# ਸਿਰਦਾਰ

## ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੇ ਜੀਵਨ ਤੇ ਸ਼ਖ਼ਸੀਅਤ ਦੀ ਇੱਕ ਝਲਕ

*ਸੰਪਾਦਕ :*
**ਜੈਤੇਗ ਸਿੰਘ ਅਨੰਤ**

ਹਰਿਦਰਸ਼ਨ ਪ੍ਰਕਾਸ਼ਨ
(ਹਰਿਦਰਸ਼ਨ ਇੰਟਰਨੈਸ਼ਨਲ ਮੈਮੋਰੀਅਲ ਟਰੱਸਟ)
ਚੰਡੀਗੜ੍ਹ

SIRDAR
*Edited by*
JAITEG SINGH ANANT
5858-138 STREET
SURREY B.C. CANADA V3X 3P3
PHONE - FAX : 604-591-7754
E-MAIL : jaiteganant@yahoo.com



ਪਹਿਲੀ ਵਾਰ ਮਾਰਚ 2009

ਮੁੱਲ : 190-00 ਰੁਪਏ
ਕੈਨੇਡਾ, ਅਮਰੀਕਾ : 15-00 ਡਾਲਰ
ਬਰਤਾਨੀਆ : 8-00 ਪਾਉਂਡ

*ਮਿਲਣ ਦਾ ਪਤਾ :*
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਪ੍ਰਕਾਸ਼ਕ :*
**ਹਰਿਦਰਸ਼ਨ ਪ੍ਰਕਾਸ਼ਨ**
**(ਹਰਿਦਰਸ਼ਨ ਇੰਟਰਨੈਸ਼ਨਲ ਮੈਮੋਰੀਅਲ ਟਰੱਸਟ)**
1004, ਸੈਕਟਰ 40-ਬੀ, ਚੰਡੀਗੜ੍ਹ, ਇੰਡੀਆ - 160 036

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ




ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੀ

ਜਨਮ ਸ਼ਤਾਬਦੀ ਦੇ ਸੰਬੰਧ ਵਿਚ,

ਉਨ੍ਹਾਂ ਬਾਰੇ ਲਿਖੇ ਲੇਖਾਂ ਦੀ ਇਹ ਪੁਸਤਕ

**ਖ਼ਾਲਸਾ ਪੰਥ**

ਨੂੰ

ਸਮਰਪਣ

***Books available at following addresses :***

1. **Hardarshan International Memorial Trust**
   # 1004, Sector 40B, Chandigarh - 160036, India.

2. **Prof. Avtar Singh**
   64, New Adarsh Nagar,
   Kot Rani Road,
   Phagwara, Punjab - 144402, India.
   E-mail : avtar62@rediffmail.com

3. **Sacha Sauda Gurmat Parchar Society**
   (Regd. Charitable Organization)
   2575, Steeles Ave. East, Unit # 18,
   Brampton, Ont., Canada L6P 5T1.
   Phone : 905-459-8351, Fax : 905-459-5986.

4. **Amitoj's Sales**
   Suppliers of Religious Books,
   Unit 125, 12885-85 Ave.,
   Surrey B.C. Canada V3W QK8.
   S. Tarsem Singh Tel.: 604-501-2125, 604-710-6010.

5. **S. Jaiteg Singh Anant**
   General Secretary,
   Hardarshan International Memorial Trust,
   #5858-138 St., Surrey B.C. Canada V3X 3P3.
   Phone-Fax : 604-591-7754
   E-mail : jaiteganant@yahoo.com

6. **S. Nihal Singh**
   President,
   Hardarshan International Memorial Trust,
   #118 Saddle Smith Circle, Kanata - Ont. A2M 245,
   Canada.

# ਤਤਕਰਾ




उपाध्यक्ष, लोक सभा
DEPUTY SPEAKER, LOK SABHA

# ਸੰਦੇਸ਼

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਨੇ ਇੱਕ ਕੁਸ਼ਲ ਪ੍ਰਬੰਧਕ, ਪ੍ਰਸਿੱਧ ਲਿਖਾਰੀ ਅਤੇ ਲੋਕ ਸਭਾ ਦੇ ਮੈਂਬਰ ਵਜੋਂ ਚੰਗਾ ਨਾਮਣਾ ਖੱਟਿਆ। ਉਹਨਾਂ ਨੇ ਆਪਣੀ ਸੂਝ-ਬੂਝ ਨਾਲ ਸਿੱਖ ਪੰਥ ਦੀ ਸੁਯੋਗ ਅਗਵਾਈ ਕੀਤੀ ਅਤੇ 'ਸਾਚੀ ਸਾਖੀ' ਵਰਗੀਆਂ ਮਹੱਤਵਪੂਰਣ ਪੁਸਤਕਾਂ ਲਿਖ ਕੇ ਪੰਜਾਬ ਦੇ ਸਿੱਖ ਇਤਿਹਾਸ ਨੂੰ ਨਵੀਆਂ ਲੀਹਾਂ 'ਤੇ ਤੋਰਿਆ। ਅਸਲ ਵਿੱਚ ਉਹ ਕੋਈ ਸਾਧਾਰਣ ਵਿਅਕਤੀ ਨਹੀਂ ਸਨ, ਸਗੋਂ ਇੱਕ ਪ੍ਰਬੁੱਧ ਸਕਾਲਰ ਸਨ, ਜਿਸ ਕਰਕੇ ਉਹਨਾਂ ਨੂੰ 'ਪੰਥ ਦਾ ਦਿਮਾਗ' ਦਾ ਰੁਤਬਾ ਹਾਸਿਲ ਹੋਇਆ। ਸਮਾਜ ਵਿਚ ਅਜਿਹੇ ਵਿਰਲੇ ਵਿਅਕਤੀ ਹਨ, ਜਿਨ੍ਹਾਂ ਉਪਰ ਜਿੰਨਾ ਮਾਣ ਕੀਤਾ ਜਾਵੇ, ਓਨਾ ਥੋੜ੍ਹਾ ਹੈ।

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਦੇ 100ਵੇਂ ਜਨਮ ਦਿਨ ਦੇ ਸ਼ੁਭ ਅਵਸਰ 'ਤੇ ਉਹਨਾਂ ਬਾਰੇ ਵੱਡਮੁੱਲੀ ਅਤੇ ਮਿਆਰੀ ਪੁਸਤਕ 'ਸਿਰਦਾਰ' ਸੰਪਾਦਿਤ ਕਰਨ ਦੀ ਪਹਿਲ-ਕਦਮੀ ਪ੍ਰਸਿੱਧ ਪੱਤਰਕਾਰ ਅਤੇ ਫ਼ੋਟੋਗ੍ਰਾਫ਼ਰ ਸ. ਜੈਤੇਗ ਸਿੰਘ ਅਨੰਤ ਨੇ ਕੀਤੀ ਹੈ। ਮੈਂ ਤਾਂ ਕਹਾਂਗਾ ਕਿ ਉਹਨਾਂ ਨੇ ਇਹ ਪੁਸਤਕ ਲਿਖ ਕੇ ਜੱਸ ਖੱਟ ਲਿਆ ਹੈ।

ਇਸ ਸ਼ੁਭ ਅਵਸਰ 'ਤੇ ਮੈਂ ਸ. ਜੈਤੇਗ ਸਿੰਘ ਅਨੰਤ ਜੀ ਨੂੰ ਇਹ ਵਾਰਤਕ ਪੁਸਤਕ ਸੰਪਾਦਿਤ ਕਰਨ 'ਤੇ ਬਹੁਤ ਬਹੁਤ ਵਧਾਈ ਦਿੰਦਾ ਹਾਂ।

ਸਤਿਕਾਰ ਸਹਿਤ।

*ਆਪ ਜੀ ਦਾ ਸ਼ੁਭਚਿੰਤਕ*

ਚਰਨਜੀਤ ਸਿੰਘ

(ਚਰਨਜੀਤ ਸਿੰਘ ਅਟਵਾਲ)



ਨਿਰਮਲ ਸਿੰਘ ਕਾਹਲੋਂ

ਸਪੀਕਰ
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ

# ਸੰਦੇਸ਼

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਕੇਵਲ ਪੰਜਾਬ ਦੀ ਹੀ ਨਹੀਂ, ਬਲਕਿ ਹਿੰਦੁਸਤਾਨ ਦੀ ਉਹ ਮਾਨਯੋਗ ਹਸਤੀ ਹੋਏ ਹਨ, ਜਿਨ੍ਹਾਂ ਨੇ ਆਪਣੀਆਂ ਵੱਡਮੁੱਲੀਆਂ ਲਿਖਤਾਂ ਅਤੇ ਕੁਸ਼ਲ ਪ੍ਰਬੰਧ ਰਾਹੀਂ ਭਾਰਤੀ ਸਮਾਜ ਦੀ ਸੁਘੜ ਅਗਵਾਈ ਕੀਤੀ। ਆਪ ਨੇ ਆਪਣੀਆਂ ਖੋਜ ਭਰੀਆਂ ਅਤੇ ਮੌਲਿਕ ਪੁਸਤਕਾਂ, ਜਿਨ੍ਹਾਂ ਵਿੱਚ 'ਪੁੰਦ੍ਰੀਕ', 'ਬਹੁ-ਵਿਸਤਾਰ', 'ਸਪਤ ਸ੍ਰਿੰਗ', 'ਸਾਚੀ ਸਾਖੀ', 'ਪ੍ਰਾਸ਼ਰ ਪ੍ਰਸ਼ਨ' ਅਤੇ ਅੰਗਰੇਜ਼ੀ ਦੀਆਂ ਪੁਸਤਕਾਂ ਸ਼ਾਮਿਲ ਹਨ, ਰਾਹੀਂ ਬਹੁਤ ਸਾਰੇ ਲੁਕੇ ਹੋਏ ਭੇਦ ਜ਼ਾਹਿਰ ਕੀਤੇ ਅਤੇ ਦਲੀਲਾਂ ਨਾਲ ਭਰਮ-ਭੁਲੇਖੇ ਦੂਰ ਕੀਤੇ। ਆਪ ਨੇ ਸਾਜ਼ਿਸ਼ਕਾਰੀਆਂ ਵੱਲੋਂ ਹਿੰਦੁਸਤਾਨ ਦੇ ਵੱਖ ਵੱਖ ਧਾਰਮਿਕ ਫ਼ਿਰਕਿਆਂ ਵਿੱਚ ਪੈਦਾ ਕੀਤੀ ਗਈ ਖਿੱਚੋਤਾਣ ਦੇ ਪੈਦਾ ਹੋਣ ਦੇ ਕਾਰਨਾਂ ਉਪਰ ਵੀ ਚੰਗੀ ਰੌਸ਼ਨੀ ਪਾਈ। ਆਪ ਦੂਰ-ਦ੍ਰਿਸ਼ਟੀ ਰੱਖਣ ਵਾਲੇ ਕਵੀ ਵੀ ਸਨ। ਉਨ੍ਹਾਂ ਨੇ ਆਪਣੇ ਕਾਵਿ-ਸੰਗ੍ਰਹਿ 'ਹਸ਼ੀਸ਼' ਵਿਚਲੀਆਂ ਕਵਿਤਾਵਾਂ ਨਾਲ ਪਾਠਕਾਂ ਦੇ ਮਨਾਂ ਵਿਚ ਚੇਤਨਾ ਦੀ ਲਹਿਰ ਪੈਦਾ ਕੀਤੀ।

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ, ਪੰਜਾਬ ਵਿਧਾਨ ਸਭਾ ਦੇ ਮਾਨਯੋਗ ਮੈਂਬਰ ਰਹੇ ਹਨ। ਮੈਂ ਪੰਜਾਬ ਵਿਧਾਨ ਸਭਾ ਦਾ ਸਪੀਕਰ ਹੋਣ ਦੇ ਨਾਤੇ ਚਿਰਾਂ ਤੋਂ ਮਹਿਸੂਸ ਕਰ ਰਿਹਾ ਸਾਂ ਕਿ ਭਾਈ ਸਾਹਿਬ ਦੇ ਜੀਵਨ-ਫ਼ਲਸਫ਼ੇ ਨੂੰ ਡੂੰਘੀ ਤਰ੍ਹਾਂ ਘੋਖਣ ਅਤੇ ਸਮਝਣ ਲਈ ਉਨ੍ਹਾਂ ਬਾਰੇ ਹੋਰ ਵਿਸਥਾਰ ਵਿਚ ਲਿਖਣ ਦੀ ਲੋੜ ਹੈ। ਮੈਨੂੰ ਖ਼ੁਸ਼ੀ ਹੈ ਕਿ ਮੇਰੀ ਇਹ ਦਿਲੀ ਤਮੰਨਾ ਪੰਜਾਬੀ ਦੇ ਸਿਰਕੱਢ ਕਾਲਮ ਨਵੀਸ, ਪੱਤਰਕਾਰ ਅਤੇ ਸੁਘੜ ਸੰਪਾਦਕ ਸਰਦਾਰ ਜੈਤੇਗ ਸਿੰਘ ਅਨੰਤ ਨੇ ਪੂਰੀ ਕੀਤੀ ਹੈ। ਅੱਜ ਅਨੰਤ ਜੀ ਵੱਲੋਂ ਭਾਈ ਸਾਹਿਬ ਦੇ 100ਵੇਂ ਜਨਮ ਦਿਨ ਦੇ ਮੁਬਾਰਕ ਮੌਕੇ ਨੂੰ ਸਮਰਪਿਤ ਹੱਥਲੀ ਸੰਪਾਦਿਤ ਪੁਸਤਕ 'ਸਿਰਦਾਰ' ਪੰਜਾਬੀ ਜਗਤ ਨੂੰ ਭੇਂਟ ਕਰਨਾ ਆਪਣੇ ਆਪ ਵਿੱਚ ਇੱਕ ਵੱਡਮੁੱਲਾ ਅਤੇ ਸ਼ੁਭ ਕਾਰਜ ਹੈ। ਆਸ ਕਰਦਾ ਹਾਂ ਕਿ ਇਹ ਪੁਸਤਕ ਹਰ ਸਕੂਲ, ਕਾਲਜ ਅਤੇ ਯੂਨੀਵਰਸਿਟੀ ਦੀ ਲਾਇਬ੍ਰੇਰੀ ਦਾ ਸ਼ਿੰਗਾਰ ਬਣ ਕੇ ਨਵੀਂ ਪੀੜ੍ਹੀ ਦਾ ਮਾਰਗ-ਦਰਸ਼ਨ ਕਰੇਗੀ ਅਤੇ ਭਾਈ ਸਾਹਿਬ ਦੇ ਜੀਵਨ ਅਤੇ ਫ਼ਲਸਫ਼ੇ ਬਾਰੇ ਚਾਨਣ ਵੰਡੇਗੀ।

ਮੈਂ ਸਰਦਾਰ ਜੈਤੇਗ ਸਿੰਘ ਅਨੰਤ ਜੀ ਨੂੰ ਉਨ੍ਹਾਂ ਦੀ ਇਸ ਮਿਹਨਤ ਭਰਪੂਰ ਪ੍ਰਾਪਤੀ ਲਈ ਮੁਬਾਰਕ ਦਿੰਦਾ ਹਾਂ।

(ਨਿਰਮਲ ਸਿੰਘ ਕਾਹਲੋਂ)

# ਆਦਿ ਕਥਨ

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਵੀਹਵੀਂ ਸਦੀ ਦੇ ਚੋਣਵੇਂ ਅਤੇ ਪਤਵੰਤੇ ਸਿੱਖ ਚਿੰਤਕਾਂ ਵਿੱਚੋਂ ਇਕ ਸਨ। ਆਪਣੇ ਸਮਕਾਲੀਆਂ ਵਿਚ, ਬਾਕੀ ਸਭ ਨਾਲੋਂ ਉਹ ਅਲਹਿਦਾ ਅਤੇ ਨਿਆਰੇ ਸਨ, ਕਿਉਂਕਿ ਉਨ੍ਹਾਂ ਨੂੰ ਪੂਰਬੀ ਅਤੇ ਪੱਛਮੀ ਵਿਦਿਅਕ ਅਤੇ ਬੌਧਿਕ ਗਿਆਨ-ਪ੍ਰਣਾਲੀਆਂ, ਸ਼ਾਸਤਰਾਂ ਦੀ ਮਹਿਜ਼ ਜਾਣਕਾਰੀ ਨਹੀਂ, ਸਗੋਂ ਇਨ੍ਹਾਂ 'ਤੇ ਮੁਕੰਮਲ ਆਬੂਰ ਹਾਸਲ ਸੀ। ਅੱਧੀ ਦਰਜਨ ਤੋਂ ਵਧੀਕ ਭਾਸ਼ਾਵਾਂ ਦੇ ਗਿਆਤਾ ਸਨ ਉਹ। ਉਨ੍ਹਾਂ ਨੇ ਕੇਵਲ ਨਿੱਠ ਕੇ ਪੜ੍ਹਿਆ ਹੀ ਨਹੀਂ ਸੀ, ਬਲਕਿ ਗੁੜ੍ਹਿਆ ਹੋਇਆ ਵੀ ਸੀ। ਇਸੇ ਕਾਰਨ ਉਹ ਵਿਚਾਰ ਵਿਮਰਸ਼ ਵਿਚ ਕਦੀ ਕਿਸੇ ਤੋਂ ਮਾਤ ਨਹੀਂ ਸੀ ਖਾਂਦੇ। ਉਨ੍ਹਾਂ ਦੀ ਪੜ੍ਹਾਈ ਲਿਖਾਈ ਮੁਕੰਮਲ ਤੌਰ ਪਰ ਸਿੱਖੀ ਅਤੇ ਪੰਥ ਨੂੰ ਸਮਰਪਣ ਸੀ। ਇਕ ਵੇਰ, ਕਿਸੇ ਸਭਾ ਵਿਚ ਬੈਠਿਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਵਿਚ ਤਰਜਮਾ ਕਰਨ ਵਾਲੇ ਅਤੇ ਪੰਜਾਬ ਯੂਨੀਵਰਸਿਟੀ ਦੇ ਗੁਰੂ ਨਾਨਕ ਸਿੱਖ ਸਟੱਡੀਜ਼ ਦੇ ਅਧਿਅਕਸ਼, ਪ੍ਰੋ. ਗੁਰਬਚਨ ਸਿੰਘ ਤਾਲਿਬ ਜੀ ਨਾਲ, ਕਿਸੇ ਸ਼ਬਦ ਦੇ ਅਰਥਾਂ ਦੇ ਮਾਮਲੇ ਵਿਚ, ਉਨ੍ਹਾਂ ਦੇ ਮੱਤ ਭੇਦ ਪੈਦਾ ਹੋ ਗਏ। ਸਿਰਦਾਰ ਸਾਹਿਬ ਨੇ ਪੁੱਛਿਆ, "ਤੁਸੀਂ ਇਹ ਪੜ੍ਹਿਆ ਹੈ ਕਿਤੇ ?" ਤਾਲਿਬ ਜੀ ਨੇ ਹਾਂ ਵਿਚ ਸਿਰ ਹਿਲਾਇਆ। ਸਿਰਦਾਰ ਸਾਹਿਬ ਨੇ ਫਿਰ ਆਖਿਆ, "ਤੁਸੀਂ ਇਸ ਨੂੰ ਸਿੱਖੀ ਦੇ ਪ੍ਰਕਾਸ਼ ਵਿਚ ਨਹੀਂ ਸਮਝਿਆ।" ਇਹੀ ਗੱਲ ਸੀ, ਜਿਸ ਵਿਚ ਉਹ ਬਾਕੀ ਦੇ ਤਮਾਮ ਲਿਖਾਰੀਆਂ ਅਤੇ ਵਿਦਵਾਨਾਂ ਤੋਂ ਵੱਖਰੇ ਸਨ, ਕਿਉਂਕਿ ਉਨ੍ਹਾਂ ਨੇ ਸਭ ਕੁਝ ਪੜ੍ਹ ਕੇ ਫਿਰ ਉਸ ਨੂੰ ਸਿੱਖੀ ਦੀ ਚਾਸ਼ਣੀ ਵਿਚ ਰਸਾਇਆ ਹੋਇਆ ਸੀ। ਇਹ ਉਨ੍ਹਾਂ ਦੀ ਬਹੁਤ ਵੱਡੀ ਪ੍ਰਾਪਤੀ ਸੀ।

ਪਰ ਉਨ੍ਹਾਂ ਦੀ ਪ੍ਰਾਪਤੀ ਜਿੱਡਾ ਹੀ ਇਕ ਦੁਖਾਂਤ ਵੀ ਸੀ। ਉਹ ਇਹ ਕਿ ਸਮੁੱਚੇ ਪੰਥ ਵਿਚ ਉਨ੍ਹਾਂ ਦੇ ਵਿਚਾਰਾਂ ਦੀ ਗਹਿਰਾਈ ਜਾਨਣ ਵਾਲਾ ਤਾਂ ਕੀ, ਜਾਨਣ ਦੀ ਇੱਛਾ ਰੱਖਣ ਵਾਲਾ ਵੀ ਕੋਈ ਟਾਵਾਂ ਹੀ ਸੀ। ਉਨ੍ਹਾਂ ਦੇ 'ਪੰਥਕ' ਅੰਗਸੰਗੀਆਂ ਨੇ ਤਾਂ ਉਸ ਦੀ ਸਖ਼ਤ ਮਿਜ਼ਾਜੀ ਅਤੇ ਝਗੜਿਆਂ ਦੇ ਕਿੱਸੇ ਹੀ ਚੇਤੇ ਰੱਖੇ ਹੋਏ ਹਨ, ਉਸ ਦੀ ਲਿਆਕਤ ਦੇ ਉੱਚ ਪਾਏ ਦੀ ਹੋਣ ਦੇ ਸੋਹਲੇ ਵਧੇਰੇ ਗਾਏ ਗਏ ਹਨ। ਪਰ ਕਿਸੇ ਸਿਆਸੀ ਸਿੱਖ ਆਗੂ ਜਾਂ ਸਮਾਜ ਸੇਵੀ ਤਾਂ ਕੀ, ਕਦੀ ਕਿਸੇ ਸਿੱਖ ਵਿਦਵਾਨ 'ਚੋਂ ਵੀ ਸਿਰਦਾਰ ਕਪੂਰ ਸਿੰਘ ਦੇ ਵਿਚਾਰਾਂ ਦੀ ਅੰਤ੍ਰੀਵ ਸੂਝ ਦੇ ਦਰਸ਼ਨ ਨਸੀਬ ਨਹੀਂ ਹੋਏ।

ਗੁਰਮਤਿ ਕਾਲਜ, ਪਟਿਆਲੇ ਦੇ ਇਕ ਪ੍ਰੋਫ਼ੈਸਰ ਸਾਹਿਬ ਅਧਿਆਤਮਿਕ ਭਾਸ਼ਾ ਯੁਕਤੀ 'ਤੇ ਪੀਐਚ. ਡੀ. ਲਈ ਖੋਜ ਕਰ ਰਹੇ ਸਨ। ਉਨ੍ਹਾਂ ਦਾ ਥੀਸਿਸ ਮੁਕੰਮਲ ਹੋ

ਕੇ ਟਾਈਪਿੰਗ ਲਈ ਜਾ ਚੁੱਕਾ ਸੀ। ਇਕ ਦਿਨ ਪੰਜਾਬ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਬੈਠਿਆਂ ਉਨ੍ਹਾਂ ਨਾਲ, ਥੀਸਿਸ ਦੇ ਟੌਪਿਕ ਬਾਬਤ ਹੋਈ ਗੱਲਬਾਤ ਦੌਰਾਨ, ਡਾ. ਗੋਪਾਲ ਸਿੰਘ ਦਰਦੀ ਦੇ, ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਅਨੁਵਾਦ ਦੇ ਦੂਸਰੇ ਐਡੀਸ਼ਨ ਦੀ ਪਹਿਲੀ ਪੋਥੀ ਦੇ ਪ੍ਰਾਰੰਭ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ ਬਾਬਤ, ਸਿਰਦਾਰ ਕਪੂਰ ਸਿੰਘ ਜੀ ਦੇ ਲਿਖੇ ਇਕ ਨੋਟ ਦੀ ਗੱਲ ਛਿੜ ਪਈ। ਜ਼ਾਹਿਰ ਹੈ ਕਿ ਉਹ ਪ੍ਰੋਫ਼ੈਸਰ ਸਾਹਿਬ ਇਸ ਤੋਂ ਵਾਕਿਫ਼ ਨਹੀਂ ਸਨ। ਉਨ੍ਹਾਂ ਦੀ ਇੱਛਾ ਅਨੁਸਾਰ ਉਕਤ ਨੋਟ ਉਨ੍ਹਾਂ ਨੂੰ ਪੜ੍ਹਨ ਹਿਤ ਪੇਸ਼ ਕੀਤਾ ਗਿਆ। ਪਹਿਲਾਂ ਤਾਂ ਇਸ ਨੂੰ ਸਮਝਣ ਲਈ ਉਨ੍ਹਾਂ ਨੂੰ, ਦਿਨ ਨਹੀਂ, ਕਈ ਹਫ਼ਤੇ ਲੱਗੇ। ਜਦੋਂ ਕੁਝ ਸਮਝ ਪਈ ਤਾਂ ਟਾਈਪਿਸਟ ਤੋਂ ਆਪਣਾ ਥੀਸਿਸ ਵਾਪਿਸ ਲੈ ਆਏ। ਪੁੱਛਣ 'ਤੇ ਦੱਸਿਆ ਕਿ, "ਮੈਨੂੰ ਸਿਰਦਾਰ ਸਾਹਿਬ ਦੇ ਉਸ ਨੋਟ ਦੇ ਹਿਸਾਬ ਨਾਲ ਆਪਣਾ ਸਾਰਾ ਥੀਸਿਸ ਬਦਲਣਾ ਪੈਣਾ ਹੈ।" ਬਹੁਤੇ ਸਿੱਖ ਵਿਦਵਾਨਾਂ ਦੀਆਂ ਤਮਾਮ ਉਮਰ ਦੀਆਂ ਲਿਖਤਾਂ ਵਿਚ ਵੀ ਕੋਈ ਥੀਸਿਸ ਨਹੀਂ ਹੁੰਦਾ। ਪਰ, ਇਸ ਦੇ ਉਲਟ, ਸਿਰਦਾਰ ਕਪੂਰ ਸਿੰਘ ਜੀ ਦੀਆਂ ਲਿਖਤਾਂ ਦੇ, ਇਕ ਇਕ ਪੈਰੇ 'ਚ ਤਾਂ ਕੀ, ਫੁੱਟ ਨੋਟਾਂ 'ਚ ਵੀ ਕਈ ਕਈ ਥੀਸਿਸ ਛੁਪੇ ਹੁੰਦੇ ਹਨ, ਜੋ ਅਗਾਊਂ ਹੋਰ ਖੋਜ ਵਿਸਥਾਰ ਲਈ ਖੋਜਾਰਥੀਆਂ ਨੂੰ ਆਵਾਜ਼ਾਂ ਮਾਰਦੇ ਪ੍ਰਤੀਤ ਹੁੰਦੇ ਹਨ।

ਵਾਰੇ ਵਾਰੇ ਜਾਈਏ ਇਤਿਹਾਸ ਦੇ ਉਸ ਮਹਾਨ ਛਿਣ ਦੇ, ਜਿਸ ਨੇ ਇਕ ਨਫ਼ੀਸ ਫ਼ਨਕਾਰ, ਮੂਰਤੀਕਾਰ ਸ੍ਰੀ ਸਰਦਾਰੀ ਲਾਲ ਪ੍ਰਾਸ਼ਰ ਅਤੇ ਸਿਰਦਾਰ ਕਪੂਰ ਸਿੰਘ ਜੀ ਨੂੰ ਇਕ ਦੂਸਰੇ ਦੇ ਨੇੜੇ ਲੈ ਆਂਦਾ। ਸ੍ਰੀ ਪ੍ਰਾਸ਼ਰ ਜੀ ਦੀ ਅਨਿੰਨ ਨਿਸ਼ਠਾ ਅਤੇ ਖੋਜੀ ਜਗਿਆਸਾ ਕਾਰਨ ਅਤੇ ਸ਼ਿਮਲੇ ਦੀਆਂ ਸ਼ਾਂਤ ਚਿਤ ਲੰਬੀਆਂ ਸੈਰਗਾਹਾਂ ਦੇ ਦਿਲਕਸ਼ ਗਿਆਨ-ਉਤੇਜਕ ਵਾਤਾਵਰਣ ਸਦਕਾ, ਸਿੱਖ ਮੱਤ ਦੇ ਵਿਭਿੰਨ ਪਹਿਲੂਆਂ ਦੀ ਬੇਹੱਦ ਗੰਭੀਰ, ਮਹੀਨ ਅਤੇ ਦਾਨਿਸ਼ਵਰਾਨਾ ਵਿਆਖਿਆ ਭਰਪੂਰ, ਬੇਸ਼ਕੀਮਤੀ ਸ਼ਾਹਕਾਰ ਪੁਸਤਕ 'ਪ੍ਰਾਸ਼ਰ ਪ੍ਰਸ਼ਨ' ਰੂਪਮਾਨ ਹੋਈ। ਸਾਡੇ ਸਿੱਖਾਂ ਦੇ ਮੰਦੇ ਭਾਗ ਨੂੰ ਇਹ ਪੁਸਤਕ ਅੰਗਰੇਜ਼ੀ ਵਿਚ ਹੈ। ਇਸ ਪੁਸਤਕ ਦਾ ਪੜ੍ਹਿਆ ਹੋਣਾ ਤਾਂ ਇਕ ਪਾਸੇ ਰਿਹਾ, ਕੋਈ ਅਜਿਹਾ ਸਿੱਖ ਵਿਦਵਾਨ ਵੀ ਕਦੀ ਕਦਾਈਂ ਨਜ਼ਰ ਪੈਂਦਾ ਹੈ, ਜੋ ਇਸ ਦੇ ਨਾਂ ਦੇ ਭੇਤ ਤੋਂ ਵਾਕਿਫ਼ ਹੋਵੇ ਅਤੇ ਜਿਸ ਨੂੰ, ਕੰਮ ਸੇ ਕੰਮ, ਇਸ ਦੇ ਨਾਂ ਦੇ ਠੀਕ ਉਚਾਰਣ ਦਾ ਹੀ ਪਤਾ ਹੋਵੇ।

ਇਕ ਸਮੇਂ ਸ੍ਰੀ ਸਰਦਾਰੀ ਲਾਲ ਪ੍ਰਾਸ਼ਰ ਜੀ ਨੂੰ ਸਿਰਦਾਰ ਸਾਹਿਬ ਦੀ ਆਕ੍ਰਿਤੀ ਬਣਾਉਣ ਲਈ ਬੇਨਤੀ ਕੀਤੀ ਗਈ ਸੀ। ਉਨ੍ਹਾਂ ਨੇ ਅਤਿਅੰਤ ਖ਼ੁਸ਼ੀ ਦਾ ਇਜ਼ਹਾਰ ਕਰਦਿਆਂ ਅਤੇ ਹਾਮੀ ਭਰਦਿਆਂ ਆਖਿਆ ਕਿ ਉਨ੍ਹਾਂ ਦੇ ਮਨ ਮਸਤਕ ਵਿਚ ਸਿਰਦਾਰ ਕਪੂਰ ਸਿੰਘ ਜੀ ਦੀ ਸ਼ਖ਼ਸੀਅਤ ਦੀ ਅਮਿਟ ਛਾਪ ਉਕਰੀ ਹੋਈ ਹੈ—ਭਰਵਾਂ ਅਤੇ ਜਥੇਦਾਰ ਜੁੱਸਾ, ਬੇਪ੍ਰਵਾਹ, ਬੇਮਲਾਲ ਅਤੇ ਬੇਮੁਥਾਜ ਮਸਤਕ, ਸਿਰ 'ਤੇ ਵੱਡੀ ਛਬੀਦਾਰ ਦਸਤਾਰ, ਨਜ਼ਰਾਂ 'ਚ ਗੁਰੂ ਦਾ ਭੈਅ, ਅਦਬ ਤੇ ਸਤਿਕਾਰ, ਚਿਹਰੇ 'ਤੇ ਸ਼ਬਦ ਦਾ ਪ੍ਰਕਾਸ਼। ਪੂਰੀ ਹਸਤੀ ਦੇ ਰੋਮ ਰੋਮ 'ਚੋਂ ਫੁਟਦਾ ਗੁਰੂ ਦਾ ਜਾਹੋ ਜਲਾਲ। ਗਿਆਨ ਦਾ ਵਗਦਾ ਦਰਿਆ ਅਤੇ ਚੜ੍ਹਦੀ ਕਲਾ ਦੀ ਸਾਖਸ਼ਾਤ ਮੂਰਤ। ਕਿਸੇ ਕਾਰਨ

ਇਹ ਆਕ੍ਰਿਤੀ ਬਣ ਨਾ ਸਕੀ। ਪ੍ਰਾਸ਼ਰ ਜੀ ਇਸ ਨੂੰ ਆਪਣੇ ਨਾਲ ਹੀ ਲੈ ਗਏ। ਕੁਦਰਤ ਨੂੰ ਇਹੀ ਮਨਜ਼ੂਰ ਸੀ।

ਪਰ ਸ. ਜੈਤੇਗ ਸਿੰਘ ਅਨੰਤ ਜੀ ਵੀ ਇਕ ਮੰਨੇ ਪ੍ਰਮੰਨੇ ਫ਼ੋਟੋਗ੍ਰਾਫ਼ਰ ਅਤੇ ਪੱਤਰਕਾਰ ਲੇਖਕ ਹਨ ਅਤੇ ਨਕਸ਼-ਸ਼ਨਾਸੀ ਦੇ ਬੇਪਨਾਹ ਸ਼ੌਕੀਨ ਵੀ ਹਨ। ਉਨ੍ਹਾਂ ਦੀ ਸੁਹਿਰਦ ਅਤੇ ਭਰਪੂਰ ਕੋਸ਼ਿਸ਼ ਹੈ ਕਿ ਸਿਰਦਾਰ ਕਪੂਰ ਸਿੰਘ ਦੀ ਉਸ ਆਕ੍ਰਿਤੀ ਦੇ ਗੁਆਚੇ ਨਕਸ਼ ਮੁੜ ਇਕੱਤਰ ਕਰ ਕੇ, ਇਕ ਸਜਿੰਦ ਪ੍ਰਕਾਸ਼ ਨਾਲ, ਪੰਥ ਦੇ ਬਿਖੜੇ ਪੈਂਡਿਆਂ ਨੂੰ ਫਿਰ ਤੋਂ ਰੁਸ਼ਨਾਇਆ ਜਾਵੇ, ਤਾਂ ਜੋ ਗੁਰੂ ਵੱਲੋਂ ਲਗਾਈ ਗਈ ਵੱਡੀ ਜ਼ਿੰਮੇਵਾਰੀ ਨੂੰ ਨਿਭਾਉਂਦੇ ਹੋਏ, ਸਿੱਖੀ ਦੇ ਅੰਤਮ ਉਪਲਕਸ਼, ਸਰਬੱਤ ਦੇ ਭਲੇ ਦਾ ਕੋਈ ਕਾਜ ਅਰੰਭ ਹੋ ਸਕੇ।

ਇਸ ਮੁਕੱਦਸ ਕਾਜ ਵਿਚ ਮੈਨੂੰ ਸ. ਅਨੰਤ ਜੀ ਦੇ ਨਾਲ ਤੁਰਨ ਦਾ ਅਵਸਰ ਮਿਲਿਆ ਹੈ। ਆਪਣੇ ਪਿਤਾ ਜੀ ਦੇ ਪਾਏ ਪੂਰਨਿਆਂ 'ਤੇ ਚੱਲਦੇ ਹੋਏ, ਨਾਸਾਜ਼ਗਾਰ ਹਾਲਾਤ ਵਿਚ ਵੀ, ਉਸ ਨੇ ਹਿੰਮਤ ਨਹੀਂ ਹਾਰੀ। ਇਹ ਪੁਸਤਕ ਇਕ ਸਿਦਕੀ ਸਿੱਖ ਅਤੇ ਸਿਰੜੀ ਸਿਪਾਹੀ ਦੀ ਦਿਨ ਰਾਤ ਦੀ ਸਖ਼ਤ ਘਾਲਣਾ ਦਾ ਨਾਯਾਬ ਪਰਿਣਾਮ ਹੈ। ਇਸ ਦੇ ਆਦਰ ਵਿਚ ਖੜੇ ਹੋ ਕੇ, ਸਾਡਾ ਸਭ ਦਾ, ਇਸ ਨੂੰ ਖ਼ੁਸ਼ਾਮਦੀਦ ਆਖਣਾ ਬਣਦਾ ਹੈ।

**ਪ੍ਰੋ. ਅਵਤਾਰ ਸਿੰਘ**
ਰਾਮਗੜ੍ਹੀਆ ਕਾਲਜ, ਫਗਵਾੜਾ
(ਪੰਜਾਬ)

ਮਾਰਚ 2009

# ਸੰਪਾਦਕੀ

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਸਿੱਖ ਕੌਮ ਦੇ ਇੱਕ ਮਹਾਨ ਵਿਦਵਾਨ ਹੋਏ ਹਨ। ਉਨ੍ਹਾਂ ਦੀ ਪਹਿਲੀ ਜਨਮ-ਸ਼ਤਾਬਦੀ ਦੇ ਸੰਦਰਭ ਵਿੱਚ 'ਸਿਰਦਾਰ' ਪੁਸਤਕ ਸਮੂਹ ਖ਼ਾਲਸਾ ਪੰਥ ਨੂੰ ਸਮਰਪਣ ਕਰਨ ਦਾ ਸੁਭਾਗ ਪ੍ਰਾਪਤ ਕਰ ਰਿਹਾ ਹਾਂ। ਇਸ ਪੁਸਤਕ ਵਿੱਚ ਤੀਹ ਤੋਂ ਉੱਤੇ ਦੇਸ਼, ਵਿਦੇਸ਼ਾਂ ਦੇ ਨਾਮਵਰ ਲੇਖਕ, ਵਿਦਵਾਨ, ਕਾਲਮ ਨਵੀਸ, ਪੰਥ-ਦਰਦੀਆਂ ਨੇ ਆਪਣੀ ਕਲਮ ਰਾਹੀਂ ਸਿਰਦਾਰ ਜੀ ਦੇ ਬਹੁਰੰਗੇ ਜੀਵਨ ਦੇ ਵੱਖ ਵੱਖ ਪੱਖ ਨੂੰ ਬਹੁਤ ਖ਼ੂਬਸੂਰਤੀ ਨਾਲ ਪੇਸ਼ ਕਰਨ ਦਾ ਜਤਨ ਕੀਤਾ ਹੈ। ਹਰ ਇੱਕ ਕਲਮ ਨੇ ਸਿਰਦਾਰ ਜੀ ਦੀ ਵਿਲੱਖਣ ਸ਼ਖ਼ਸੀਅਤ, ਕੌਮਾਂਤਰੀ ਪ੍ਰਤਿਭਾ, ਵਿਸ਼ਾਲ ਅਨੁਭਵ ਤੇ ਬਿਖਰੇ ਪੈਂਡਿਆਂ ਨੂੰ ਉਜਾਗਰ ਕੀਤਾ ਹੈ। ਇਸ ਕਾਰਜ ਨੂੰ ਆਰੰਭ ਕਰਨ ਸਮੇਂ ਸਾਡੀ ਇਹ ਪ੍ਰਬਲ ਇੱਛਾ ਸੀ, ਕਿ ਸਿਰਫ਼ ਉਨ੍ਹਾਂ ਵਿਦਵਾਨਾਂ ਨੂੰ ਹੀ ਸ਼ਾਮਿਲ ਕਰੀਏ, ਜੋ ਕਿਸੇ ਨਾ ਕਿਸੇ ਸਮੇਂ ਸਿਰਦਾਰ ਜੀ ਦੇ ਅੰਗ ਸੰਗ ਰਹੇ ਹੋਣ। ਜਿਸ ਨਾਲ ਉਨ੍ਹਾਂ ਦੀ ਇੱਕ ਨਿਵੇਕਲੀ ਤਸਵੀਰ ਵੱਡੀ ਕੈਨਵਸ 'ਤੇ ਸਹੀ ਰੂਪ ਵਿੱਚ ਸਾਕਾਰ ਹੋ ਸਕੇ।

'ਸਿਰਦਾਰ' ਪੁਸਤਕ ਦਾ ਆਰੰਭ ਪੰਜ ਨਾਮਵਰ ਸਿੱਖ ਵਿਦਵਾਨ, ਲੇਖਕ ਤੇ ਇਤਿਹਾਸਕਾਰਾਂ ਦੀਆਂ ਦਿਲਕਸ਼ ਰਚਨਾਵਾਂ ਨਾਲ ਕੀਤਾ ਗਿਆ ਹੈ, ਜੋ ਸਾਨੂੰ ਸਦੀਵੀ ਵਿਛੋੜਾ ਦੇ ਚੁੱਕੇ ਹਨ। ਇਨ੍ਹਾਂ ਵਿੱਚੋਂ ਡਾ. ਗੰਡਾ ਸਿੰਘ, ਕੈਪਟਨ ਭਾਗ ਸਿੰਘ ਸੰਪਾਦਕ ਸਿੱਖ ਰੀਵਿਊ, ਪ੍ਰਿੰਸੀਪਲ ਭਰਪੂਰ ਸਿੰਘ, ਪ੍ਰੋ: ਪ੍ਰੀਤਮ ਸਿੰਘ ਤੇ ਸ. ਅਲਬੇਲ ਸਿੰਘ ਗਰੇਵਾਲ ਸ਼ਾਮਿਲ ਹਨ। ਇਸ ਗੱਲ ਦਾ ਸਾਨੂੰ ਡੂੰਘਾ ਦੁੱਖ ਹੈ ਕਿ ਸਤਿਕਾਰ ਯੋਗ ਪ੍ਰੋ: ਪ੍ਰੀਤਮ ਸਿੰਘ ਜੀ ਨੇ ਆਪਣੀ ਰਚਨਾ ਇਸ ਪੁਸਤਕ ਲਈ ਵਿਸ਼ੇਸ਼ ਤੌਰ 'ਤੇ ਭੇਜੀ ਸੀ। ਉਨ੍ਹਾਂ ਦੀ ਤਾਂਘ ਸੀ ਕਿ ਕਦੋਂ ਮੈਨੂੰ ਇਸ ਪੁਸਤਕ ਨੂੰ ਪੜ੍ਹਨ ਦਾ ਅਨੰਦ ਮਿਲੇਗਾ। ਕਾਸ਼! ਹੋਣੀ ਨੂੰ ਮਨਜ਼ੂਰ ਨਹੀਂ ਸੀ ਤੇ ਉਹ ਪੁਸਤਕ ਛਪਣ ਤੋਂ ਪਹਿਲਾਂ ਹੀ ਸਾਨੂੰ ਸਦੀਵੀ ਵਿਛੋੜਾ ਦੇ ਗਏ।

ਪੰਜਾਬ ਦੇ ਸਿਰਮੌਰ ਕਹਾਣੀਕਾਰਾਂ ਵਿੱਚੋਂ ਸ. ਸੰਤੋਖ ਸਿੰਘ ਧੀਰ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀ ਬੇਨਤੀ ਨੂੰ ਪ੍ਰਵਾਨ ਕਰ ਕੇ ਤੇ ਆਪਣੀ ਵਡੇਰੀ ਉਮਰ ਦੀ ਪ੍ਰਵਾਹ ਕੀਤੇ ਬਿਨਾਂ ਆਪਣੀ ਰਚਨਾ ਮੈਨੂੰ ਕੈਨੇਡਾ ਭੇਜੀ। ਉਨ੍ਹਾਂ ਵੱਲੋਂ ਇਸ ਉਮਰ ਵਿੱਚ ਵਿਖਾਏ ਗਏ ਉਤਸ਼ਾਹ ਨੇ ਸਾਨੂੰ ਇਸ ਕਾਰਜ ਨੂੰ ਕਰਨ ਲਈ ਚੰਗਾ ਉਤਸ਼ਾਹਤ ਕੀਤਾ।

ਇਸੇ ਤਰ੍ਹਾਂ ਹਰ ਲੇਖਕ ਵਿਦਵਾਨ ਕਾਲਮ ਨਵੀਸ ਨੇ ਸਿਰਦਾਰ ਜੀ ਦੀ

ਬਹੁ-ਚਰਚਿਤ ਸ਼ਖ਼ਸੀਅਤ ਨੂੰ 'ਯੁਗ-ਪੁਰਸ਼', 'ਕਰਮਯੋਗੀ', 'ਵਿੱਦਿਆ-ਪੁੰਜ', 'ਰੌਸ਼ਨ-ਮੀਨਾਰ', 'ਕੌਮੀ ਵਿਦਵਾਨ', 'ਪੰਥ-ਹਿਤੈਸ਼ੀ' 'ਅਡੋਲ ਪਹਿਰੇਦਾਰ', 'ਵਿਵੇਕੀ ਸਿੱਖ', 'ਸਜਗ ਸ਼ਖ਼ਸੀਅਤ', 'ਜਾਗਤ ਰੂਹ', 'ਵਿਲੱਖਣ ਸ਼ਖ਼ਸੀਅਤ', 'ਸਿਰਦਾਰ ਦਰਸ਼ਨ' ਦੇ ਸੁੰਦਰ ਸਿਰਲੇਖਾਂ ਨਾਲ ਸਾਕਾਰ ਕੀਤਾ ਹੈ। ਹਰ ਇੱਕ ਲੇਖਕ ਨੇ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੀ ਵਿਦਵਤਾ, ਸਿਰਜਣਾਤਮਿਕ ਸ਼ੈਲੀ, ਸੂਖਮ ਜਜ਼ਬੇ, ਪ੍ਰਭਾਵਸ਼ਾਲੀ ਤੇ ਵਿਵੇਕੀ ਪਹੁੰਚ, ਮਾਨਵੀ ਗੁਣਾਂ, ਗਿਆਨ ਦੀਆਂ 'ਕਣੀਆਂ' ਤੇ ਕੌਮਾਂਤਰੀ ਪ੍ਰਤਿਭਾ ਦਾ ਚੰਗਾ ਗੁਣ ਗਾਇਨ ਕੀਤਾ ਹੈ। ਇਸ ਦੇ ਨਾਲ ਸਮਕਾਲੀ ਦਾਨਿਸ਼ਵਰਾਂ ਦੀ ਨਜ਼ਰ ਵਿੱਚ ਵੀ ਉਨ੍ਹਾਂ ਦੀਆਂ ਕੀਮਤੀ ਰਾਵਾਂ ਅੰਕਿਤ ਕਰਨ ਦਾ ਜਤਨ ਕੀਤਾ ਹੈ।

ਇੱਕ ਚੰਗੀ ਕਹਾਵਤ ਅਨੁਸਾਰ 'ਇੱਕ ਤਸਵੀਰ ਚਾਲੀ ਹਜ਼ਾਰ ਸ਼ਬਦਾਂ ਦੀ ਬਰਾਬਰੀ ਕਰਦੀ ਹੈ।' ਫ਼ੋਟੋਗ੍ਰਾਫ਼ੀ ਰੌਸ਼ਨੀ ਦੀ ਮਦਦ ਨਾਲ ਬਿਆਨ ਕਰਨ ਦੀ ਕਲਾ ਹੈ। ਇਸ ਵਿੱਚ ਬਿਆਨ ਕਰਤਾ ਇੱਕ ਕਲਮ ਦੀ ਜਗ੍ਹਾ ਕੈਮਰੇ ਰਾਹੀਂ ਆਪਣੀਆਂ ਭਾਵਨਾਵਾਂ ਦਾ ਅਕਸ ਖਿੱਚਦਾ ਹੈ। ਇਸ ਪੁਸਤਕ ਵਿੱਚ ਤਿੰਨ ਦਰਜਨ ਤੋਂ ਉੱਤੇ ਸਿਰਦਾਰ ਜੀ ਦੇ ਜੀਵਨ, ਪਰਿਵਾਰ, ਸੰਗੀ ਸਾਥੀਆਂ ਤੇ ਹੋਰ ਯਾਦਗਾਰੀ ਦੁਰਲੱਭ ਤੇ ਮਹੱਤਵਪੂਰਣ ਫ਼ੋਟੋਆਂ ਨੂੰ ਤੁਹਾਡੇ ਸਨਮੁੱਖ ਪੇਸ਼ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ। ਇਹਨਾਂ ਫ਼ੋਟੋਆਂ ਰਾਹੀਂ ਬੀਤੇ ਸਮੇਂ ਦੀਆਂ ਉਨ੍ਹਾਂ ਦੀਆਂ ਅਮਿਟ ਯਾਦਾਂ ਨੂੰ ਉਜਾਗਰ ਕਰਨ ਦਾ ਜਤਨ ਕੀਤਾ ਗਿਆ ਹੈ।

ਸਿਰਦਾਰ ਕਪੂਰ ਸਿੰਘ ਜੀ ਫ਼ਖ਼ਰੇ-ਕੌਮ ਸਨ। ਉਨ੍ਹਾਂ ਦੇ ਸਾਹਾਂ ਵਿੱਚ ਸਿੱਖਾਂ ਦੀ ਧੜਕਣ ਸੀ। ਉਨ੍ਹਾਂ ਦੀ ਆਵਾਜ਼, ਅੰਦਾਜ਼ ਤੇ ਅਦਾਇਗੀ ਦੀ ਕੋਈ ਰੀਸ ਨਹੀਂ ਸੀ। ਉਹ ਇੱਕ ਬੁਲੰਦ ਆਵਾਜ਼ ਦੇ ਮਾਲਕ ਸਨ। ਜਿਸ ਤਰ੍ਹਾਂ ਕਦੇ ਖ਼ੈਬਰ ਦੇ ਦੱਰੇ ਵਿੱਚ ਹਰੀ ਸਿਘ ਨਲੂਏ ਦਾ ਲੋਕ ਭੈਅ ਖਾਂਦੇ ਸਨ, ਬਿਲਕੁਲ ਉਸੇ ਤਰ੍ਹਾਂ ਪੰਜਾਬ 'ਚ ਸੌੜੀ ਰਾਜਨੀਤੀ ਕਰਨ ਵਾਲੇ ਉਨ੍ਹਾਂ ਦੇ ਭੈਅ ਤੋਂ ਡਰਦੇ ਸਨ, ਕਿਉਂਕਿ ਸਿਰਦਾਰ ਸਾਹਿਬ ਨੇ ਸਦਾ ਸੱਚ ਤੇ ਹੱਕ 'ਤੇ ਪਹਿਰਾ ਦਿੱਤਾ। ਜਬਰ-ਜ਼ੁਲਮ, ਲੁੱਟ-ਖਸੁੱਟ, ਸਮਾਜਿਕ-ਕੁਰੀਤੀਆਂ, ਤਲਖ਼ੀਆਂ, ਅਣ-ਮਨੁੱਖੀ ਵਿਹਾਰ, ਪੰਥ ਦੇ ਭਲੇ ਦੀ ਆਵਾਜ਼ ਨੂੰ ਕਦੇ ਮੱਠਾ ਨਹੀਂ ਸੀ ਹੋਣ ਦਿੱਤਾ।

'ਸਿਰਦਾਰ' ਪੁਸਤਕ ਹਰਿਦਰਸ਼ਨ ਇੰਟਰਨੈਸ਼ਨਲ ਮੈਮੋਰੀਅਲ ਟਰੱਸਟ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਦੇ ਸੰਦਰਭ ਵਿੱਚ ਸਮੂਹ ਖ਼ਾਲਸਾ ਪੰਥ ਨੂੰ ਸਮਰਪਿਤ ਕਰ ਰਹੇ ਹਾਂ। ਸਾਡਾ ਮੰਤਵ ਉਨ੍ਹਾਂ ਦੀ ਯਾਦ ਨੂੰ ਉਜਾਗਰ ਕਰਨਾ, ਸਿੱਖ ਕੌਮ ਹਿੱਤ ਉਨ੍ਹਾਂ ਦੀ ਅਦੁੱਤੀ ਦੇਣ ਦਾ ਮੁੱਲ ਕੋਈ ਤਾਰ ਨਹੀਂ ਸਕਦਾ, ਪਰ ਇਹ ਪੁਸਤਕ ਉਨ੍ਹਾਂ ਦੇ ਕੀਤੇ ਗਏ ਵੱਡਮੁੱਲੇ ਕਾਰਜ ਦੀ ਸਦਾ ਯਾਦ ਦੁਆਵੇਗੀ।

ਟਰੱਸਟ ਅਗੰਮੀ ਰੰਗਾਂ ਵਿੱਚ ਰੰਗੇ ਤੇ ਸਿਰਦਾਰ ਕਪੂਰ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਸਮਰਪਿਤ ਪ੍ਰੋ: ਅਵਤਾਰ ਸਿੰਘ ਧੰਨਤਾ ਦੇ ਪਾਤਰ ਹਨ, ਜਿਨ੍ਹਾਂ ਨੇ ਆਪਣਾ ਕੀਮਤੀ

ਸਮਾਂ ਪੁਸਤਕ ਦੀ ਛਪਾਈ ਹਿੱਤ ਆਪਣੇ ਵੱਡਮੁੱਲੇ ਵਿਚਾਰ, ਨਿਰਦੇਸ਼ਨ ਰਾਹੀਂ ਪੁਸਤਕ ਨੂੰ ਸਿਖਰਾਂ 'ਤੇ ਪਹੁੰਚਾਉਣ ਵਿੱਚ ਮੈਨੂੰ ਨਿੱਘਾ ਸਾਥ ਦਿੱਤਾ।

ਇਹ ਪੁਸਤਕ ਵਿਸ਼ਵ ਦੇ ਸਮੂਹ ਪਾਠਕਾਂ ਦੇ ਰੂਬਰੂ ਕੀਤੀ ਜਾ ਰਹੀ ਹੈ। ਮੈਨੂੰ ਆਸ ਹੈ ਕਿ ਇਹ ਪੁਸਤਕ ਤੁਹਾਡੀ ਕਸਵੱਟੀ 'ਤੇ ਪੂਰੀ ਉਤਰੇਗੀ। ਤੁਹਾਡੇ ਭਰਵੇਂ ਹੁੰਗਾਰੇ ਦੀ ਸਾਨੂੰ ਬੜੀ ਬੇਸਬਰੀ ਨਾਲ ਉਡੀਕ ਰਹੇਗੀ।

ਮਾਰਚ 2009 **ਜੈਤੇਗ ਸਿੰਘ ਅਨੰਤ**

# ਸਿਰਦਾਰ

*ਜੈਤੇਗ ਸਿੰਘ ਅਨੰਤ*

'ਸਰਦਾਰ' ਫ਼ਾਰਸੀ ਦਾ ਸ਼ਬਦ ਹੈ। ਪੰਜਾਬੀ ਵਿੱਚ ਸਰ ਨੂੰ ਸਿਰ ਕਿਹਾ ਜਾਂਦਾ ਹੈ। 'ਸਰਦਾਰ' ਸ਼ਬਦ ਦੀ ਅਸਲ ਹੋਂਦ ਫ਼ਾਰਸੀ ਵਿੱਚੋਂ ਆਈ ਹੈ। ਜਦੋਂ ਸਿੰਘਾਂ ਮੁਗ਼ਲਾਂ ਨਾਲ ਜੰਗ, ਵਿਰੋਧ ਦਾ ਸਿਲਸਿਲਾ ਸ਼ੁਰੂ ਹੋਇਆ ਤਦ ਇਹ ਸ਼ਬਦ ਸਿੱਖਾਂ ਵਿੱਚ ਪ੍ਰਚੱਲਤ ਹੋ ਗਿਆ। ਇਸ ਸ਼ਬਦ ਦੀ ਵਰਤੋਂ ਭਾਈ ਗੁਰਦਾਸ ਜੀ ਨੇ ਵੀ ਕੀਤੀ ਹੈ।

ਸਿਰਦਾਰ ਕਪੂਰ ਸਿੰਘ ਨੇ ਜਦੋਂ ਇਸ ਸ਼ਬਦ ਦੀ ਵਰਤੋਂ ਸਿਰਦਾਰ ਵਜੋਂ ਕੀਤੀ ਤਾਂ ਇਹ ਸ਼ਬਦ ਸਿੱਖੀ ਪਰੰਪਰਾ ਵਿੱਚ ਆ ਕੇ ਪੰਜਾਬੀਆਈਜ਼ ਹੋ ਗਿਆ। ਡਾ. ਮੋਹਨ ਸਿੰਘ ਦੀਵਾਨਾ ਦੇ ਸ਼ਬਦਾਂ ਵਿੱਚ ਇਹ ਸ਼ਬਦ ਗੁਰਮੁਖਿਆਇਆ ਗਿਆ। ਇਸ ਲਈ ਇਹ 'ਸਿਰਦਾਰ' ਬਣ ਗਿਆ। ਇਸ ਤਰ੍ਹਾਂ ਫ਼ਾਰਸੀ ਵਿਚਲੇ 'ਸਰਦਾਰ' ਸ਼ਬਦ ਨੂੰ ਸਿਰਦਾਰ ਕਪੂਰ ਸਿੰਘ ਨੇ ਗੁਰਮੁਖੀ ਵਿੱਚ ਢਾਲਿਆ। ਇਹੋ ਕਾਰਨ ਹੈ ਕਿ 'ਸਿਰਦਾਰ' ਸ਼ਬਦ ਲੋਕਾਂ ਦੇ ਮੂੰਹਾਂ 'ਤੇ ਪੱਕ ਗਿਆ। ਇਸ ਲਈ ਜਦੋਂ ਸਿਰਦਾਰ ਕਪੂਰ ਸਿੰਘ 'ਸਿਰਦਾਰ' ਸ਼ਬਦ ਦੀ ਵਰਤੋਂ ਕਰਦੇ ਹਨ ਤਾਂ ਉਹ ਇਸ ਨੂੰ ਸਿੱਖੀ ਦੀ ਪਰੰਪਰਾ ਨਾਲ ਜੋੜਦੇ ਹਨ।

ਸਿੱਖ ਕੌਮ ਵਿੱਚ ਸ਼੍ਰੋਮਣੀ ਸਥਾਨ ਪ੍ਰਾਪਤ ਭਾਈ ਗੁਰਦਾਸ ਜੀ, ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ, ਭਾਈ ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ ਜੀ, ਸਰਦਾਰ ਰਤਨ ਸਿੰਘ ਜੀ ਭੰਗੂ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਰਣਧੀਰ ਸਿੰਘ ਜੀ ਨਾਰੰਗਵਾਲ, ਉਪਰੰਤ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਇੱਕ ਉੱਚ ਕੋਟੀ ਦੇ ਵਿਦਵਾਨ ਸਨ। ਉਨ੍ਹਾਂ ਕੈਂਬਰਿਜ ਯੂਨੀਵਰਸਿਟੀ ਤੋਂ ਫ਼ਿਲਾਸਫ਼ੀ ਦੀ ਪੜ੍ਹਾਈ ਕੀਤੀ ਸੀ। ਉਹ ਫ਼ਾਰਸੀ, ਉਰਦੂ, ਸੰਸਕ੍ਰਿਤ ਅਤੇ ਪੰਜਾਬੀ ਦੇ ਚੋਟੀ ਦੇ ਗਿਆਤਾ ਸਨ।

ਸਿਰਦਾਰ ਸ਼ਾਹਿਬ ਦਾ ਜੱਦੀ ਪਿੰਡ ਮੰਨਣ ਚੱਕ ਕਲਾਂ, ਜ਼ਿਲ੍ਹਾ ਲੁਧਿਆਣਾ ਸੀ, ਪਰ ਜ਼ਮੀਨ ਜਾਇਦਾਦ ਦੇ ਸੰਬੰਧ ਵਿੱਚ ਆਪ ਦਾ ਪਰਿਵਾਰ ਚੱਕ ਨੰਬਰ 531 ਲਾਇਲਪੁਰ ਵਿਖੇ ਟਿਕਿਆ ਹੋਇਆ ਸੀ। ਆਪ ਦਾ ਜਨਮ ਵੀ ਇਸੇ ਪਿੰਡ ਵਿੱਚ 2 ਮਾਰਚ 1909 ਨੂੰ ਮਾਤਾ ਹਰਨਾਮ ਕੌਰ ਦੀ ਕੁੱਖੋਂ ਤੇ ਪਿਤਾ ਸ. ਦੀਦਾਰ ਸਿੰਘ ਦੇ ਘਰ ਹੋਇਆ। ਆਪ ਨੇ ਆਪਣੀ ਮੁੱਢਲੀ ਤੇ ਪ੍ਰਾਇਮਰੀ ਵਿੱਦਿਆ ਆਪਣੇ ਪਿੰਡ ਵਿੱਚੋਂ ਪ੍ਰਾਪਤ ਕੀਤੀ।

ਨੌਂਵੀਂ ਤੇ ਦਸਵੀਂ ਜਮਾਤ ਲਈ ਆਪ ਨੇ ਖ਼ਾਲਸਾ ਹਾਈ ਸਕੂਲ ਦਾਖ਼ਲਾ ਲੈ ਲਿਆ। ਆਪ ਦੇ ਪਿੰਡ ਤੋਂ ਲਾਇਲਪੁਰ ਟਾਂਗੇ ਆਉਂਦੇ ਜਾਂਦੇ ਸਨ। ਆਪ ਟਾਂਗੇ ਦੀ ਸਵਾਰੀ 'ਤੇ ਹੀ ਰੋਜ਼ ਸਕੂਲ ਜਾਂਦੇ। ਇਸ ਸਕੂਲ ਦੇ ਹੈੱਡ ਮਾਸਟਰ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਸਨ। ਦਸਵੀਂ ਦੀ ਪ੍ਰੀਖਿਆ ਵਿੱਚ ਉਹ ਪੰਜਾਬ ਭਰ ਵਿੱਚੋਂ ਪਹਿਲੇ ਸਥਾਨ 'ਤੇ ਆਏ। ਆਪ ਦੀ ਇਸ ਸ਼ਾਨਦਾਰ ਸਫਲਤਾ ਸਦਕੇ ਆਪ ਮਾਸਟਰ ਤਾਰਾ ਸਿੰਘ ਦੀ ਅੱਖ ਦਾ ਤਾਰਾ ਬਣ ਗਏ। ਮਾਸਟਰ ਜੀ ਨਾਲ ਉਨ੍ਹਾਂ ਦੀ ਨੇੜਤਾ ਤੇ ਪਿਆਰ ਮੁਹੱਬਤ ਦਾ ਆਲਮ ਇੱਥੋਂ ਹੀ ਸ਼ੁਰੂ ਹੋਇਆ।

ਬਾਲ ਕਪੂਰ ਸਿੰਘ ਇੱਕ ਮਿਹਨਤੀ ਵਿਦਿਆਰਥੀ ਸੀ। ਉੱਚ ਪੜ੍ਹਾਈ ਲਈ ਡੂੰਘੀ ਤੇ ਤਿੱਖੀ ਲਗਨ ਸੀ। ਜ਼ਿੰਦਗੀ ਵਿੱਚ ਕੁਝ ਬਣ ਕੇ ਵਿਖਾਉਣ ਦਾ ਉਤਸ਼ਾਹ ਠਾਠਾਂ ਮਾਰਦਾ ਵੇਖਿਆ ਜਾ ਸਕਦਾ ਸੀ। ਉੱਚੀਆਂ ਉਡਾਣਾਂ ਤੇ ਸੁਨਹਿਰੇ ਭਵਿੱਖ ਦੇ ਸੁਪਨੇ ਲੈ ਚੁੱਕਾ ਸੀ। ਸਿਦਕ ਸਿਰੜ ਦੀ ਮੂਰਤ, ਸਮਰਪਿਤ ਭਾਵਨਾ ਤੇ ਸ਼ਾਹ ਸਵਾਰ ਸੀ। ਉਹ ਆਪਣੇ ਵੱਡੇ ਵਡੇਰਿਆਂ ਤੇ ਪਿੰਡ ਵਾਲਿਆਂ ਨੂੰ ਕੁਝ ਬਣ ਕੇ ਦੱਸਣਾ ਚਾਹੁੰਦਾ ਸੀ। ਉਹ ਆਪਣੇ ਸੁਨਹਿਰੇ ਭਵਿੱਖ ਦੀ ਤਲਾਸ਼ ਵਿੱਚ ਵੱਡੀ ਕੈਨਵਸ 'ਤੇ ਕੁਝ ਸਾਕਾਰ ਕਰਨਾ ਚਾਹੁੰਦਾ ਸੀ। ਇਸੇ ਲਈ ਉਸ ਨੇ ਹੁਣ ਗੌਰਮਿੰਟ ਕਾਲਜ, ਲਾਹੌਰ ਵਿਖੇ ਦਾਖ਼ਲਾ ਲੈ ਲਿਆ।

ਇੱਕ ਵਾਰੀ ਗੌਰਮਿੰਟ ਕਾਲਜ, ਲਾਹੌਰ ਤੋਂ ਸਿਰਦਾਰ ਕਪੂਰ ਸਿੰਘ ਦਾ ਸੁਨੇਹਾ ਆਇਆ ਕਿ ਮਾਂ, ਮੈਨੂੰ 150 ਰੁਪਏ ਭੇਜੋ। ਪਿਤਾ ਦੀਦਾਰ ਸਿੰਘ ਜੀ ਨੇ ਕਿਹਾ ਕਿ ਅਸੀਂ ਨਹੀਂ ਪੜ੍ਹਾਉਣਾ, ਤੂੰ ਘਰੇ ਆ ਜਾ। ਮਾਵਾਂ ਦਾ ਦਿਲ ਸਦਾ ਕੋਮਲ ਹੁੰਦਾ ਹੈ। ਉਸ ਨੇ ਝੱਟ ਸ. ਦੀਦਾਰ ਸਿੰਘ ਦੇ ਕਠੋਰ ਵਤੀਰੇ ਦਾ ਵਿਰੋਧ ਕੀਤਾ। ਤੂੰ ਘਬਰਾਉਂਦਾ ਕਿਉਂ ਹੈਂ। ਮੈਂ ਆਪੇ ਪੈਸੇ ਦਾ ਪ੍ਰਬੰਧ ਕਰ ਦੇਂਦੀ ਹਾਂ। ਅਸੀਂ ਆਪਣਾ ਮੁੰਡਾ ਜ਼ਰੂਰ ਪੜ੍ਹਾਉਣਾ ਹੈ।

ਇਲਾਕੇ ਦਾ ਇੱਕ ਆੜ੍ਹਤੀ ਹੁੰਦਾ ਸੀ। ਉਹ ਜ਼ਿਮੀਂਦਾਰਾਂ ਦੇ ਘਰਾਂ 'ਚੋਂ ਕਪਾਹ ਖ਼ਰੀਦਦਾ ਹੁੰਦਾ ਸੀ। ਮਾਂ ਨੇ ਜਿਉਣੇ ਆੜ੍ਹਤੀ ਨੂੰ ਕਿਹਾ ਕਿ ਸਾਨੂੰ 150 ਰੁਪਏ ਕਪੂਰ ਸਿੰਘ ਦੀ ਫ਼ੀਸ ਲਈ ਬੜੇ ਜ਼ਰੂਰੀ ਚਾਹੀਦੇ ਹਨ। ਉਸ ਨੇ ਪੈਸੇ ਲਿਆ ਦਿੱਤੇ। ਮਾਂ ਨੇ ਬਾਲ ਕਪੂਰ ਸਿੰਘ ਦੇ ਪਿਤਾ ਨੂੰ ਪੈਸੇ ਦੇ ਕੇ ਲਾਹੌਰ ਭੇਜ ਦਿੱਤਾ। ਪਿਤਾ ਲੋਹਾ ਲਾਖਾ ਹੁੰਦਾ ਲਾਇਲਪੁਰ ਤਕ ਟਾਂਗੇ 'ਤੇ ਚਲਾ ਗਿਆ। ਦੂਜੇ ਪਾਸੇ ਕਪੂਰ ਸਿੰਘ ਦੂਜੇ ਟਾਂਗੇ 'ਤੇ ਘਰੇ ਪਰਤ ਆਇਆ। ਮਾਂ ਨੇ ਚੰਗੀ ਝਾੜ ਝੰਬ ਕੀਤੀ ਤੇ ਦੁੱਧ ਦਾ ਇੱਕ ਛੰਨਾ ਪਿਲਾ ਵਾਪਸ ਪਰਤਾ ਦਿੱਤਾ ਕਿ ਜਾ, ਪਿਉ ਤੇਰਾ ਲਾਹੌਰ ਪੈਸੇ ਲੈ ਕੇ ਗਿਆ ਹੈ। ਉਹ ਵੀ ਮੁੜਕਾ ਮੁੜਕਾ ਹੋਏ ਟਾਂਗੇ 'ਤੇ ਚੜ੍ਹ ਲਾਇਲਪੁਰ ਤੇ ਫਿਰ ਲਾਹੌਰ ਪੁੱਜਾ। ਪਿਤਾ ਆਪਣੇ ਪੁੱਤਰ ਨੂੰ ਉਡੀਕ ਹੀ ਰਿਹਾ ਸੀ।

ਫਿਰ ਕਪੂਰ ਸਿੰਘ ਨੇ ਆਪਣੇ ਮਾਤਾ ਪਿਤਾ ਨੂੰ ਕਿਹਾ ਕਿ ਗੁਰੂ ਸਾਹਿਬ 'ਤੇ ਕਿੰਨੀਆਂ ਭੀੜਾਂ ਪਈਆਂ ਸਨ। ਤੁਸੀਂ ਨਿਰਾਸ਼ ਨਾ ਹੋਵੋ, ਮੈਂ ਪੜ੍ਹ ਲਿਖ ਕੇ ਨੌਕਰੀ ਲੱਗ ਕੇ ਤੁਹਾਡੀ ਸਾਰੀ ਗ਼ਰੀਬੀ ਦੂਰ ਕਰ ਦੇਵਾਂਗਾ। ਮਹਾਰਾਜ ਅਕਾਲ ਪੁਰਖ ਦਾ ਸਾਥ ਹੋਣਾ ਚਾਹੀਦਾ ਹੈ। ਇਨ੍ਹਾਂ ਦੀ ਮਹਾਰਾਜ ਪ੍ਰਤੀ ਪੂਰੀ ਸ਼ਰਧਾ, ਵਿਸ਼ਵਾਸ ਤੇ

ਭਰੋਸਾ ਸੀ। ਵਿਦਿਆਰਥੀ ਜੀਵਨ ਵਿੱਚ ਵੀ ਉਹ ਸਿੱਖੀ ਵਿੱਚ ਪ੍ਰਪੱਕ ਤੇ ਪੂਰੇ ਨਿਤਨੇਮੀ ਸਨ। ਘਰੋਂ ਮਾਇਕ ਤੌਰ 'ਤੇ ਵੀ ਹੱਥ ਤੰਗ ਹੋਣ ਕਾਰਨ ਇਨ੍ਹਾਂ ਆਪਣੀਆਂ ਛੋਟੀਆਂ ਕਲਾਸਾਂ ਨੂੰ ਤੇ ਵਿਦਿਆਰਥੀਆਂ ਨੂੰ ਥੋੜੀ ਥੋੜੀ ਟਿਊਸ਼ਨ ਫ਼ੀਸ ਲੈ ਕੇ ਪੜ੍ਹਾਉਣ ਦਾ ਕਾਰਜ ਕੀਤਾ ਤਾਂ ਜੋ ਘਰ ਦੇ ਥੋੜ ਤੋਂ ਮੁਕਤ ਹੋ ਸਕਣ।

ਉਨ੍ਹਾਂ ਕੈਂਬਰਿਜ ਯੂਨੀਵਰਸਿਟੀ ਤੋਂ ਫ਼ਿਲਾਸਫ਼ੀ ਦੀ ਪੜ੍ਹਾਈ ਕੀਤੀ ਸੀ। ਅੰਗਰੇਜ਼ਾਂ ਦੇ ਸਮੇਂ ਸਿੱਖਾਂ ਵਿੱਚ I.C.S. ਬਨਣ ਵਾਲੇ ਉਂਗਲੀਆਂ 'ਤੇ ਗਿਣੇ ਚੁਣੇ ਪ੍ਰਮੁੱਖ ਵਿਅਕਤੀ ਸਨ, ਜਿਨ੍ਹਾਂ ਵਿੱਚੋਂ ਸਿਰਦਾਰ ਕਪੂਰ ਸਿੰਘ ਵੀ ਇੱਕ ਸਨ।

ਦੇਸ਼ ਦੀ ਵੰਡ ਤੋਂ ਪਹਿਲਾਂ ਤੇ ਬਾਅਦ ਵਿੱਚ ਅਨੇਕਾਂ ਥਾਵਾਂ 'ਤੇ ਡਿਪਟੀ ਕਮਿਸ਼ਨਰ ਦੇ ਪਦ 'ਤੇ ਬਿਰਾਜਮਾਨ ਰਹੇ। ਨਿਡਰ, ਨਿਰਭੈ, ਨਿਝੱਕ, ਬੇਬਾਕ ਤੇ ਦਲੇਰ ਸਿਰਦਾਰ ਕਪੂਰ ਸਿੰਘ ਦੇ ਸਾਹਾਂ ਵਿੱਚ ਸਿੱਖੀ ਦੀ ਧੜਕਣ ਸੀ। ਉਹ ਸਿੱਖੀ ਦੀ ਆਨ ਤੇ ਸ਼ਾਨ ਅੱਗੇ ਕੋਈ ਵੀ ਸਮਝੌਤਾ ਨਹੀਂ ਸੀ ਕਰ ਸਕਦਾ। ਉਹ ਮੂੰਹ ਫੱਟ ਵੀ ਸੀ ਤੇ ਬੇਪ੍ਰਵਾਹ ਵੀ। ਇਹੋ ਕਾਰਨ ਸੀ ਕਿ ਉਸ ਨੇ ਪੰਜਾਬ ਦੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਦੇ ਭੇਜੇ ਸਰਕੂਲਰ ਨੂੰ ਆਪਣੇ ਪੈਰਾਂ ਦੀ ਜੁੱਤੀ ਥੱਲੇ ਰੋਂਦ ਦਿੱਤਾ। ਮਾਸਟਰ ਤਾਰਾ ਸਿੰਘ ਨੇ ਸਿੱਖਾਂ ਦੇ ਖ਼ਿਲਾਫ਼ ਰਚੀ ਇਸ ਵੱਡੀ ਸਾਜ਼ਿਸ਼ ਦੇ ਵਿਰੋਧ ਵਿੱਚ ਆਵਾਜ਼ ਬੁਲੰਦ ਕੀਤੀ। ਪੰਡਿਤ ਨਹਿਰੂ ਨੇ ਮਾਫ਼ੀ ਮੰਗੀ, ਪਰ ਇਹ ਮਾਫ਼ੀ ਏਡੀ ਮਹਿੰਗੀ ਪਈ ਕਿ ਸਰਫ਼ਿਰੋਸ਼ ਸਿਰਦਾਰ ਕਪੂਰ ਸਿੰਘ ਨੂੰ ਡਿਪਟੀ ਕਮਿਸ਼ਨਰ ਦੀ ਕੁਰਸੀ ਤੋਂ ਮੁਕਤ ਕਰ ਦਿੱਤਾ ਗਿਆ। ਕਸੂਰ ਸਿਰਫ਼ ਇੰਨਾ ਸੀ ਕਿ ਉਸ ਨੇ ਸਰਕਾਰੀ ਭੇਦ ਖੁੱਲ੍ਹੇ ਤੌਰ 'ਤੇ ਪ੍ਰਗਟ ਕਰਨ ਦੀ ਹਿੰਮਤ ਤੇ ਦਲੇਰੀ ਵਿਖਾਈ ਸੀ।

ਦੇਸ਼ ਦੀ ਵੰਡ ਤੋਂ ਪਹਿਲਾਂ ਪੰਜਾਬ ਦਾ ਇਕਲੌਤਾ ਮਿਉ ਸਕੂਲ ਆਫ਼ ਆਰਟਸ ਲਾਹੌਰ ਵਿੱਚ ਸੰਨ 1875 ਨੂੰ ਸਥਾਪਿਤ ਕੀਤਾ ਗਿਆ। ਸੰਨ 1875 ਵਿੱਚ ਇੱਕ ਅੰਗਰੇਜ਼ ਜੌਹਨ ਲਾਕਵੁਡ ਉਸ ਦਾ ਪਹਿਲਾ ਪ੍ਰਿੰਸੀਪਲ ਨਿਯੁਕਤ ਹੋਇਆ। ਇਸ ਸਕੂਲ ਵਿੱਚ ਪੇਂਟਿੰਗਜ਼, ਬੁਤ-ਤਰਾਸ਼ੀ ਤੇ ਕਰਾਫ਼ਟ ਦੀ ਵੱਖ ਵੱਖ ਵੰਨਗੀਆਂ ਦੀ ਉਚੇਰੀ ਵਿੱਦਿਆ ਦਿੱਤੀ ਜਾਂਦੀ ਸੀ। ਦੇਸ਼ ਦੀ ਵੰਡ ਸਮੇਂ ਉੱਥੋਂ ਦੀ ਟੀਚਿੰਗ ਫ਼ੈਕਲਟੀ ਵਿੱਚ ਸ੍ਰੀ ਐਸ. ਐਲ. ਪਰਾਸ਼ਰ, ਸ੍ਰੀ ਬਲਦੇਵ ਰਤਨ, ਸ. ਸੁੰਦਰ ਸਿੰਘ ਤੇ ਸ. ਜੀਤ ਸਿੰਘ ਸ਼ਾਮਿਲ ਸਨ। ਲਾਹੌਰ ਉੱਤਰੀ ਭਾਰਤ ਵਿੱਚ ਕਲਾ ਦਾ ਇੱਕ ਵੱਡਾ ਗੜ੍ਹ ਮੰਨਿਆ ਜਾਂਦਾ ਸੀ। ਪਰਾਸ਼ਰ ਜਿੱਥੇ ਉਸ ਸਕੂਲ ਦਾ ਸਹਾਇਕ ਪ੍ਰਿੰਸੀਪਲ ਸੀ, ਉੱਥੇ ਹੀ ਕੌਮਾਂਤਰੀ ਪ੍ਰਤਿਭਾ ਦਾ ਲਖਾਇਕ ਬੁਤਘਾੜਾ ਤੇ ਪੇਂਟਰ ਸੀ। ਪੇਂਟਿੰਗ ਤੋਂ ਇਲਾਵਾ ਇਤਿਹਾਸ, ਮਿਥਿਹਾਸ, ਚਿੰਤਨ ਪ੍ਰਤੀ ਡੂੰਘੀ ਰੀਝ ਰੱਖਦਾ ਸੀ। ਉਸ ਦੀ ਮਿਕਨਾਤੀਸੀ ਕਸ਼ਿਸ਼ ਨੇ ਸਿਰਦਾਰ ਕਪੂਰ ਸਿੰਘ ਨੂੰ ਟੋਲ ਲਿਆ। ਦੋਹਾਂ ਦਾ ਮਿਲਾਪ ਇੱਕ ਗੂੜ੍ਹੀ ਦੋਸਤੀ ਵਿੱਚ ਬਦਲ ਗਿਆ। ਸ. ਕਪੂਰ ਸਿੰਘ ਪੱਛਮੀ ਕਲਾ ਬਾਰੇ ਕਾਫ਼ੀ ਕੁਝ ਜਾਣਦਾ ਸੀ, ਪਰ ਭਾਰਤੀ ਕਲਾ ਤੇ ਕਲਾਕਾਰਾਂ ਦੀ ਜਾਣਕਾਰੀ ਵਿੱਚ ਵਾਧਾ ਕਰਾਉਣ ਦਾ ਸਿਹਰਾ ਦੋਹਾਂ ਮਿੱਤਰਾਂ ਦੀ ਦੋਸਤੀ ਹੀ ਸੀ।

ਭਾਰਤ ਦੀ ਆਜ਼ਾਦੀ ਨੇ ਪੰਜਾਬ ਤੇ ਬੰਗਾਲ ਨੂੰ ਚੌਹਾਂ ਹਿੱਸਿਆਂ ਵਿੱਚ ਵੰਡ ਦਿੱਤਾ। ਲਹਿੰਦੇ ਪੰਜਾਬ ਵਿੱਚ ਮਿਉ ਸਕੂਲ ਆਫ਼ ਆਰਟਸ ਲਾਹੌਰ ਚਲਿਆ ਗਿਆ।

ਚੜ੍ਹਦਾ ਪੰਜਾਬ ਇਸ ਸਕੂਲ ਤੋਂ ਸਖਣਾ ਰਹਿ ਗਿਆ। ਨਵ ਪੰਜਾਬ ਨਿਰਮਾਨ ਹੇਠ ਪੰਜਾਬ ਸਰਕਾਰ ਨੇ 5 ਅਪ੍ਰੈਲ 1951 ਨੂੰ ਪੰਜਾਬ ਦੀ ਨਵੀਂ ਬਣੀ ਰਾਜਧਾਨੀ ਸ਼ਿਮਲਾ ਵਿਖੇ ਸਕੂਲ ਸਥਾਪਿਤ ਕਰਨ ਦਾ ਫ਼ੈਸਲਾ ਲਿਆ, ਜਿਸ ਦਾ ਬਾਕਾਇਦਾ ਆਰੰਭ 16 ਅਗਸਤ 1951 ਨੂੰ ਸ਼੍ਰੀ ਐਸ.ਐਲ. ਪਰਾਸ਼ਰ ਪ੍ਰਿੰਸੀਪਲ ਦੀ ਸੇਧ ਹੇਠ ਸ਼ੁਰੂ ਹੋਇਆ। ਇਸ ਦੇ ਪਹਿਲੇ ਵਿਦਿਆਰਥੀਆਂ ਵਿੱਚ ਜੀ.ਐਸ. ਗਿੱਲ ਵੀ ਸਨ, ਜੋ ਬਾਅਦ ਵਿੱਚ ਪੰਜਾਬ ਦੇ ਨਾਮੀ ਕਲਾਕਾਰਾਂ ਦੀ ਕਤਾਰ ਵਿੱਚੋਂ ਇੱਕ ਸਨ। ਗਿੱਲ ਸਾਹਿਬ ਮੇਰੇ ਵੀ ਗੂੜ੍ਹੇ ਮਿੱਤਰਾਂ ਵਿੱਚੋਂ ਇੱਕ ਸਨ। ਉਨ੍ਹਾਂ ਮੈਨੂੰ ਅਕਸਰ ਬੜੇ ਮਾਣ ਨਾਲ ਦੱਸਣਾ ਕਿ ਇਸ ਨਵੇਂ ਸਕੂਲ ਦੀ ਸਥਾਪਨਾ ਪਿੱਛੇ ਸਿਰਦਾਰ ਕਪੂਰ ਸਿੰਘ ਦੇ ਨਿੱਜੀ ਅਸਰ ਰਸੂਖ਼ ਤੇ ਪ੍ਰਭਾਵ ਨੇ ਇਸ ਸਕੂਲ ਦੀਆਂ ਬੁਨਿਆਦੀ ਲੋੜਾਂ ਨੂੰ ਪੂਰਾ ਕੀਤਾ। ਇਹ ਸਭ ਕਾਰਜ ਉਨ੍ਹਾਂ ਆਪਣੇ ਦੋਸਤ ਐਸ.ਐਲ. ਪਰਾਸ਼ਰ ਲਈ ਹੀ ਕੀਤਾ। ਜੇਕਰ ਸਿਰਦਾਰ ਸਾਹਿਬ ਦਾ ਰਸੂਖ਼ ਤੇ ਸਹਿਯੋਗ ਨਾ ਮਿਲਦਾ ਤਾਂ ਸ਼ਾਇਦ ਇਹ ਸਕੂਲ ਆਪਣੇ ਪੈਰਾਂ 'ਤੇ ਛੇਤੀ ਖੜਾ ਨਾ ਹੁੰਦਾ। ਇਸ ਲਈ ਜੇਕਰ ਇਹ ਕਿਹਾ ਜਾਵੇ ਕਿ ਸ. ਕਪੂਰ ਸਿੰਘ ਚੜ੍ਹਦੇ ਪੰਜਾਬ ਵਿੱਚ ਬਣੇ ਇਸ ਨਵੇਂ ਸਕੂਲ ਦੇ ਇੱਕ ਸਹਾਇਕ ਮਦਦਗਾਰ ਤੇ ਨਿਸ਼ਕਾਮ ਨਿਰਮਾਤਾਵਾਂ ਵਿੱਚੋਂ ਇੱਕ ਸਨ ਤਾਂ ਗ਼ਲਤ ਨਹੀਂ ਹੋਵੇਗਾ।

ਸਿਰਦਾਰ ਸਾਹਿਬ ਪਹਿਲਾਂ ਹੀ 2 ਸਤੰਬਰ 1950 ਨੂੰ ਜਬਰੀ ਨੌਕਰੀ ਤੋਂ ਬਰਖ਼ਾਸਤ ਹੋ ਚੁੱਕੇ ਸਨ। ਉਹ ਬਿਨਾਂ ਨਾਗ਼ਾ ਅਕਸਰ ਪਰਾਸ਼ਰ ਸਾਹਿਬ ਨੂੰ ਮਿਲਣ ਜਾਂਦੇ। ਪਰਾਸ਼ਰ ਜੀ ਸਿਰਦਾਰ ਸਾਹਿਬ ਤੋਂ ਛੇ ਸਾਲ ਵੱਡੇ ਸਨ। ਹੁਣ ਦੋਨੋਂ ਦੋਸਤ ਨਿਤ ਸ਼ਾਮਾਂ ਨੂੰ ਲੰਮੀਆਂ ਲੰਮੀਆਂ ਵਾਟਾਂ ਦੀ ਸੈਰ ਕਰਦੇ। ਪਰਾਸ਼ਰ ਸਦਾ ਸਿਰਦਾਰ ਸਾਹਿਬ ਨਾਲ ਸਿੱਖ ਦਰਸ਼ਨ, ਚਿੰਤਨ, ਇਤਿਹਾਸ ਤੇ ਹੋਰ ਡੂੰਘੀ ਫ਼ਿਲਾਸਫ਼ੀ ਪ੍ਰਤੀ ਸਦਾ ਸੰਵਾਦ ਰਚਾਈ ਰੱਖਦੇ। ਉਹ ਸਦਾ ਉਨ੍ਹਾਂ ਦੀ ਵਿਵੇਕੀ ਪਹੁੰਚ ਤੇ ਸੰਭਾਵਨਾਵਾਂ ਨੂੰ ਤਲਾਸ਼ਦਾ, ਉਨ੍ਹਾਂ ਦੇ ਸੂਖਮ ਜਜ਼ਬਿਆਂ ਨੂੰ ਟਟੋਲਦਾ ਰਹਿੰਦਾ। ਸਿਰਦਾਰ ਸਾਹਿਬ ਵੀ ਉਸ ਦੀ ਅਥਾਹ ਜਗਿਆਸਾ ਨੂੰ ਤ੍ਰਿਪਤ ਕਰਨ ਵਿੱਚ ਸਹਾਈ ਹੁੰਦੇ। ਇਹੋ ਕਾਰਨ ਸੀ ਕਿ ਦੋਹਾਂ ਦੀ ਗੂੜ੍ਹੀ ਦੋਸਤੀ ਨੇ ਸੰਨ 1959 ਵਿੱਚ ਪਹਿਲੀ ਤੇ ਸਦੀਵੀ ਸ਼ਾਹਕਾਰ 'ਪ੍ਰਾਸ਼ਰ ਪ੍ਰਸ਼ਨ' (Parasharprashana) ਖ਼ਾਲਸਾ ਪੰਥ ਦੀ ਝੋਲੀ ਵਿੱਚ ਪਾ ਦਿੱਤਾ। ਇਹ ਸ਼ਾਹਕਾਰ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਵਿੱਚੋਂ ਉੱਤਮ ਸ਼ਾਹਕਾਰ ਮੰਨਿਆ ਜਾਂਦਾ ਹੈ, ਜੋ ਉਨ੍ਹਾਂ ਦੀ ਸੱਚੀ ਦੋਸਤੀ ਤੇ ਪਿਆਰ ਮੁਹੱਬਤ ਦਾ ਵੀ ਪ੍ਰਤੀਕ ਹੈ।

ਸਿਰਦਾਰ ਕਪੂਰ ਸਿੰਘ ਜੀ ਨੂੰ ਜਦੋਂ ਜਬਰੀ ਸੇਵਾ-ਮੁਕਤ ਕੀਤਾ ਗਿਆ ਤਾਂ ਉਨ੍ਹਾਂ ਨੇ ਪੰਜਾਬ ਸਰਕਾਰ ਦੇ ਖ਼ਿਲਾਫ਼ ਪੰਜਾਬ ਹਾਈ ਕੋਰਟ ਵਿੱਚ ਕੇਸ ਦਾਇਰ ਕੀਤਾ ਸੀ। ਉਸ ਸਮੇਂ ਪੰਜਾਬ ਦੀ ਰਾਜਧਾਨੀ ਸ਼ਿਮਲਾ ਵਿਖੇ ਉਹ ਨਿਵਾਸ ਕਰਦੇ ਸਨ। ਉਨ੍ਹਾਂ ਦੇ ਦਿਲ ਵਿੱਚ ਪੰਥ ਦੀ ਸੋਨ ਚਿੜੀ ਭਾਈ ਸਾਹਿਬ ਰਣਧੀਰ ਸਿੰਘ ਜੀ ਪ੍ਰਤੀ ਅਥਾਹ ਸ਼ਰਧਾ ਤੇ ਸਤਿਕਾਰ ਸੀ। ਉਹ ਗੁਰਦੁਆਰਾ ਸੁਧਾਰ ਲਹਿਰ ਦੇ ਮੋਢੀ ਤੇ ਗੁਰਮਤਿ ਦੇ ਬੜੇ ਵੱਡੇ ਵਿਆਖਿਆਕਾਰ ਅਤੇ ਦੇਸ਼ ਦੀ ਆਜ਼ਾਦੀ ਦੇ ਮਹਾਨ ਸੰਗਰਾਮੀਏ ਸਨ।

ਸੰਨ 1952-53 ਦੀ ਗੱਲ ਹੈ। ਮਈ ਜੂਨ ਦਾ ਮਹੀਨਾ ਸੀ। ਸਿਰਦਾਰ ਜੀ ਨੂੰ ਭਿਣਕ ਪੈ ਗਈ ਕਿ ਪੰਥ ਦੀ ਇਹ ਮਹਾਨ ਹਸਤੀ ਇਨ੍ਹਾਂ ਦਿਨਾਂ ਵਿੱਚ ਆਪਣੇ ਤਪੋਬਨ ਕੁਮਾਰ ਹੱਟੀ ਸੋਲਨ ਹਿਲਜ਼ ਵਿੱਚ ਆਏ ਹੋਏ ਹਨ। ਉਨ੍ਹਾਂ ਦਾ ਚਿੱਤ ਕੀਤਾ ਕਿ ਮੈਂ ਆਪਣੀ ਹੱਡ-ਬੀਤੀ ਉਨ੍ਹਾਂ ਨਾਲ ਸਾਂਝੀ ਕਰਾਂ।

ਉਹ ਦੁਪਹਿਰ ਤੋਂ ਪਹਿਲਾਂ ਕੁਮਾਰ ਹੱਟੀ ਪੁੱਜ ਗਏ। ਭਾਈ ਸਾਹਿਬ ਵੱਡੇ ਛਤਰ ਹੇਠ ਆਰਾਮ ਕੁਰਸੀ 'ਤੇ ਬਿਰਾਜੇ ਸਨ। ਭਾਈ ਮੇਵਾ ਸਿੰਘ ਪਿੰਡ ਸਾਹਨੇਵਾਲ, ਜ਼ਿਲ੍ਹਾ ਲੁਧਿਆਣਾ ਨੇ ਉਨ੍ਹਾਂ ਨੂੰ ਰਸੀਵ ਕੀਤਾ। ਜਦੋਂ ਉਹ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੂੰ ਫਤਿਹ ਗਜਾ ਕੇ ਬੈਠੇ ਤਾਂ ਉਨ੍ਹਾਂ ਸ. ਕਪੂਰ ਸਿੰਘ ਨੂੰ ਕੁਝ ਬੋਲਣ ਤੋਂ ਪਹਿਲਾਂ ਹੀ ਆਖ ਦਿੱਤਾ, "ਅਕਾਲ ਪੁਰਖ ਨੂੰ ਸ਼ਾਇਦ ਇਹੋ ਮਨਜ਼ੂਰ ਸੀ। ਤੁਸੀਂ ਤਾਂ ਅਜੇ ਪੰਥ ਦੀ ਬੜੀ ਸੇਵਾ ਕਰਨੀ ਹੈ। ਇਸ ਲਈ ਸਦਾ ਚੜ੍ਹਦੀਆਂ ਕਲਾਂ ਵਿੱਚ ਵਿਚਰੋ। ਪੰਥ ਨੂੰ ਜੋ ਦੇ ਸਕਦੇ ਹੋ ਦਿਉ, ਕਦੇ ਵੀ ਕੁਝ ਲੈਣ ਦੀ ਆਸ ਨਾ ਕਰੋ। ਕਲਗੀਆਂ ਵਾਲੇ ਨੇ ਪੰਥ ਲਈ ਤੁਹਾਡੇ ਤੋਂ ਬੜੀ ਸੇਵਾ ਲੈਣੀ ਹੈ। ਤੁਹਾਡੀ ਸੇਵਾ ਨੂੰ ਪੰਥ ਸਦਾ ਰਹਿੰਦੀ ਦੁਨੀਆਂ ਤਕ ਯਾਦ ਰੱਖੇਗਾ।" ਸਿਰਦਾਰ ਕਪੂਰ ਸਿੰਘ ਜੀ ਕਰੀਬ ਦੋ ਘੰਟੇ ਭਾਈ ਸਾਹਿਬ ਪਾਸ ਬੈਠ ਕੇ ਵਾਪਸ ਸ਼ਿਮਲੇ ਪਰਤੇ। ਉਨ੍ਹਾਂ ਦੀ ਇਸ ਮਿਲਣੀ ਨੇ ਉਨ੍ਹਾਂ ਦੇ ਮਨੋਬਲ ਨੂੰ ਬੁਲੰਦੀ ਪ੍ਰਦਾਨ ਕੀਤੀ।

ਭਾਰਤ ਵਿੱਚ ਸੰਨ 1962 ਨੂੰ ਤੀਜੀਆਂ ਆਮ ਚੋਣਾਂ ਹੋਈਆਂ। ਸ਼੍ਰੋਮਣੀ ਅਕਾਲੀ ਦਲ ਨੇ ਸਿਰਦਾਰ ਕਪੂਰ ਸਿੰਘ ਨੂੰ ਲੁਧਿਆਣਾ ਲੋਕ ਸਭਾ ਦੀ ਸੀਟ ਲਈ ਖੜਾ ਕੀਤਾ। ਉਸ ਸਮੇਂ ਸ਼੍ਰੋਮਣੀ ਅਕਾਲੀ ਦਲ ਨੂੰ ਰਾਸ਼ਟਰੀ ਪਾਰਟੀ ਦੇ ਤੌਰ 'ਤੇ ਮਾਨਤਾ ਨਹੀਂ ਸੀ ਦਿੱਤੀ ਗਈ। ਸ਼੍ਰੋਮਣੀ ਅਕਾਲੀ ਦਲ ਦੀ ਸੁਤੰਤਰ ਪਾਰਟੀ ਨਾਲ ਡੂੰਘੀ ਸਾਂਝ ਸੀ। ਇਸ ਲਈ ਲੋਕ ਸਭਾ ਦੀਆਂ ਸੀਟਾਂ ਉਨ੍ਹਾਂ ਦੇ ਚੋਣ ਨਿਸ਼ਾਨ 'ਤੇ ਲੜੀਆਂ ਜਾਂਦੀਆਂ ਸਨ। ਸਿਰਦਾਰ ਸਾਹਿਬ ਇਸ ਸੀਟ 'ਤੇ ਆਪਣੇ ਵਿਰੋਧੀ ਉਮੀਦਵਾਰ ਕਾਂਗਰਸ ਦੇ ਸ. ਮੰਗਲ ਸਿੰਘ ਗਿੱਲ ਨੂੰ ਹਰਾ ਕੇ ਬੜੀ ਸ਼ਾਨ ਨਾਲ ਦਿੱਲੀ ਪਾਰਲੀਮੈਂਟ ਵਿੱਚ ਬੈਠ ਗਏ। ਪੰਜਾਬ ਦੇ ਪੁਨਰਗਠਨ ਬਾਰੇ ਇੱਕ ਬਿਲ 3 ਸਤੰਬਰ 1966 ਨੂੰ ਲੋਕ ਸਭਾ ਵਿੱਚ ਪੇਸ਼ ਕੀਤਾ ਗਿਆ। ਜਿੱਥੇ ਇਸ ਸਿਰਦਾਰ ਨੇ ਇਸ ਬਿੱਲ ਦਾ ਵਿਰੋਧ ਕੀਤਾ, ਉੱਥੇ ਇਸ ਬਿੱਲ ਨੂੰ ਠੁਕਰਾਉਣ ਦੇ ਤਿੰਨ ਕਾਰਨ ਵੀ ਪੇਸ਼ ਕੀਤੇ। ਪਹਿਲਾ ਇਹ ਕਿ ਇਹ ਬਿੱਲ ਪਾਪਾਂ ਭਰਿਆ ਹੈ, ਦੂਜਾ ਇਹ ਕਿ ਇਸ ਨੂੰ ਇੱਕ ਅਯੋਗ ਅਤੇ ਅਸਿਖਿਅਤ ਦਾਈ ਨੇ ਜਨਮ ਦਿਵਾਇਆ ਹੈ ਅਤੇ ਤੀਜਾ ਇਹ ਕਿ ਇਹ ਕੌਮ ਦੇ ਵਿਸ਼ਾਲ ਹਿੱਤਾਂ ਦੇ ਵਿਰੁੱਧ ਹੈ। ਕਿਉਂਕਿ ਉੱਥੇ ਇਹ ਕੌਮੀ ਅਖੰਡਤਾ ਨੂੰ ਕਮਜ਼ੋਰ ਕਰਨ ਅਤੇ ਦੇਸ਼ ਵਿੱਚ ਜਿਹਨਾਂ ਰਾਜਨੀਤਕ ਸੱਤਾ ਸੰਭਾਲੀ ਹੋਈ ਹੈ, ਉਹਨਾਂ ਦੇ ਅਖੰਡਤਾ ਵਿੱਚ ਭਰੋਸੇ ਨੂੰ ਖ਼ਤਮ ਕਰਨ ਵਾਲੇ ਪਾਸੇ ਲੈ ਕੇ ਜਾਏਗਾ।

ਉਨ੍ਹਾਂ ਦੀ ਇਸ ਇਤਿਹਾਸਕ ਤੇ ਮਹੱਤਵਪੂਰਣ ਪ੍ਰਭਾਵਸ਼ਾਲੀ ਢੰਗ, ਵਿਦਵਤਾ ਤੇ ਤਰਕ ਭਰਪੂਰ ਤਕਰੀਰ ਨੇ ਸਰਕਾਰੀ ਬੈਂਚਾਂ ਨੂੰ ਹਿਲਾ ਦਿੱਤਾ। ਉਹ ਚਟਾਨ ਵਾਂਗ ਆਪਣੀ ਧੁੰਨ ਦਾ ਪੱਕਾ ਸੀ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਇਸ ਤਕਰੀਰ ਦੇ ਛੋਟੇ

ਛੋਟੇ ਕਿਤਾਬਚੇ ਦੇ ਰੂਪ ਵਿੱਚ ਅੰਗਰੇਜ਼ੀ ਪੰਜਾਬੀ ਵਿੱਚ ਲੱਖਾਂ ਦੀ ਗਿਣਤੀ ਵਿੱਚ ਛਪਵਾ ਕੇ ਵੰਡੇ ਸਨ, ਜਿਸ ਕਾਰਨ ਸਿਰਦਾਰ ਜੀ ਦੀ ਪਹਿਚਾਣ ਵਿੱਚ ਵੀ ਵਿਸ਼ਾਲ ਵਾਧਾ ਹੋਇਆ। ਪੰਜਾਬੀਆਂ ਤੇ ਸਿੱਖਾਂ ਦੇ ਹਿੱਤਾਂ ਦਾ ਰਾਖਾ ਵਿਸ਼ੇਸ ਤੌਰ 'ਤੇ ਨੌਜਵਾਨਾਂ ਦੇ ਦਿਲਾਂ ਦੀ ਧੜਕਣ ਬਣ ਗਿਆ। ਉਨ੍ਹਾਂ ਦੀ ਇਸ ਸਪੀਚ ਨੇ ਹੀ ਮੈਨੂੰ ਇੰਨਾ ਪ੍ਰਭਾਵਿਤ ਕੀਤਾ ਕਿ ਮੈਨੂੰ ਵੀ ਉਨ੍ਹਾਂ ਦਾ ਨਿੱਘ ਮਾਣਨ ਦਾ ਸੁਭਾਗ ਪ੍ਰਾਪਤ ਹੋਇਆ। ਚੰਡੀਗੜ੍ਹ ਕਦੇ ਕਦਾਈਂ ਉਨ੍ਹਾਂ ਦੀ ਕੋਠੀ 707 ਸੈਕਟਰ 11 ਵਿੱਚ ਦਰਸ਼ਨ ਤੇ ਕੁਝ ਬੋਲ ਸੁਣਨ ਦਾ ਅਵਸਰ ਮਿਲਦਾ ਰਿਹਾ। ਉਹ ਨੌਜਵਾਨਾਂ ਨੂੰ ਮਿਲ ਕੇ ਸਦਾ ਖ਼ੁਸ਼ ਹੁੰਦੇ। ਨੌਜਵਾਨਾਂ ਤੋਂ ਪੰਥ ਦੀ ਖ਼ਾਤਰ ਸੇਵਾ ਕਰਨ ਦੀ ਕਿਰਨ ਵਿਖਾਈ ਦੇਂਦੀ। ਉਹ ਸਦਾ ਆਪਣੇ ਕੀਮਤੀ ਨੁਕਤੇ ਤੇ ਨਸੀਹਤਾਂ ਨਾਲ ਨੌਜਵਾਨਾਂ ਦੇ ਅੰਦਰ ਗੰਦੀ ਮੈਲ ਨੂੰ ਧੋ ਕੇ ਨਵੀਂ ਸੋਚ, ਨਵੀਂ ਦਿਖ ਪ੍ਰਦਾਨ ਕਰ ਕੇ ਪਵਿੱਤਰ ਕਰ ਦੇਂਦੇ।

ਸੰਨ 1962 ਨੂੰ ਸਿਰਦਾਰ ਕਪੂਰ ਸਿੰਘ ਜੀ ਪੰਜ ਸਾਲਾਂ ਲਈ ਨਵੀਂ ਦਿੱਲੀ ਵਿਖੇ ਮੈਂਬਰ ਪਾਰਲੀਮੈਂਟ ਚੁਣੇ ਗਏ ਸਨ। ਡਾ. ਐਮ. ਐਸ. ਰੰਧਾਵਾ ਆਈ. ਸੀ. ਐਸ. ਵੀ ਉਨ੍ਹਾਂ ਦਿਨਾਂ ਵਿੱਚ ਦਿੱਲੀ ਵਿਖੇ ਕ੍ਰਿਸ਼ੀ ਮੰਤਰਾਲਿਆ ਵਿੱਚ ਇੱਕ ਵੱਡੀ ਪੋਸਟ 'ਤੇ ਤੈਨਾਤ ਸਨ। ਦੋਹਾਂ ਦੀ ਉਮਰ ਵਿੱਚ ਪੂਰਾ ਇੱਕ ਮਹੀਨੇ ਦਾ ਫ਼ਰਕ ਸੀ। ਰੰਧਾਵਾ ਇਨ੍ਹਾਂ ਤੋਂ ਇੱਕ ਮਹੀਨਾ ਵੱਡਾ ਸੀ। ਦੋਹਾਂ ਦੀ ਸੋਚ ਤੇ ਵਿਚਾਰਾਂ ਵਿੱਚ ਜ਼ਮੀਨ ਆਸਮਾਨ ਦਾ ਅੰਤਰ ਸੀ, ਜਿਸ ਦਾ ਕਾਰਨ ਇਹ ਹੀ ਸੀ ਕਿ ਸਿਰਦਾਰ ਕਪੂਰ ਸਿੰਘ ਨੇ ਸਿੱਖੀ ਦੀ ਸ਼ਾਨ ਨੂੰ ਬੁਲੰਦ ਕੀਤਾ ਹੋਇਆ ਸੀ। ਰੰਧਾਵੇ ਦੀ ਸਿੱਖੀ ਨੂੰ ਤਲਾਂਜਲੀ ਨੇ ਰੋੜਾ ਬਣਾਇਆ ਹੋਇਆ ਸੀ। ਦੋਹਾਂ ਵਿੱਚ ਇੱਕ ਦੂਜੇ ਤੋਂ ਬੜੀ ਦੂਰੀ ਸੀ।

ਦੂਜੇ ਪਾਸੇ ਸਿੱਖ ਕੌਮ ਦਾ ਮਹਾਨ ਚਿਤੇਰਾ ਸ. ਕ੍ਰਿਪਾਲ ਸਿੰਘ ਵੀ ਦਿੱਲੀ ਸੀ। ਉਸ ਨੇ ਕੁਝ ਪੇਂਟਿੰਗਜ਼ ਸਿੱਖ ਇਤਿਹਾਸ, ਸਿੱਖ ਗੁਰੂਆਂ, ਯੋਧਿਆਂ ਤੇ ਸੂਰਮਿਆਂ ਦੀਆਂ ਤਿਆਰ ਕੀਤੀਆਂ ਹੋਈਆਂ ਸਨ। ਉਹ ਆਪਣੀ ਪਲੇਠੀ ਇੱਕ ਪੁਰਖੀ ਕਲਾ ਪ੍ਰਦਰਸ਼ਨੀ ਦੇ ਉਦਘਾਟਨ ਲਈ ਇੱਕ ਨੂੰ ਸੱਦ ਕੇ ਦੂਜੇ ਨੂੰ ਨਾਰਾਜ਼ ਨਹੀਂ ਸੀ ਕਰਨਾ ਚਾਹੁੰਦਾ। ਕਿਰਪਾਲ ਸਿੰਘ ਚਿੱਤਰਕਾਰ ਨੇ ਆਪਣੀ ਪ੍ਰਦਰਸ਼ਨੀ ਦੇ ਉਦਘਾਟਨ ਦੀ ਰਸਮ ਲਈ ਇੱਕ ਨੂੰ ਪ੍ਰਧਾਨਗੀ ਲਈ ਤੇ ਦੂਜੇ ਨੂੰ ਮੁੱਖ ਮਹਿਮਾਨ ਲਈ ਸੱਦਾ ਦਿੱਤਾ। ਦੋਨੋਂ ਆਈ. ਸੀ. ਐਸ. ਅਫ਼ਸਰ ਪੁੱਜੇ ਤੇ ਚਿੱਤਰਕਾਰ ਦੀ ਕਲਾ ਕੌਸ਼ਲਤਾ ਬਾਰੇ ਖੁੱਲ੍ਹ ਕੇ ਗੱਲ ਕੀਤੀ। ਇਹ ਦੋਹਾਂ ਸ਼ਖ਼ਸੀਅਤਾਂ ਦੀ ਯਾਦਗਾਰੀ ਸੰਗਤ ਕਰਵਾਉਣ ਦਾ ਸਿਹਰਾ ਸ. ਕ੍ਰਿਪਾਲ ਸਿੰਘ ਆਰਟਿਸਟ ਦੇ ਸਿਰ ਬਣਦਾ ਹੈ।

ਸਿਰਦਾਰ ਜੀ ਵਿੱਚ ਕਲਾ ਪ੍ਰਤੀ ਬੜਾ ਸਨੇਹ ਸੀ। ਉਹ ਰੇਖਾਵਾਂ, ਆਕਾਰਾਂ ਤੇ ਰੰਗਾਂ ਦੀ ਅਮਿੱਟ ਛੋਹਾਂ ਦੀ ਭਾਸ਼ਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਇਸ ਲਈ ਉਨ੍ਹਾਂ ਮਨ ਬਣਾਇਆ ਕਿ ਆਪਣੀ ਬੈਠਕ ਲਈ ਕੁਝ ਪੇਂਟਿੰਗਜ਼ ਤਿਆਰ ਕਰਵਾਈਆਂ ਜਾਣ ਜਿਨ੍ਹਾਂ ਵਿੱਚ ਸਿੰਘ ਸੂਰਮਿਆਂ, ਯੋਧਿਆਂ ਬਹਾਦਰਾਂ ਤੇ ਹੋਰ ਆਪਣੇ ਅਮੀਰ ਵਿਰਸੇ ਦੀਆਂ ਪੇਂਟਿੰਗਜ਼ ਤਿਆਰ ਕਰਵਾਈਆਂ ਜਾਣ। ਇਸ ਕਾਰਜ ਵਿੱਚ ਉਨ੍ਹਾਂ ਸ. ਕਿਰਪਾਲ ਸਿਘ ਚਿੱਤਰਕਾਰ ਦੀਆਂ ਸੇਵਾਵਾਂ ਲਈਆਂ। ਅਨੋਟਮੀ, ਕਾਸਟਿਊਮਜ਼ ਤੇ ਹੋਰ ਇਤਿਹਾਸਕ ਬਰੀਕੀਆਂ ਬਾਰੇ ਕਲਾਕਾਰ ਨੂੰ ਆਪਣੀ ਚਾਹਤ

ਬਾਰੇ ਰੌਸ਼ਨੀ ਪਾਈ। ਜੋ ਪੇਂਟਿੰਗਜ਼ ਸ. ਕ੍ਰਿਪਾਲ ਸਿੰਘ ਦੇ ਹੱਥਾਂ ਦੁਆਰਾ ਯਾਦਗਾਰੀ ਸ਼ਾਹਕਾਰ ਬਣ ਗਏ, ਉਨ੍ਹਾਂ ਵਿੱਚੋਂ ਇੱਕ ਬੋਤਾ ਸਿੰਘ ਤੇ ਗਰਜਾ ਸਿੰਘ ਅਤੇ ਦੂਜੀ ਬੰਦਾ ਬਹਾਦਰ ਦੀ ਪੇਂਟਿੰਗ ਹੈ। ਮੇਰਾ ਦਾਅਵਾ ਹੈ ਕਿ ਅਕਾਲੀਆਂ ਵਿੱਚੋਂ ਤੇ ਸਿੱਖਾਂ ਵਿੱਚੋਂ ਪਹਿਲਾ ਲੀਡਰ ਸਿਰਦਾਰ ਕਪੂਰ ਸਿੰਘ ਹੀ ਹੈ ਜਿਸ ਨੇ ਅਜਿਹੇ ਮਹਾਨ ਸਿੱਖ ਯੋਧਿਆਂ ਦੀਆਂ ਪੇਂਟਿੰਗਜ਼ ਉਚੇਚਾ ਤੌਰ 'ਤੇ ਰੂਪਮਾਨ ਕਰਵਾਈਆਂ ਹਨ। ਜਿੱਥੋਂ ਪਤਾ ਲੱਗਦਾ ਹੈ ਕਿ ਸਿਰਦਾਰ ਸਾਹਿਬ ਕੋਮਲ ਕਲਾਵਾਂ ਨੂੰ ਕਿੰਨਾ ਪਿਆਰ ਤੇ ਸ਼ਿੱਦਤ ਪ੍ਰਦਾਨ ਕਰਦੇ ਸਨ।

22 ਨਵੰਬਰ 1967 ਨੂੰ ਤੜਕ ਸਾਰ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਦੇ ਪੀ.ਜੀ.ਆਈ. ਚੰਡੀਗੜ੍ਹ ਵਿਖੇ ਸਦੀਵੀ ਵਿਛੋੜੇ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ। ਉਨ੍ਹਾਂ ਦੀ ਦੇਹ ਨੇ ਵਾਇਆ ਲੁਧਿਆਣਾ, ਫ਼ਿਲੌਰ, ਫਗਵਾੜਾ ਜਲੰਧਰ ਹੁੰਦੇ ਹੋਏ ਅੰਮ੍ਰਿਤਸਰ ਪੁੱਜਣਾ ਸੀ। ਇਹ ਗੱਲ ਸਪੱਸ਼ਟ ਸੀ ਕਿ ਉਨ੍ਹਾਂ ਦਾ ਸਸਕਾਰ ਭਲਕੇ ਹੀ ਹੋਵੇਗਾ। ਮੈਂ ਰਾਤ ਨੂੰ ਅੰਮ੍ਰਿਤਸਰ ਪੁੱਜ ਗਿਆ। ਮਾਸਟਰ ਜੀ ਦੇ ਘਰ ਜਾਣ ਤੋਂ ਪਹਿਲਾਂ ਸਿੱਖਾਂ ਦੇ ਵਿਦਵਾਨ ਭਾਈ ਸਾਹਿਬ ਧਰਮਅਨੰਤ ਸਿੰਘ ਦੇ ਘਰ ਦਾ ਕੁੰਡਾ ਖੜਕਾਇਆ। ਉਹਨਾਂ ਦਾ ਦੋਹਤਾ ਪ੍ਰੋ: ਹਰਬੀਰ ਇੰਦਰ ਸਿੰਘ ਉਨ੍ਹਾਂ ਦਿਨਾਂ ਵਿੱਚ ਖ਼ਾਲਸਾ ਕਾਲਜ, ਅੰਮ੍ਰਿਤਸਰ ਲੱਗਾ ਹੋਇਆ ਸੀ। ਉਨ੍ਹਾਂ ਦਰਵਾਜ਼ਾ ਖੋਲ੍ਹਿਆ। ਮੈਨੂੰ ਵੇਖ ਹੈਰਾਨ ਹੋਏ। ਰਾਤ ਇਨ੍ਹਾਂ ਦੀ ਕੋਠੀ ਵਿੱਚ ਠਹਿਰਨ ਤੋਂ ਬਾਅਦ ਤੜਕੇ ਮਾਸਟਰ ਜੀ ਦੀ ਕੋਠੀ ਵਿਖੇ ਪੁੱਜ ਗਿਆ। ਮਾਸਟਰ ਜੀ ਦੀ ਦੇਹ ਫੁੱਲਾਂ ਨਾਲ ਲੱਦੀ ਤਖ਼ਤਪੋਸ਼ 'ਤੇ ਪਈ ਹੋਈ ਸੀ। ਮੇਰੇ ਵੇਖਦਿਆਂ ਵੇਖਦਿਆਂ ਉਨ੍ਹਾਂ ਦਾ ਹਰ ਦਿਲ ਅਜ਼ੀਜ਼ ਰਹਿ ਚੁੱਕਿਆ ਵਿਦਿਆਰਥੀ ਸਿਰਦਾਰ ਕਪੂਰ ਸਿੰਘ ਸੋਗ ਵਿੱਚ ਡੁੱਬਿਆ ਪਹੁੰਚਿਆ। ਅਰਥੀ ਦੇ ਬਣੇ ਫਲੋਟ ਤੇ ਮਾਸਟਰ ਜੀ ਦੇ ਸਿਹਰਾਣੇ ਬੈਠੇ ਸ਼ਮਸ਼ਾਨ ਘਾਟ ਗਏ ਸਨ। ਉਹ ਮਨੁੱਖੀ ਕਦਰਾਂ-ਕੀਮਤਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਉਹ ਆਪਣੇ ਫ਼ਰਜ਼ ਦੀ ਅਦਾਇਗੀ ਨੂੰ ਕਿਵੇਂ ਭੁੱਲ ਸਕਦੇ ਸਨ। ਜਿਸ ਉਸਤਾਦ ਤੋਂ ਸਿੱਖਿਆ ਲਈ, ਅੱਜ ਉਹ ਇਸ ਦੁੱਖ ਦੀ ਘੜੀ ਵਿੱਚ ਮੋਢਾ ਦੇਣ ਤੋਂ ਵੀ ਪਿੱਛੇ ਨਾ ਹਟੇ। ਇਹ ਸੀ ਸਿਰਦਾਰ ਕਪੂਰ ਸਿੰਘ ਦੇ ਸੋਹਣੇ ਕਿਰਦਾਰ ਦੀ ਇੱਕ ਹੋਰ ਝਲਕ।

6 ਅਕਤੂਬਰ 1968 ਨੂੰ ਮਾਸਟਰ ਤਾਰਾ ਸਿੰਘ ਤੇ ਸੰਤ ਫਤਿਹ ਸਿੰਘ ਦੇ ਅਕਾਲੀ ਦਲ ਪੰਥਕ ਏਕਤਾ ਨੂੰ ਮੁੱਦਾ ਬਣਾ ਇੱਕ ਹੋ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਤੇ ਦੋਨੋਂ ਧੜਿਆਂ ਦੇ ਆਗੂ, ਜਿਨ੍ਹਾਂ ਦੀ ਗਿਣਤੀ ਪੰਦਰਾਂ ਤੋਂ ਥੱਲੇ ਹੀ ਸੀ, ਪੁੱਜੇ ਸਨ। ਸਿਰਦਾਰ ਕਪੂਰ ਸਿੰਘ ਤੋਂ ਇਲਾਵਾ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ, ਸ. ਕ੍ਰਿਪਾਲ ਸਿੰਘ ਚੱਕ ਸ਼ੇਰਾ, ਸ. ਆਤਮਾ ਸਿੰਘ ਅਤੇ ਦੂਜੇ ਪਾਸੇ ਸੰਤ ਚੰਨਣ ਸਿੰਘ, ਜੱਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਫਤਿਹ ਸਿੰਘ ਗਰੁੱਪ ਦੇ ਤਿੰਨ ਚਾਰ ਜੱਥੇਦਾਰ ਹਾਜ਼ਰ ਸਨ। ਦੋਹਾਂ ਦਲਾਂ ਨੇ ਆਪਣੇ ਆਪਣੇ ਦਲਾਂ ਦਾ ਭੋਗ ਪਾ ਨਵੇਂ ਸ਼੍ਰੋਮਣੀ ਅਕਾਲੀ ਦਲ ਦਾ ਰੂਪ ਅਖ਼ਤਿਆਰ ਕਰ ਲਿਆ। ਸਿਰਦਾਰ ਕਪੂਰ ਸਿੰਘ ਸਮੁੱਚੇ ਅਕਾਲੀ ਦਲ ਦੇ ਸੀਨੀਅਰ ਮੀਤ ਪ੍ਰਧਾਨ ਥਾਪੇ ਗਏ। ਅਕਾਲ ਤਖ਼ਤ

'ਤੇ ਇਸ ਸ਼ੁਭ ਕਾਰਜ ਦੀ ਏਕਤਾ 'ਤੇ ਮੋਹਰ ਲਗਾਈ ਗਈ। ਦੋਹਾਂ ਦਲਾਂ ਦੇ ਸਾਂਝੇ ਸਮਝੌਤੇ ਉਪਰ ਸਿਰਦਾਰ ਕਪੂਰ ਸਿੰਘ ਜੀ ਦੇ ਵੀ ਹਸਤਾਖ਼ਰ ਸਨ।

ਗੱਲ ਸੰਨ 1967-68 ਦੇ ਨੇੜੇ ਦੀ ਹੈ। ਅੰਗਰੇਜ਼ੀ ਟ੍ਰਿਬਿਊਨ ਦੇ ਵਿੱਚ ਗੁਰਮਤਿ ਕਾਲਜ ਦੇ ਦਾਖ਼ਲੇ ਦਾ ਇੱਕ ਇਸ਼ਤਿਹਾਰ ਪ੍ਰਕਾਸ਼ਤ ਹੋਇਆ, ਜਿਹੜਾ ਪ੍ਰੋ: ਕੇ. ਸੀ. ਮਾਰਕੰਡਾ ਦੀ ਨਜ਼ਰੀਂ ਪੈ ਗਿਆ। ਉਸ ਨੇ ਇਸ ਦੀ ਸੂਚਨਾ ਸ. ਹਰਦੀਪ ਸਿੰਘ ਬਾਜਵਾ ਨੂੰ ਦੇ ਦਿੱਤੀ ਕਿ ਤੇਰੀ ਅਸਲ ਥਾਂ ਗੁਰਮਤਿ ਕਾਲਜ, ਪਟਿਆਲਾ ਹੈ। ਫਿਰ ਬਾਜਵਾ ਤੇ ਸੁਰਜੀਤ ਸਿੰਘ ਨਾਰੰਗ (ਜੋ ਬਾਅਦ ਵਿੱਚ ਗੁਰੂ ਨਾਨਕ ਯੂਨੀਵਰਸਿਟੀ ਦੇ ਪੋਲੀਟੀਕਲ ਸਾਇੰਸ ਦੇ ਮੁਖੀ ਬਣੇ), ਅਖ਼ਬਾਰ ਲੈ ਕੇ ਸਿਰਦਾਰ ਕਪੂਰ ਸਿੰਘ ਦੀ ਕੋਠੀ ਸੈਕਟਰ 11 ਪਹੁੰਚ ਗਏ। ਉਨ੍ਹਾਂ ਆਪਣੇ ਦਾਖ਼ਲੇ ਦੀ ਗੱਲ ਕੀਤੀ। ਸਿਰਦਾਰ ਸਾਹਿਬ ਨੇ ਕਿਹਾ ਕਿ ਭਾਈ ਉੱਥੇ ਘੜੰਮ ਚੌਧਰੀ ਦੌਂਹਧਰ ਦਾ **ਗਿ**. ਲਾਲ ਸਿੰਘ ਲੱਗਾ ਹੈ। ਮੇਰੀ ਉਹਦੇ ਨਾਲ ਨਹੀਂ ਜੇ ਬਣਦੀ। ਤੁਸੀਂ ਇੰਜ ਕਰੋ ਕਿ ਪਟਿਆਲੇ ਗਿ. ਗੁਰਦਿਤ ਸਿੰਘ ਕੋਲ ਚਲੇ ਜਾਵੋ। ਉਨ੍ਹਾਂ ਦੀ ਸਰਦਾਰਨੀ ਗੌਰਮਿੰਟ ਕਾਲਜ ਦੀ ਪ੍ਰਿੰਸੀਪਲ ਲੱਗੀ ਹੋਈ ਹੈ।

ਇਹ ਸਭ ਤੋਂ ਪਹਿਲਾਂ ਕਾਲਜ ਪਹੁੰਚ ਗਏ। ਪ੍ਰਿੰਸੀਪਲ ਸਾਹਿਬਾ ਰਾਊਂਡ 'ਤੇ ਗਏ ਹੋਏ ਸਨ। ਉਨ੍ਹਾਂ ਸਾੜ੍ਹੀ ਪਹਿਨੀ ਹੋਈ ਸੀ ਤੇ ਸਿਰ 'ਚ ਫੁਲਚਿੜੀਆਂ ਕੱਢੀਆਂ ਹੋਈਆਂ ਸਨ। ਵਾਹਵਾ ਸੋਹਣੀ ਸਿਹਤ ਤੇ ਸੁਨੱਖਾ ਚਿਹਰਾ ਉਨ੍ਹਾਂ ਪਹਿਲੀ ਵਾਰ ਦੇਖਿਆ ਸੀ। ਜਦੋਂ ਉਹ ਰਾਊਂਡ ਤੋਂ ਵਾਪਸ ਆਪਣੇ ਕਮਰੇ 'ਚ ਆਉਣ ਲੱਗੇ ਤਾਂ ਇਨ੍ਹਾਂ ਦੋਨੋਂ ਨੌਜਵਾਨ ਮਹਾਂਰਥੀਆਂ ਨੇ ਉਨ੍ਹਾਂ ਨੂੰ ਫਤਿਹ ਗਜਾਈ ਤੇ ਗਿਆਨੀ ਗੁਰਦਿਤ ਸਿੰਘ ਜੀ ਨੂੰ ਮਿਲਣ ਦੀ ਚਾਹਤ ਦਰਸਾਈ। ਉਨ੍ਹਾਂ ਦੋ-ਟੁਕ ਜਵਾਬ ਦਿੱਤਾ ਕਿ ਕੋਠੀ ਮਿਲੋ। ਉਹ ਥੋੜ੍ਹਾ ਉਨ੍ਹਾਂ ਦੇ ਬੇਰੁਖ਼ੀ ਵਤੀਰੇ ਤੋਂ ਖ਼ਫ਼ਾ ਸਨ। ਚਪੜਾਸੀ ਨੇ ਮੌਕਾ ਸੰਭਾਲ ਲਿਆ ਤੇ ਕਿਹਾ ਕਿ ਉਹ ਪੌੜੀਆਂ ਉੱਤੇ ਚੜ੍ਹ ਜਾਓ, ਗਿਆਨੀ ਜੀ ਉੱਥੇ ਮਿਲਣਗੇ।

ਪੌੜੀਆਂ ਚੜ੍ਹ ਉਹ ਕਮਰੇ 'ਚ ਪੁੱਜੇ। ਗਿਆਨੀ ਜੀ ਨੇ ਕੇਸੀ ਇਸ਼ਨਾਨ ਕੀਤਾ ਹੋਇਆ ਸੀ। ਸਫ਼ੈਦ ਦਾੜ੍ਹੀ ਹਵਾ ਵਿੱਚ ਹਿਲ ਰਹੀ ਸੀ। ਮਸਤਾਨੇ ਹੋ ਚੁੱਕੇ ਕੱਛੇ ਬਨੈਨ ਵਾਲੇ ਪੁਰਸ਼ ਨੂੰ ਫਤਿਹ ਗਜਾਈ ਤੇ ਕਿਹਾ ਕਿ ਉਹ ਗਿਆਨੀ ਜੀ ਨੂੰ ਮਿਲਣ ਆਏ ਹਨ। ਗਿਆਨੀ ਜੀ ਕਹਿਣ ਲੱਗੇ, ਦੱਸੋ ? ਉਹ ਹੇਠਾਂ-ਉੱਤੇ ਵੇਖਣ ਲੱਗ ਪਏ। ਉਨ੍ਹਾਂ ਮੁੜ ਕਿਹਾ, ਗਿਆਨੀ ਜੀ ਨੂੰ ਮਿਲਣਾ ਹੈ। ਉਨ੍ਹਾਂ ਦੇ ਖ਼ਿਆਲ ਵਿੱਚ ਥੱਲੇ ਉਨ੍ਹਾਂ ਦੀ ਸਰਦਾਰਨੀ ਵਾਂਗ ਹੀ ਗਿਆਨੀ ਜੀ ਵੀ ਕਾਲੀ ਦਾੜ੍ਹੀ ਵਿੱਚ ਵਾਹਵਾ ਪਟਿਆਲੇ ਦੇ ਸਰਦਾਰ ਹੋਣਗੇ। ਉਹ ਦੋਨੋਂ ਇੱਕ ਦੂਜੇ ਦੇ ਵੱਲ ਵੇਖਣ ਲੱਗ ਪਏ। ਗਿਆਨੀ ਜੀ ਸਮਝ ਗਏ ਕਿ ਇਹ ਨਵੇਂ ਸ਼ਿਕਾਰ ਥੱਲਿਓਂ ਆਏ ਹਨ। ਉਹ ਵੀ ਆਪਣੀ ਤੇ ਉਨ੍ਹਾਂ ਦੀ ਗ਼ਲਤ ਫ਼ਹਿਮੀ ਦਰੁਸਤ ਕਰਦੇ ਕਹਿਣ ਲੱਗੇ ਕਿ ਮੈਂ ਹੀ ਗਿ. ਗੁਰਦਿਤ ਸਿੰਘ ਹਾਂ। ਮੇਰੇ ਵਾਲ ਸਮੇਂ ਤੋਂ ਪਹਿਲਾਂ ਚਿੱਟੇ ਹੋ ਗਏ ਹਨ। ਉਨ੍ਹਾਂ ਦਾ ਹਾਸਾ ਨਿਕਲ ਪਿਆ ਕਿ ਇਹ ਕੀ ਬਣ ਗਿਆ। ਥੱਲੇ ਕੀ ਨਜ਼ਾਰਾ ਵੇਖਿਆ ਹੈ ਤੇ ਉਪਰ ਕੀ ਹੈ।

ਉਨ੍ਹਾਂ ਗੱਲ ਕੀਤੀ ਕਿ ਸ. ਕਪੂਰ ਸਿੰਘ ਜੀ ਨੇ ਤੁਹਾਡੇ ਪਾਸ ਭੇਜਿਆ ਹੈ। ਤੁਹਾਡੇ ਕੋਲ ਇਸ ਕੰਮ ਆਏ ਹਾਂ। ਗਿਆਨੀ ਜੀ ਨੇ ਝੱਟ ਉਨ੍ਹਾਂ ਦੋਨੋਂ ਮੁੰਡਿਆਂ ਨੂੰ ਗਿ. ਲਾਲ ਸਿੰਘ ਦੇ ਨਾਉਂ ਪੱਤਰ ਲਿਖ ਹੱਥ ਫੜਾ ਦਿੱਤਾ। ਇਸ ਪੱਤਰ ਵਿੱਚ ਉਨ੍ਹਾਂ ਸਿਰਦਾਰ ਕਪੂਰ ਸਿੰਘ ਦਾ ਹਵਾਲਾ ਦੇ ਦਿੱਤਾ। ਮੁੰਡਿਆਂ ਨੇ ਇਸ ਤਰ੍ਹਾਂ ਕਰਨ ਦਾ ਇਤਰਾਜ਼ ਕੀਤਾ, ਕਿ ਉਨ੍ਹਾਂ ਨੇ ਕਿਹਾ ਸੀ ਕਿ ਮੇਰੀ ਉਹਦੇ ਨਾਲ ਨਹੀਂ ਬਣਦੀ। ਗਿਆਨੀ ਗੁਰਦਿਤ ਸਿੰਘ ਨੇ ਉਨ੍ਹਾਂ ਨੂੰ ਬੜੇ ਪਿਆਰ ਨਾਲ ਸਮਝਾਇਆ ਕਿ ਬਈ ਜੇ ਰੱਖਣਾ ਹੈ ਤਾਂ ਉਨ੍ਹਾਂ ਦੇ ਸਤਿਕਾਰ ਨੂੰ ਹੀ ਰੱਖਣਾ ਹੈ। ਮੈਂ ਕੌਣ ਹੁੰਦਾ ਹਾਂ ਰਖਵਾਉਣ ਵਾਲਾ। ਇਹ ਘਟਨਾ ਇਸ ਗੱਲ ਦਾ ਦਮ ਭਰਦੀ ਹੈ ਕਿ ਸਿਰਦਾਰ ਕਪੂਰ ਸਿੰਘ ਜੀ ਦਾ ਦਬਦਬਾ ਇਨ੍ਹਾਂ ਦੇ ਵਿਰੋਧੀ ਵੀ ਪ੍ਰਵਾਨ ਕਰਦੇ ਸਨ।

ਸਰਦੀਆਂ ਦੇ ਦਿਨ ਸਨ। ਸੰਨ 1969 ਨੂੰ ਪੰਜਾਬ ਵਿਧਾਨ ਸਭਾ ਦੀਆਂ ਮਿੱਡ-ਟਰਮ ਚੋਣਾਂ ਦਾ ਬਿਗਲ ਵੱਜ ਗਿਆ। ਅਕਾਲੀਆਂ ਦਾ ਜਨਸੰਘ ਨਾਲ ਸੀਟਾਂ ਦਾ ਤੇ ਇੱਕ ਦੂਜੇ ਦੀ ਹਮਾਇਤ ਦਾ ਸਮਝੌਤਾ ਹੋ ਗਿਆ। ਉਸ ਸਮਝੌਤੇ ਤਹਿਤ ਸਿਰਦਾਰ ਕਪੂਰ ਸਿੰਘ ਜੀ ਨੂੰ ਸਮਰਾਲੇ ਹਲਕੇ ਤੋਂ ਖੜਾ ਕੀਤਾ ਗਿਆ। ਭਾਰਤ ਭਰ ਦੇ ਸਿੱਖ ਨੌਜਵਾਨਾਂ ਵਿੱਚ ਇਹ ਸੀਟ ਇੱਕ ਵਕਾਰੀ ਸੀਟ ਬਣ ਗਈ। ਹਰ ਪਾਸੇ ਇਹੋ ਚਰਚਾ ਕਿ ਸਿਰਦਾਰ ਸਾਹਿਬ ਨੂੰ ਹਰ ਹੀਲੇ ਪੰਜਾਬ ਵਿਧਾਨ ਸਭਾ ਵਿੱਚ ਭੇਜਣਾ ਹੈ। ਸਿਰਦਾਰ ਸਾਹਿਬ ਲਈ ਚੋਣ ਜਿੱਤਣੀ ਕੋਈ ਸੌਖੀ ਨਹੀਂ ਸੀ। ਉਨ੍ਹਾਂ ਦੀ ਬੋਲਬਾਣੀ ਤੇ ਢੰਗ ਤਰੀਕੇ ਆਪਣੀ ਪਾਰਟੀ ਦੇ ਵਰਕਰਾਂ ਤੇ ਹਮਾਇਤੀਆਂ ਦੇ ਅਨੁਕੂਲ ਨਹੀਂ ਸਨ। ਜਦੋਂ ਉਹ ਚੋਣ ਪ੍ਰਚਾਰ ਲਈ ਨਿਕਲਦੇ ਤਾਂ ਰਸਤਿਆਂ ਵਿੱਚ ਵੋਟਰਾਂ ਦੇ ਹਜੂਮ ਉਨ੍ਹਾਂ ਦਾ ਅਭੀਨੰਦਨ ਕਰਦੇ। ਕਈ ਵਾਰ ਕੋਈ ਸਿੱਖ ਭਾਈਚਾਰੇ ਨਾਲ ਸੰਬੰਧਤ ਦਾੜ੍ਹੀ ਕੱਟਾ ਵੋਟਰ ਵੋਟ ਦੇਣ ਦੀ ਖ਼ੁਸ਼ੀ ਜ਼ਾਹਿਰ ਕਰਦਾ ਤਾਂ ਇਹ ਉਸ ਨੂੰ ਸਖ਼ਤ ਸ਼ਬਦ ਨਾਲ ਵਰਜਦੇ ਕਿ ਮੈਨੂੰ ਤੇਰੀ ਵੋਟ ਦੀ ਲੋੜ ਨਹੀਂ, ਤੂੰ ਤਾਂ ਅੱਗੇ ਹੀ ਸਿੱਖੀ ਨੂੰ ਤਲਾਂਜਲੀ ਦਿੱਤੀ ਹੋਈ ਹੈ। ਕਿਸੇ ਨੂੰ ਕਹਿੰਦੇ, ਤੂੰ ਪਤਿਤ ਹੈਂ, ਤੂੰ ਸਿਗਰਟ ਨੋਸ਼ੀ ਕਰਦਾ ਹੈਂ। ਤੂੰ ਬਾਜਾਂ ਵਾਲੇ ਨੂੰ ਪਹਿਲਾਂ ਹੀ ਪਿੱਠ ਦੇ ਦਿੱਤੀ ਹੈ, ਸੋ ਸਾਨੂੰ ਤੇਰੀ ਹਮਾਇਤ ਦੀ ਲੋੜ ਨਹੀਂ। ਇਸ ਤੋਂ ਸਪੱਸ਼ਟ ਤੌਰ 'ਤੇ ਸਿੱਖੀ ਪਿਆਰ ਝਲਕਦਾ ਸੀ। ਉਨ੍ਹਾਂ ਅੱਗੇ ਪਹਿਲੇ ਨੰਬਰ 'ਤੇ ਸਿੱਖਾਂ ਦੀਆਂ ਕੀਮਤੀ ਕਦਰਾਂ-ਕੀਮਤਾਂ ਸਨ। ਉਹ ਆਪਣੇ ਵੋਟਰਾਂ ਨੂੰ ਸਪੱਸ਼ਟ ਆਖ ਦੇਂਦੇ ਸਨ ਕਿ ਤੁਸੀਂ ਵੋਟ ਪੰਥ ਨੂੰ ਦੇ ਰਹੇ ਹੋ। ਮੇਰੇ 'ਤੇ ਕੋਈ ਅਹਿਸਾਨ ਨਹੀਂ ਕਰ ਰਹੇ। ਉਹ ਇਸ ਚੋਣ-ਦੰਗਲ ਵਿੱਚ ਇੱਕ ਸਿਆਸੀ ਨੇਤਾ ਘੱਟ ਤੇ ਧਰਮੀ ਵਧੇਰੇ ਸਨ। ਉਹ ਸਿੱਖੀ ਦੀ ਆਨ ਤੇ ਸ਼ਾਨ ਲਈ ਸਭ ਕੁਝ ਕੁਰਬਾਨ ਕਰ ਸਕਦੇ ਸਨ। ਸਮਰਾਲੇ ਦੀ ਇਹ ਸੀਟ ਉਨ੍ਹਾਂ ਲਈ ਕੀ ਮਾਇਨਾ ਰੱਖਦੀ ਸੀ। ਉਨ੍ਹਾਂ ਦੇ ਮੁੱਖ ਤੋਂ ਅਜਿਹੇ ਬੋਲ ਕਬੋਲਾਂ ਦਾ ਵੀ ਅਨੇਕਾਂ ਵੋਟਰਾਂ ਤੋਂ ਚੰਗਾ ਹੁੰਗਾਰਾ ਮਿਲਦਾ। ਉਹ ਕਹਿਣ, ਭਾਵੇਂ ਇਸ ਨੇ ਸਾਡੇ ਸਰੂਪ ਨੂੰ ਵੇਖ ਸਾਡੀ ਵੋਟ ਲੈਣ ਤੋਂ ਕੋਰਾ ਇਨਕਾਰ ਕਰ ਦਿੱਤਾ ਹੈ, ਪਰ ਹੈ ਇਹ ਸੱਚਾ ਸੁੱਚਾ ਕੋਰਾ ਧਰਮੀ ਤੇ ਕਰਮੀ ਬੰਦਾ। ਇਸ ਲਈ ਵੋਟ ਦਾ ਹੱਕਦਾਰ ਵੀ ਇਹੋ ਹੈ।

ਮੈਂ ਉਨ੍ਹਾਂ ਦਿਨਾਂ ਵਿੱਚ ਸਿੱਖ ਨੈਸ਼ਨਲ ਗਾਰਡਜ਼ ਦਾ ਫ਼ਾਊਂਡਰ ਪ੍ਰਧਾਨ ਸੀ।

ਸ਼੍ਰੋਮਣੀ ਅਕਾਲੀ ਦਲ ਚੰਡੀਗੜ੍ਹ ਇਕਾਈ ਦੀ ਅੰਤ੍ਰਿਮ ਕਮੇਟੀ ਦਾ ਮੈਂਬਰ ਸੀ। ਇਸ ਦੇ ਨਾਲ ਹੀ ਇਸ ਸ਼੍ਰੋਮਣੀ ਅਕਾਲੀ ਦਲ ਦੀ ਇਕਾਈ ਵਿੱਚ ਸਭ ਤੋਂ ਵਧੇਰੇ ਡੈਲੀਗੇਟ ਮੇਰੇ ਨਾਲ ਸਨ। ਵਿਦਿਆਰਥੀ ਜੀਵਨ ਸੀ, ਜੋਸ਼ ਸੀ, ਤਰੰਗ ਸੀ, ਕੰਮ ਕਰਨ ਦਾ ਸ਼ੌਕ ਤੇ ਸਮਰੱਥਾ ਸੀ। ਇਸ ਲਈ ਮੈਂ ਆਪਣੀ ਸੰਸਥਾ ਵੱਲੋਂ ਇਸ ਚੋਣ-ਦੰਗਲ ਵਿੱਚ ਸਿਰਦਾਰ ਸਾਹਿਬ ਦੀ ਹਮਾਇਤ 'ਤੇ ਜਾਣ ਦਾ ਫ਼ੈਸਲਾ ਕੀਤਾ। ਮੇਰੇ ਨਾਲ ਮੇਰਾ ਇੱਕ ਮਿੱਤਰ ਸ. ਸਵਰਨਜੀਤ ਸਿੰਘ ਸੀ। ਅਸੀਂ ਮਿੱਥੇ ਦਿਨ ਤੇ ਮਿੱਥੇ ਸਮੇਂ ਚੰਡੀਗੜ੍ਹ ਦੇ ਬਜਵਾੜਾ ਚੌਕ ਵਿੱਚ ਪੁੱਜ ਗਏ, ਜਿੱਥੇ ਸ਼੍ਰੋਮਣੀ ਅਕਾਲੀ ਦਲ ਚੰਡੀਗੜ੍ਹ ਇਕਾਈ ਦੇ ਜੱਥੇਦਾਰ ਗੁਰਬਚਨ ਸਿੰਘ ਸਾਡੀ ਉਡੀਕ ਕਰ ਰਹੇ ਸਨ। ਉਨ੍ਹਾਂ ਨਾਲ ਇੱਕ ਨੌਜਵਾਨ ਅਨਦਾੜ੍ਹੀਆ, ਜਿਸ ਨੇ ਜੱਥੇਦਾਰ ਦਾ ਕੰਬਲ ਆਪਣੀਆਂ ਬਾਹਾਂ ਵਿੱਚ ਚੁੱਕਿਆ ਹੋਇਆ ਸੀ, ਇਹ ਸਨ ਸ. ਰਾਜਿੰਦਰ ਸਿੰਘ ਜੀ। ਜੱਥੇਦਾਰ ਅਕਸਰ ਮੈਨੂੰ ਕਹਿੰਦਾ ਕਿ ਇਹ ਨੌਜਵਾਨ ਜੋ ਬੜਾ ਉਤਸ਼ਾਹੀ, ਸਿਦਕ ਤੇ ਸਿਰੜ ਦੀ ਮੂਰਤ ਹੈ, ਉਹ ਸਰਦਾਰ ਸਾਹਿਬ ਪ੍ਰਤੀ ਬੜੀ ਸ਼ਰਧਾ ਤੇ ਸਤਿਕਾਰ ਰੱਖਦਾ ਹੈ। ਉਸ ਵਿੱਚ ਤੁਹਾਨੂੰ ਮਿਲਣ ਦੀ ਵੀ ਤਾਂਘ ਹੈ। ਉਹ ਉਸ ਦੀ ਤਾਂਘ ਨੂੰ ਪੂਰਾ ਕਰਨ ਹਿੱਤ ਮੈਨੂੰ ਸਿਰਦਾਰ ਕਪੂਰ ਸਿੰਘ ਦੀ ਇਸ ਵਕਾਰੀ ਸੀਟ 'ਤੇ ਜਿਤਾਉਣ ਹਿੱਤ ਲੈ ਆਇਆ। ਅਸੀਂ ਸਮੇਂ ਸਿਰ ਸਮਰਾਲੇ ਚੋਣ ਦਫ਼ਤਰ ਵਿੱਚ ਪਹੁੰਚ ਗਏ।

ਪੂਰੇ ਭਾਰਤ ਵਿੱਚ ਸ਼ਹਿਰੀ ਵੱਸੋਂ ਵਾਲੇ ਸ਼ਹਿਰੀ ਮਾਸਟਰ ਤਾਰਾ ਸਿੰਘ ਤੋਂ ਬਾਅਦ ਸਿਰਦਾਰ ਕਪੂਰ ਸਿੰਘ ਨੂੰ ਆਪਣਾ ਵਾਹਿਦ ਨੇਤਾ ਮੰਨਦੇ ਸਨ। ਉਸ ਸਮੇਂ ਚੋਣਾਂ ਵਿੱਚ ਅਕਾਲੀ ਦਲ ਦਾ ਜਨਸੰਘ ਨਾਲ ਸਮਝੌਤੇ ਕਾਰਨ ਉਨ੍ਹਾਂ ਸਾਰੇ ਅਕਾਲੀ ਲੀਡਰਾਂ ਨੇ ਰਲ ਕੇ ਸਮਰਾਲੇ ਸਿਰਦਾਰ ਕਪੂਰ ਸਿੰਘ ਨੂੰ ਲੁਧਿਆਣੇ ਵਿੱਚ ਖੜ੍ਹੇ ਜਨਸੰਘੀ ਉਮੀਦਵਾਰਾਂ ਦੀ ਹਮਾਇਤ ਕਰਨ ਹਿੱਤ ਲੁਧਿਆਣੇ ਆਉਣ ਦਾ ਸੱਦਾ ਦਿੱਤਾ। ਸਿਰਦਾਰ ਜੀ ਨੇ ਠੋਕ ਕੇ ਜਵਾਬ ਦੇ ਦਿੱਤਾ ਸੀ ਕਿ ਮੈਂ ਜਨਸੰਘ ਦੀ ਸਟੇਜ 'ਤੇ ਨਹੀਂ ਜਾਣਾ। ਜੇ ਅੱਜ ਮੈਂ ਇਨ੍ਹਾਂ ਦੀ ਸਟੇਜ 'ਤੇ ਚਲਾ ਗਿਆ ਤਾਂ ਕੱਲ੍ਹ ਇਨ੍ਹਾਂ ਨੂੰ ਗਾਲ੍ਹਾਂ ਕਿਵੇਂ ਕੱਢਾਂਗਾ। ਇਨ੍ਹਾਂ ਸਪੱਸ਼ਟ ਤੌਰ 'ਤੇ ਆਖ ਦਿੱਤਾ ਕਿ ਮੇਰਾ ਕੋਈ ਜਨਸੰਘ ਨਾਲ ਸਮਝੌਤਾ ਨਹੀਂ ਹੈ। ਜਿਸ ਨਾਲ ਸਮਝੌਤਾ ਕੀਤਾ ਹੈ, ਉਸ ਨੂੰ ਲੈ ਜਾਣ।

ਚੋਣ-ਦੰਗਲ ਸਮੇਂ ਸੰਤ ਫਤਿਹ ਸਿੰਘ ਇੱਕ ਦਿਨ ਸਮਰਾਲੇ ਆਇਆ। ਸਭ ਤੋਂ ਪਹਿਲਾਂ ਮਾਈਕ 'ਤੇ ਸਿਰਦਾਰ ਸਾਹਿਬ ਖੜ੍ਹੇ ਹੋ ਗਏ। ਉਹ ਸੰਸਕ੍ਰਿਤ ਵਿੱਚ ਕੁਝ ਉਚਾਰਨ ਕਰਦੇ ਰਹੇ ਜੋ ਕਿਸੇ ਦੇ ਸਮਝ ਨਹੀਂ ਸੀ ਆ ਰਹੀ। ਐ ਹਿੰਦੂ ਵੀਰੋ ! ਤੁਹਾਡੀ ਗੀਤਾ ਇਹ ਗੱਲ ਕਹਿੰਦੀ ਹੈ। ਬੰਦਾ ਸੱਚਾ ਸੁੱਚਾ ਹੋਣਾ ਚਾਹੀਦਾ ਹੈ। ਜੋ ਉਸ ਦੇ ਮਨ ਵਿੱਚ ਹੋਵੇ ਉਹ ਉਸ ਦੇ ਮੁੱਖ 'ਤੇ ਹੋਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਮੈਂ ਤੁਹਾਡੀ ਗੀਤਾ 'ਤੇ ਕਰਦਾ ਹਾਂ ਅਮਲ, ਫੇਰ ਦੱਸੋ ਕਿ ਤੁਸੀਂ ਮੇਰੇ ਕੋਲੋਂ ਕਿਹੜੀ ਗੱਲੋਂ ਨਾਰਾਜ਼ ਹੋ ਕਿ ਕਪੂਰ ਸਿੰਘ ਨੂੰ ਵੋਟ ਨਹੀਂ ਪਾਉਣੀ। ਤੁਹਾਡੀ ਨਾਰਾਜ਼ਗੀ ਮੇਰੇ ਨਾਲ ਇਹ ਹੈ ਕਿ ਮੈਂ ਸਿੱਖੀ ਦੀ ਗੱਲ ਕਰਦਾ ਹਾਂ। ਜੇਕਰ ਮੇਰੇ ਨਾਲ ਇਸ ਗੱਲੋਂ ਨਾਰਾਜ਼ ਹੋ ਕਿ ਕਪੂਰ ਸਿੰਘ ਸਿੱਖੀ ਦੀ ਗੱਲ ਕਿਉਂ ਕਰਦਾ ਹੈ ? ਤਾਂ ਮੈਂ ਹਰ ਸਮੇਂ ਸਿੱਖੀ ਦੀ

ਹੀ ਗੱਲ ਕਰਾਂਗਾ। ਤੁਹਾਡੇ ਭਾਵੇਂ ਲੱਗੇ ਗੋਡੇ ਜਾਂ ਲੱਗੇ ਗਿੱਟੇ। ਜੇਕਰ ਇਸੇ ਕਾਰਨ ਤੁਸੀਂ ਮੈਨੂੰ ਵੋਟ ਨਹੀਂ ਪਾਉਣੀ ਤਾਂ ਜੀ ਸਦਕੇ ਨਾ ਵੋਟ ਪਾਵੋ। 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ' ਕਹਿ ਬੈਠ ਗਏ।

ਸਾਡੀ ਟੀਮ ਨੂੰ ਸਮਰਾਲੇ ਹਲਕੇ ਦੇ ਮਾਨਕੀ ਪਿੰਡ ਭੇਜਿਆ ਗਿਆ। ਇੱਕ ਟਰੈਕਟਰ ਟਰਾਲੀ 'ਤੇ ਚੋਣ ਦਫ਼ਤਰ ਤੋਂ ਸਾਰੀ ਚੋਣ-ਸਮੱਗਰੀ ਲੈ ਮਾਨਕੀ ਪਿੰਡ ਨੰਬਰਦਾਰ ਦੇ ਘਰ ਪੁੱਜੇ। ਉਹ ਸਾਡੇ ਜਾਣ ਤੋਂ ਪਹਿਲਾਂ ਹੀ ਕਾਂਗਰਸ ਦੀ ਝੋਲੀ ਪੈ ਗਿਆ ਸੀ। ਅਸੀਂ ਅਗਲੇ ਦਿਨ ਜਿੰਨਾ ਵੀ ਵਾਹ ਲੱਗਦਾ ਸੀ, ਵੋਟਾਂ ਪਵਾਉਣ ਦਾ ਕਾਰਜ ਕੀਤਾ। ਸਿਰਦਾਰ ਜੀ ਸਮਰਾਲੇ ਦੀ ਵਿਧਾਨ ਸਭਾ ਦੀ ਸੀਟ ਨਸਰਾਲੀ ਦੇ ਕਪੂਰ ਸਿੰਘ ਕਾਂਗਰਸੀਏ ਤੇ ਕਮਿਊਨਿਸਟ ਉਮੀਦਵਾਰ ਬਾਗ਼ੀ ਦੀ ਜ਼ਮਾਨਤ ਜ਼ਬਤ ਕਰਾ 1666 ਵੋਟਾਂ ਨਾਲ ਜਿੱਤ ਗਏ।

ਸੰਨ 1967 ਵਿੱਚ ਪੰਜਾਬ ਵਿਧਾਨ ਸਭਾ ਦੀਆਂ ਜਨਰਲ ਚੋਣਾਂ ਹੋ ਗਈਆਂ। ਪੰਜਾਬ ਦੇ ਮੁੱਖ ਮੰਤਰੀ ਦਾ ਤਾਜ ਜਸਟਿਸ ਗੁਰਨਾਮ ਸਿੰਘ ਦੇ ਸਿਰ ਬੱਝ ਚੁੱਕਾ ਸੀ। ਐਰੇ ਗ਼ੈਰਿਆਂ ਨੂੰ ਮੰਤਰੀ ਮੰਡਲ ਵਿੱਚ ਲਿਆ ਗਿਆ। ਪਰ ਅਫ਼ਸੋਸ ਸਭ ਤੋਂ ਵਧੇਰੇ ਪੜ੍ਹੇ ਲਿਖੇ ਨਿਆਰੇ ਸੁਘੜ ਵਿਦਵਾਨ ਤੇ ਪੰਥ ਦਰਦੀ ਨੂੰ ਅੱਖੋਂ ਓਹਲੇ ਕੀਤਾ ਗਿਆ। ਸੰਤ ਫਤਿਹ ਸਿੰਘ ਨੇ ਆਪਣੀ ਜ਼ਮੀਰ ਪਹਿਲਾਂ ਹੀ ਜਨਸੰਘ ਦੀ ਝੋਲੀ ਪਾਈ ਹੋਈ ਸੀ। ਉਹ ਕਿਸੇ ਵੀ ਸੂਰਤ ਵਿੱਚ ਜਨਸੰਘ ਨੂੰ ਨਾਰਾਜ਼ ਨਹੀਂ ਕਰਨਾ ਚਾਹੁੰਦਾ ਸੀ। ਜਨਸੰਘ ਦੀ ਪਹਿਲੀ ਸ਼ਰਤ ਸੀ ਕਿ ਕਾਲੇ ਚੋਰ ਨੂੰ ਮੰਤਰੀ ਬਣਾ ਦੇਵੋ ਪਰ ਸਿੱਖੀ ਦੀ ਗੱਲ ਕਰਨ ਵਾਲੇ, ਸਿੱਖਾਂ ਦੇ ਬੋਲ ਬਾਲੇ ਕਰਨ ਵਾਲੇ ਸ਼ੇਰ ਸਿਰਦਾਰ ਕਪੂਰ ਸਿੰਘ ਨੂੰ ਕਿਸੇ ਵੀ ਸਰਕਾਰੀ ਉੱਚ ਪਦਵੀ 'ਤੇ ਨਾ ਬਿਠਾਇਆ ਜਾਵੇ। ਗੁਰਨਾਮ ਸਿੰਘ ਦੀ ਮਜਬੂਰੀ ਤੇ ਪੈਰਾਂ ਵਿੱਚ ਪਏ ਸੰਗਲ ਉਸ ਨੂੰ ਸਦਾ ਵਰਜਦੇ ਰਹੇ ਕਿ ਮਤਾਂ ਕਪੂਰ ਸਿਘ ਦਾ ਨਾਉਂ ਕਦੇ ਮੂੰਹ ਵਿੱਚ ਲਿਆ ਜਾਵੇ।

ਹੁਣ ਸੱਤਾ ਦੇ ਲੋਭੀ, ਚਾਪਲੂਸਾਂ ਤੇ ਖ਼ੁਸ਼ਾਮਦੀਆਂ ਨੂੰ ਨਵੀਂ ਹਕੂਮਤ ਤੋਂ ਆਪਣੇ ਕੰਮ- ਕਾਰ ਕਰਵਾਉਣ ਅਤੇ ਸਰਕਾਰੇ ਦਰਬਾਰੇ ਆਪਣੀ ਥਾਂ ਬਣਾਉਣ ਲਈ ਹੋੜ ਲੱਗ ਗਈ। ਇਨ੍ਹਾਂ ਵਿੱਚ ਚੰਡੀਗੜ੍ਹ ਦੇ ਕੁਝ ਸਰਦਾਰਾਂ ਵਪਾਰੀਆਂ ਤੇ ਮੌਕਾ-ਪ੍ਰਸਤਾਂ ਨੇ ਗੁਰਨਾਮ ਸਿੰਘ ਦੇ ਮੰਤਰੀ ਮੰਡਲ ਨੂੰ ਇੱਕ ਵੱਡੀ ਪਾਰਟੀ ਚੰਡੀਗੜ੍ਹ ਦੇ ਅਰੋਮਾ ਹੋਟਲ ਵਿੱਚ ਕਰਨ ਦਾ ਫ਼ੈਸਲਾ ਲਿਆ। ਪਰ ਇਸ ਦੇ ਉਲਟ ਭਾਈ ਲਾਲੋ ਦੇ ਉਪਾਸ਼ਕ ਨੌਜਵਾਨ, ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਕਿਰਤੀ, ਤੇ ਵਰਕਰ ਤਬਕਾ ਇਸ ਵੱਡੀ ਪਾਰਟੀ ਦੇ ਖ਼ਿਲਾਫ਼ ਸੀ। ਨੌਜਵਾਨ ਵਰਗ ਦੀ ਅਗਵਾਈ ਮੇਰੇ ਕੋਲ ਸੀ। ਮੈਂ ਨੌਜਵਾਨਾਂ ਦੀ ਸੰਸਥਾ ਸਿੱਖ ਨੈਸ਼ਨਲ ਗਾਰਡਜ਼ ਦਾ ਫਾਊਂਡਰ ਪ੍ਰਧਾਨ ਸੀ। ਵਰਕਰ ਤਬਕੇ ਦੀ ਅਗਵਾਈ ਸ. ਹਰਬੰਸ ਸਿੰਘ ਦੂਆ ਪਾਸ ਸੀ। ਉਹ ਕੁਰਬਾਨੀ ਵਾਲੇ ਜ਼ਿੰਦਾ-ਦਿਲ ਗੁਰਸਿੱਖ ਸਨ। ਪੰਜਾਬੀ ਸੂਬੇ ਦੇ ਕਈ ਮੋਰਚਿਆਂ ਵਿੱਚ ਲੰਮੀਆਂ ਜੇਲ੍ਹਾਂ ਕੱਟੀਆਂ ਸਨ। ਸੈਕਟਰ 27 ਵਿੱਚ ਉਨ੍ਹਾਂ ਦੀ ਇੱਕ ਚਾਹ ਪਾਣੀ ਦੀ ਰੇਹੜੀ ਸੀ। ਬੈਠਣ ਲਈ ਦੋ ਬੈਂਚਾਂ ਸਨ। ਸਾਰਾ ਦਿਨ ਉਨ੍ਹਾਂ ਦੇ ਦੋਸਤ ਮਿੱਤਰ ਉਨ੍ਹਾਂ ਤੋਂ ਚਾਹ ਪਾਣੀ ਪੀਂਦੇ ਤੇ ਪੰਥਕ ਮਸਲਿਆਂ 'ਤੇ ਖੁੱਲ੍ਹਾ ਸੰਵਾਦ ਵੀ ਕੀਤਾ ਜਾਂਦਾ। ਮੇਰੀ

ਸੁਰ ਉਨ੍ਹਾਂ ਨਾਲ ਰਲਦੀ ਸੀ। ਅਸੀਂ ਦੋਹਾਂ ਫ਼ੈਸਲਾ ਕੀਤਾ ਕਿ ਚੰਡੀਗੜ੍ਹ ਦੀ ਸੰਗਤ ਤੇ ਸਿੱਖ ਨੈਸ਼ਨਲ ਗਾਰਡਜ਼ ਵੱਲੋਂ ਵੱਡੇ ਪੱਧਰ 'ਤੇ ਉਨ੍ਹਾਂ ਨੂੰ ਇੱਕ ਪਾਰਟੀ ਸੈਕਟਰ 27 ਵਿਖੇ ਦਿੱਤੀ ਜਾਵੇ, ਜਿਸ ਵਿੱਚ ਵਧੇਰੇ ਤੌਰ 'ਤੇ ਛੋਟੇ ਵਰਗ ਦੀ ਪੰਥਕ ਸੋਚ ਤੇ ਨਿਸ਼ਕਾਮ ਤੇ ਸ. ਕਪੂਰ ਸਿੰਘ ਪ੍ਰਤੀ ਸ਼ਰਧਾ ਤੇ ਸਮਰਪਿਤ ਭਾਵਨਾ ਰੱਖਣ ਵਾਲਿਆਂ ਨੂੰ ਹੀ ਸੱਦਾ ਦਿੱਤਾ ਜਾਵੇ। ਇਹ ਵੀ ਫ਼ੈਸਲਾ ਕੀਤਾ ਗਿਆ ਕਿ ਕਿਸੇ ਵੀ ਵੱਡੇ ਲੀਡਰ ਨੂੰ ਇਸ ਵਿੱਚ ਬੋਲਣ ਦਾ ਸਮਾਂ ਨਹੀਂ ਦਿੱਤਾ ਜਾਵੇਗਾ। ਇਸ ਸਟੇਜ ਦੇ ਸੰਚਾਲਕ ਤੇ ਵਕਤੇ ਦੀ ਜ਼ਿੰਮੇਵਾਰੀ ਭਾਈ ਲਾਲੋ ਦੇ ਗੁਰਸਿੱਖ ਕਿਰਤੀ ਤੇ ਨੌਜਵਾਨਾਂ ਦੇ ਹੱਥਾਂ ਵਿੱਚ ਹੋਵੇਗੀ।

ਸਿਰਦਾਰ ਸਾਹਿਬ ਮਿੱਥੇ ਦਿਨ, ਮਿੱਥੇ ਸਮੇਂ 'ਤੇ ਪਹੁੰਚ ਗਏ। ਉਨ੍ਹਾਂ ਨੂੰ 19 ਤੇ 27 ਸੈਕਟਰ ਦੇ ਅਰੰਭ ਵਿੱਚ ਰਸੀਵ ਕੀਤਾ ਗਿਆ। ਉਸ ਸਮੇਂ ਵੱਡੀ ਗਿਣਤੀ ਵਿੱਚ ਚੰਡੀਗੜ੍ਹ ਦੀ ਸੰਗਤ ਉੱਥੇ ਪਹੁੰਚੀ ਹੋਈ ਸੀ। ਸਿਰਦਾਰ ਕਪੂਰ ਸਿੰਘ ਜੀ ਨਾਲ ਸ. ਆਤਮਾ ਸਿੰਘ ਪੰਜਾਬ ਸਰਕਾਰ ਦੇ ਮੰਤਰੀ ਸਨ। ਉਹ ਹੀ ਸਿਰਦਾਰ ਜੀ ਨੂੰ ਆਪਣੀ ਕਾਰ ਵਿੱਚ ਲਿਆਏ ਸਨ। ਸ. ਜੋਗਿੰਦਰ ਸਿੰਘ ਰੇਖੀ, ਸਾਬਕਾ ਸਲਾਹਕਾਰ ਸ਼੍ਰੋਮਣੀ ਅਕਾਲੀ ਦਲ, ਸ. ਗੁਰਬਖ਼ਸ਼ ਸਿੰਘ ਸ਼ੇਰਗਿੱਲ, ਸ. ਕਰਤਾਰ ਸਿੰਘ ਟੱਕਰ ਅੰਬਾਲੇ ਤੋਂ ਇਸ ਕਾਫ਼ਲੇ ਵਿੱਚ ਸ਼ਾਮਿਲ ਸਨ। ਸਿਰਦਾਰ ਸਾਹਿਬ ਨੂੰ ਰਸੀਵ ਕਰਨ ਸਮੇਂ ਉਨ੍ਹਾਂ ਦੇ ਗਲ ਵਿੱਚ ਫੁੱਲਾਂ ਦਾ ਹਾਰ ਪਾਉਣ ਦੀ ਅਗਵਾਈ, ਮੇਰੇ ਵੱਲੋਂ ਸ਼ੁਰੂ ਕੀਤੀ ਗਈ। ਜਦੋਂ ਮੈਂ ਹਾਰ ਉਨ੍ਹਾਂ ਦੇ ਗਲ ਵਿੱਚ ਪਾਉਣ ਲੱਗਾ ਤਾਂ ਉਨ੍ਹਾਂ ਪਾਉਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਮੈਨੂੰ ਬੜੇ ਪਿਆਰ ਨਾਲ ਕਿਹਾ ਕਿ ਪਹਿਲਾਂ ਹਾਰ ਵਜ਼ੀਰ ਸ. ਆਤਮਾ ਸਿੰਘ ਦੇ ਗਲ ਵਿੱਚ ਪਾਉ। ਇਹ ਸਾਡੀ ਸਰਕਾਰ ਦੇ ਸਤਿਕਾਰ ਯੋਗ ਵਜ਼ੀਰ ਹਨ। ਸਾਡਾ ਪਹਿਲਾ ਸਤਿਕਾਰ ਆਪਣੇ ਵਜ਼ੀਰ ਲਈ ਹੈ। ਮੈਂ ਉਨ੍ਹਾਂ ਨਾਲੋਂ ਕਿਤੇ ਛੋਟਾ ਪੰਥ ਦਾ ਸਿਪਾਹੀ ਹਾਂ। ਇਹ ਸੀ ਸਿਰਦਾਰ ਸਾਹਿਬ ਦਾ ਦੂਜਿਆਂ ਪ੍ਰਤੀ ਸਤਿਕਾਰ। ਫਿਰ ਉਨ੍ਹਾਂ ਦੇ ਹੁਕਮਾਂ 'ਤੇ ਫੁੱਲ ਚੜ੍ਹਾਉਂਦੇ ਸ. ਆਤਮਾ ਸਿੰਘ ਨੂੰ ਫੁੱਲਾਂ ਦੇ ਹਾਰਾਂ ਨਾਲ ਲੱਦ ਦਿੱਤਾ ਗਿਆ। ਪਾਰਟੀ ਤੇ ਸਨਮਾਨ ਸਮਾਰੋਹ ਦਾ ਪ੍ਰਬੰਧ ਰਾਮਗੜ੍ਹੀਆ ਭਵਨ ਦੇ ਖੁੱਲ੍ਹੇ ਅੰਬਰ ਥੱਲੇ ਸ਼ਾਮਿਆਨਿਆਂ ਹੇਠ ਸੀ। ਹੁਣ ਸੈਕਟਰ 27 ਦੇ ਅਰੰਭ ਤੋਂ ਰਾਮਗੜ੍ਹੀਆ ਭਵਨ ਤਕ ਉਨ੍ਹਾਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਲਿਜਾਇਆ ਜਾ ਰਿਹਾ ਸੀ। ਸਭ ਤੋਂ ਅੱਗੇ ਪੰਦਰਾਂ ਬਾਵਰਦੀ ਬੈਂਡ ਵਾਜੇ ਵਾਲੇ ਆਪਣੀਆਂ ਸੰਗੀਤਕ ਧੁੰਨਾਂ ਨਾਲ ਚੱਲ ਰਹੇ ਸਨ। ਇਸ ਦੇ ਪਿੱਛੇ ਮੇਰੀ ਸੰਸਥਾ ਨਾਲ ਜੁੜੇ ਗਿਆਰਾਂ ਨੌਜਵਾਨ ਨੰਗੀਆਂ ਕ੍ਰਿਪਾਨਾਂ ਨਾਲ ਆਕਾਸ਼ ਗੁੰਜਾਊ ਨਾਹਰਾ "ਫ਼ਖ਼ਰੇ ਕੌਮ ਸਿਰਦਾਰ ਕਪੂਰ ਸਿੰਘ ਜ਼ਿੰਦਾਬਾਦ," ਲਾਉਂਦੇ ਹੋਏ ਉਨ੍ਹਾਂ ਨੂੰ ਰਾਮਗੜ੍ਹੀਆ ਭਵਨ ਲਿਜਾ ਰਹੇ ਸਨ। ਸੜਕ 'ਤੇ ਚੱਲ ਰਿਹਾ ਟ੍ਰੈਫ਼ਿਕ ਇਸ ਛੋਟੇ ਜਿਹੇ ਸ਼ਾਹੀ ਜਲੂਸ ਨੂੰ ਵੇਖਣ ਲਈ ਰੁਕ ਗਿਆ।

ਸਿਰਦਾਰ ਸਾਹਿਬ ਸਨਮਾਨ ਸਮਾਰੋਹ ਵਾਲੀ ਥਾਂ ਪੁੱਜ ਗਏ। ਸਭ ਤੋਂ ਪਹਿਲਾਂ ਅਸੀਂ ਉਨ੍ਹਾਂ ਨੂੰ ਆਪਣੀ ਸੰਸਥਾਂ ਵੱਲੋਂ ਗਾਰਡ ਆਫ਼ ਆਨਰਜ਼ ਪੇਸ਼ ਕੀਤਾ। ਉਨ੍ਹਾਂ ਨੂੰ ਨੰਗੀਆਂ ਤਲਵਾਰਾਂ ਨਾਲ ਸਲਾਮੀ ਦਿੱਤੀ ਗਈ। ਫਿਰ ਉਹ ਨੰਗੀਆਂ ਤਲਵਾਰਾਂ

ਦੀ ਛਾਂ ਹੇਠ ਪੰਡਾਲ ਵਿੱਚ ਦਾਖ਼ਲ ਹੋਏ। ਪੰਡਾਲ ਖਚਾ-ਖਚ ਭਰਿਆ ਹੋਇਆ ਸੀ। ਮੰਚ 'ਤੇ ਸਿਰਦਾਰ ਕਪੂਰ ਸਿੰਘ ਜੀ ਸੁਸ਼ੋਭਿਤ ਸਨ। ਉਨ੍ਹਾਂ ਦੇ ਇੱਕ ਪਾਸੇ ਸ. ਆਤਮਾ ਸਿੰਘ ਤੇ ਦੂਜੇ ਬੰਨੇ ਸ. ਜੋਗਿੰਦਰ ਸਿੰਘ ਰੇਖੀ ਬੈਠੇ ਸਨ। ਸਭ ਤੋਂ ਪਹਿਲਾਂ ਮੈਨੂੰ ਨੌਜਵਾਨ ਵਰਗ ਤੇ ਆਪਣੀ ਸੰਸਥਾ ਸਿੱਖ ਨੈਸ਼ਨਲ ਗਾਰਡਜ਼ ਵੱਲੋਂ ਸਨਮਾਨ ਪੱਤਰ ਪੜ੍ਹਨ ਦਾ ਹੁਕਮ ਹੋਇਆ, ਜਿਸ ਨੂੰ ਪੜ੍ਹ ਕੇ ਸਿਰਦਾਰ ਸਾਹਿਬ ਨੂੰ ਭੇਂਟ ਕੀਤਾ। ਫਿਰ ਹਰਬੰਸ ਸਿੰਘ ਦੂਆ ਨੇ ਚੰਡੀਗੜ੍ਹ ਦੀ ਸਮੂਹ ਸੰਗਤ ਤੇ ਪੰਥ ਦਰਦੀਆਂ ਵੱਲੋਂ ਇੱਕ ਸਿਰੋਪਾ ਦਿੱਤਾ, ਜਿਸ ਵਿੱਚ ਇੱਕ ਸ਼ਾਲ, ਸ੍ਰੀ ਸਾਹਿਬ ਤੇ ਸਨਮਾਨ-ਚਿੰਨ੍ਹ ਸੀ। ਉਨ੍ਹਾਂ ਲਈ ਭਾਈ ਲਾਲੋ ਦੇ ਘਰ ਵਿੱਚੋਂ ਮਿਲਿਆ ਸਭ ਤੋਂ ਵੱਡਾ ਸਨਮਾਨ ਸੀ। ਇਸ ਵਿੱਚ ਇੱਕ ਸੱਚੇ ਤੇ ਸੁੱਚੇ ਪਿਆਰ ਦੀ ਤੰਦ, ਸੱਚੀ ਭਾਵਨਾ, ਨਿਰਛਲ ਤੇ ਪਰਉਪਕਾਰੀ ਸੋਚ ਨਾਲ ਭਿਜਿਆ ਪਾਕ ਸਨਮਾਨ ਸੀ। ਇਸ ਵਿੱਚ ਇੱਕ ਵਿਲੱਖਣ ਤੇ ਅਨੋਖੀ ਅਪਣੱਤ ਸੀ। ਨੌਜਵਾਨ ਵਰਗ, ਵਰਕਰ ਤੇ ਗ਼ਰੀਬ ਜਮਾਤ ਦੇ ਦਸਾਂ ਨਹੁੰਆਂ ਦੇ ਖ਼ੂਨ ਪਸੀਨੇ ਤੇ ਮੇਹਨਤ ਦਵਾਰਾ ਕੀਤੀ ਕਮਾਈ ਵਿੱਚੋਂ ਭਿਜਿਆ ਪਿਆ ਬੋਲਦਾ ਸੀ।

ਸਿਰਦਾਰ ਸਾਹਿਬ ਦੀ ਹਯਾਤੀ ਵਿੱਚ ਇਹ ਇੱਕ ਬੜੀ ਵੱਡੀ ਪਾਰਟੀ ਸੀ। ਉਹ ਪੂਰਨ ਤੌਰ 'ਤੇ ਚੜ੍ਹਦੀਆਂ ਕਲਾਂ ਵਿੱਚ ਸਨ। ਨੌਜਵਾਨਾਂ ਦੇ ਠਾਠਾਂ ਮਾਰਦੇ ਸਮੁੰਦਰ ਤੇ ਪਿਆਰ ਨੂੰ ਵੇਖਦੇ ਹੋਏ ਉਹ ਅਤਿਅੰਤ ਖ਼ੁਸ਼ ਸਨ। ਉਨ੍ਹਾਂ ਇਸ ਸਫਲ ਕਾਰਜ ਲਈ ਮੈਨੂੰ ਦੋ ਵਾਰ ਮੁਬਾਰਕ ਦਿੱਤੀ ਤੇ ਰਸਮੀ ਧੰਨਵਾਦ। ਮਾਹੌਲ ਉਨ੍ਹਾਂ ਦੇ ਅਨੁਕੂਲ ਸੀ। ਲੋਹਾ ਗਰਮ ਹੋ ਚੁੱਕਾ ਸੀ ਤੇ ਕਰਾਰੀ ਸੱਟ ਦੀ ਲੋੜ ਸੀ। ਸਿਰਦਾਰ ਸਾਹਿਬ ਕਿਸੇ ਵੀ ਤਰ੍ਹਾਂ ਦਾ ਮੌਕਾ ਨਹੀਂ ਗਵਾਉਣਾ ਚਾਹੁੰਦੇ ਸਨ। ਉਨ੍ਹਾਂ ਨੇ ਵਿਧਾਨ ਸਭਾ ਦੀਆਂ ਚੋਣਾਂ ਮਗਰੋਂ ਪਹਿਲੀ ਵਾਰ ਖੁੱਲ੍ਹ ਕੇ ਰਾਜਾਂ ਨੂੰ ਵਧੇਰੇ ਅਖ਼ਤਿਆਰ ਤੇ ਖ਼ੁਦ ਮੁਖ਼ਤਿਆਰ ਰਾਜ ਦੀ ਵਕਾਲਤ ਕੀਤੀ। ਉਨ੍ਹਾਂ ਕਿਹਾ ਕਿ ਇਸ ਨਾਲ ਹੀ ਸਿੱਖ ਸਵੈਮਾਨ ਨਾਲ ਸਾਹ ਲੈ ਸਕਣਗੇ। ਅਗਲੇ ਦਿਨ ਅਖ਼ਬਾਰਾਂ ਵਿੱਚ ਛਪੀਆਂ ਰਿਪੋਰਟਾਂ 'ਤੇ ਪੰਜਾਬ ਦੇ ਮਾਲ ਮੰਤਰੀ ਸ. ਆਤਮਾ ਸਿੰਘ ਜੀ ਨੂੰ ਇੱਕ ਵਜ਼ੀਰ ਦੇ ਤੌਰ 'ਤੇ ਇਸ ਸਨਮਾਨ ਪਾਰਟੀ ਵਿੱਚ ਸ਼ਾਮਿਲ ਹੋਣ ਤੇ ਆਪਣਾ ਪੱਖ ਸਪੱਸ਼ਟ ਕਰਨ ਹਿੱਤ ਕਿਹਾ ਗਿਆ।

ਸਿਰਦਾਰ ਸਾਹਿਬ ਹੁਣ ਪੰਜਾਬ ਵਿਧਾਨ ਸਭਾ ਵਿੱਚ ਸਿੱਖਾਂ ਅਤੇ ਪੰਜਾਬੀਆਂ ਦੇ ਮਸਲੇ ਬੜੀ ਖ਼ੂਬਸੂਰਤੀ ਨਾਲ ਚੁੱਕਦੇ ਸਨ। ਮੈਂ ਉਨ੍ਹਾਂ ਦੀ ਇੱਕ ਝਲਕ ਪਾਉਣ ਲਈ ਤਰਸਦਾ ਸੀ। ਵਿਧਾਨ ਸਭਾ ਦੇ ਚੈਂਬਰ ਵਿੱਚ ਅਨੇਕਾਂ ਵਾਰ ਉਨ੍ਹਾਂ ਦੇ ਦਰਸ਼ਨ ਕਰਨ ਜਾਂਦਾ ਸਾਂ। ਉਨ੍ਹਾਂ ਦੇ ਬੈਠਣ ਉਠਣ ਦਾ ਰੰਗ ਢੰਗ ਦੂਜੇ ਲੀਡਰਾਂ ਤੋਂ ਭਿੰਨ ਤੇ ਵਿਲੱਖਣ ਸੀ। ਸਪੀਕਰ ਦੀ ਕੁਰਸੀ ਨੂੰ ਜੋ ਸਤਿਕਾਰ ਸਿਰਦਾਰ ਕਪੂਰ ਸਿੰਘ ਦਿੰਦੇ ਸਨ, ਉਹ ਨਾ ਤਾਂ ਅਜੇ ਤਕ ਕਿਸੇ ਦਿੱਤਾ ਹੈ ਤੇ ਨਾ ਹੀ ਭਵਿੱਖ ਵਿੱਚ ਆਸ ਕੀਤੀ ਜਾ ਸਕਦੀ ਹੈ। ਜਦੋਂ ਵੀ ਉਹ ਬਾਹਰ ਜਾਣ ਲਈ ਆਪਣੀ ਸੀਟ ਤੋਂ ਉਠਣ ਜਾਂ ਬੈਠਣ ਤਾਂ ਬੜੇ ਅਦਬ ਨਾਲ ਸਪੀਕਰ ਦੀ ਸੀਟ ਵੱਲ ਮੂੰਹ ਕਰ ਕੇ ਆਪਣੀ ਸੱਜੀ ਬਾਂਹ ਨੂੰ ਫੋਲਡ ਕਰ ਸਿਰ ਨਿਵਾ ਕੇ ਆਪਣੀ ਸੀਟ ਛੱਡਦੇ ਸਨ। ਇਹ ਸੀ ਉਨ੍ਹਾਂ

ਦਾ ਸਪੀਕਰ ਦੀ ਸੀਟ ਲਈ ਅਥਾਹ ਸਤਿਕਾਰ। ਅੱਜ ਦੇ ਸਮੇਂ ਵਿੱਚ ਅਜਿਹਾ ਸਤਿਕਾਰ ਪ੍ਰਦਾਨ ਕੌਣ ਕਰ ਰਿਹਾ ਹੈ ?

**ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ।**

ਸ. ਦਰਸ਼ਨ ਸਿੰਘ ਫੇਰੂਮਾਨ ਜੀ ਨੇ ਆਪਣੀ ਵਸੀਅਤ ਅਗਸਤ 1969 ਨੂੰ ਲਿਖੀ। ਸਿਰਦਾਰ ਕਪੂਰ ਸਿੰਘ ਜੀ ਨੇ ਆਪਣੇ ਦਸਤਖ਼ਤਾਂ ਹੇਠ ਉਸ ਨੂੰ ਤਸਦੀਕ ਕੀਤਾ। ਆਜ਼ਾਦੀ ਦੇ ਦਿਹਾੜੇ 15 ਅਗਸਤ 1969 ਨੂੰ ਉਹ ਚੰਡੀਗੜ੍ਹ ਦੀ ਪ੍ਰਾਪਤੀ ਤੇ ਹੋਰ ਪੰਜਾਬੀਆਂ ਦੀਆਂ ਹੱਕੀ ਮੰਗਾਂ ਦੀ ਖ਼ਾਤਰ ਮਰਨ ਵਰਤ 'ਤੇ ਬੈਠ ਗਿਆ। ਸੰਤ ਫਤਿਹ ਸਿੰਘ ਆਪਣੀ ਅੜੀ 'ਤੇ ਕਾਇਮ ਰਿਹਾ। ਉਸ ਨੇ ਤੇ ਉਸ ਦੇ ਅਕਾਲੀ ਦਲ ਨੇ ਅੰਤਿਮ ਸਮੇਂ ਤਕ ਵੀ ਉਸ ਦੀ ਭੁੱਖ ਹੜਤਾਲ ਨੂੰ ਨਹੀਂ ਅਪਣਾਇਆ, ਜਦੋਂ ਕਿ ਸਿਰਦਾਰ ਕਪੂਰ ਸਿੰਘ, ਡਾ. ਜਗਜੀਤ ਸਿੰਘ ਚੌਹਾਨ, ਸ. ਗਿਆਨ ਸਿੰਘ ਰਾੜੇਵਾਲਾ, ਸ. ਬਸੰਤ ਸਿੰਘ ਸੁਤੰਤਰ ਪਾਰਟੀ ਪਟਿਆਲਾ ਦੇ ਨੇਤਾ ਤੇ ਪੰਜ ਕੌਂਸਲੀ ਨੇ ਪੂਰਨ ਤੌਰ 'ਤੇ ਸ. ਦਰਸ਼ਨ ਸਿੰਘ ਫੇਰੂਮਾਨ ਨੂੰ ਅਪਣਾ ਲਿਆ ਸੀ ਤੇ ਖੁੱਲ੍ਹ ਕੇ ਸਮਰਥਨ ਕੀਤਾ ਹੋਇਆ ਸੀ। ਪੰਜਾਬ ਵਿੱਚ ਸਿੱਖ ਨੌਜਵਾਨਾਂ ਦੀ ਸੰਸਥਾ ਨੇ ਗ਼ੁੱਸੇ ਦਾ ਪ੍ਰਗਟਾਵਾ ਪੰਜਾਬ ਬੰਦ ਕਰ ਕੇ ਕੀਤਾ, ਪਰ ਦੂਜੇ ਪਾਸੇ ਫਤਿਹ ਸਿੰਘ ਦੇ ਬੋਲ਼ੇ ਕੰਨ ਪੰਜਾਬ ਦੀ ਆਵਾਜ਼, ਨੌਜਵਾਨਾਂ ਦੀ ਧੜਕਣ ਦੀ ਉਸ ਦੇ ਕੰਨਾਂ 'ਤੇ ਜੂੰ ਤਕ ਵੀ ਨਾ ਸਰਕੀ। ਉਹ ਕੁੰਭਕਰਨੀ ਨੀਂਦ ਵਿੱਚ ਵਰਤ ਨੂੰ ਅਪਣਾਉਣ ਹਿੱਤ ਨਹੀਂ ਜਾਗਿਆ।

ਗੁਰੂ ਦੇ ਸੱਚੇ ਸਿੱਖ ਨੇ ਪੁਰਾਤਨ ਧਰਮੀ ਸਿੰਘਾਂ ਵਾਂਗ ਹੀ ਅਰਦਾਸ ਕੀਤੀ ਸੀ। ਫੇਰੂਮਾਨ ਦਾ ਸਿਦਕ ਤੇ ਸਿਰੜ ਉਸ ਦੇ ਨਾਲ ਸੀ। ਹੌਂਸਲੇ ਬੁਲੰਦ ਸਨ। ਉਸ ਨੂੰ ਇਸ ਗੱਲ ਦੀ ਭਿਣਕ ਪੈ ਗਈ, ਕਿ ਸੰਤ ਫਤਿਹ ਸਿੰਘ ਉਸ ਨੂੰ ਮਿਲਣ ਹਸਪਤਾਲ ਆ ਰਿਹਾ ਹੈ। ਉਸ ਨੇਂ ਆਪਣੇ ਪਰਿਵਾਰ ਦੇ ਮੈਂਬਰਾਂ ਅੱਗੇ ਇਹ ਇੱਛਾ ਪ੍ਰਗਟਾਈ ਹੋਈ ਸੀ, ਕਿ ਮੈਂ ਇਸ ਭਗੌੜੇ ਦਾ ਪਰਛਾਵਾਂ ਵੀ ਆਪਣੇ ਆਪ 'ਤੇ ਨਹੀਂ ਪਾਉਣਾ ਚਾਹੁੰਦਾ। ਪਰ, ਸੰਤ ਫਤਿਹ ਸਿੰਘ ਮਗਰਮੱਛ ਦੇ ਅੱਥਰੂ ਕੇਰਦਾ ਫੁੱਲਾਂ ਦਾ ਟੋਕਰਾ ਚੁੱਕੀ ਹਸਪਤਾਲ ਦੇ 'ਕੋਰੀ ਡੋਰ' 'ਤੇ ਪੁੱਜਾ ਕਿ ਕਿਸੇ ਵੱਡੇ ਤਕਨੀਕੀ ਨੁਕਸ ਨਾਲ ਸਾਰੇ ਅੰਮ੍ਰਿਤਸਰ ਦੀ ਬਿਜਲੀ ਗੁਲ ਹੋ ਗਈ। ਫੇਰੂਮਾਨ ਜੀ ਦੀ ਖ਼ਾਹਿਸ਼ ਪੂਰੀ ਹੋ ਗਈ ਤੇ ਉਹ ਫਤਿਹ ਸਿੰਘ ਦਾ ਪਰਛਾਵਾਂ ਵੀ ਨਾ ਲੈ ਸਕੇ। "ਲੌਟ ਕਰ ਬੁੱਧੂ ਘਰ ਕੋ ਆਏ" ਅਨੁਸਾਰ ਫਤਿਹ ਸਿੰਘ ਨੂੰ ਸਿਰ ਨੀਵਾਂ ਕਰ ਵਾਪਸ ਆਪਣੇ ਝੂਠੇ ਅਗਨ ਕੁੰਡਾਂ ਵਾਲੇ ਕਮਰੇ ਵਿੱਚ ਪਰਤਣਾ ਪਿਆ।

ਜਦੋਂ ਫੇਰੂਮਾਨ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਫਤਿਹ ਸਿੰਘ ਆਇਆ ਹੈ। ਉਸ ਨੂੰ ਹਾਰਟ ਅਟੈਕ ਹੋਇਆ। ਪਿੰਡ ਧੰਦੋਈ ਕੁਛ ਰਿਸ਼ਤੇਦਾਰ ਉਨ੍ਹਾਂ ਨੂੰ ਮਿਲਣ ਆਏ ਸਨ। ਅੰਤ ਸਿੱਖਾਂ ਦਾ ਮਾਣ ਤੇ ਸਿੱਖੀ ਦੀ ਸ਼ਾਨ ਜੱਥੇਦਾਰ ਦਰਸ਼ਨ ਸਿੰਘ ਫੇਰੂਮਾਨ 74 ਦਿਨਾਂ ਦੀ ਲੰਬੀ ਭੁੱਖ ਹੜਤਾਲ ਤੋਂ 27 ਅਕਤੂਬਰ 1969 ਨੂੰ ਸ਼ਹਾਦਤ ਦਾ ਜਾਮ ਪੀ ਗਿਆ। ਉਸ ਦੀ ਸ਼ਹਾਦਤ ਨੇ ਸੱਚੇ ਤੇ ਸੁੱਚੇ ਸਿੰਘ ਦੀ ਅਰਦਾਸ ਦੀ

ਪਰਿਭਾਸ਼ਾ ਨੂੰ ਵੀਹਵੀਂ ਸਦੀ ਵਿੱਚ ਪੁਖ਼ਤਾ ਰੂਪ ਵਿੱਚ ਦਰਸਾ ਕੇ ਸੰਸਾਰ ਭਰ ਵਿੱਚ ਸਿੱਖਾਂ ਦਾ ਸਿਰ ਉੱਚਾ ਕਰ ਦਿੱਤਾ।

ਅਗਲੇ ਦਿਨ 28 ਅਕਤੂਬਰ ਦਿਨ ਦੇ ਦੋ ਵਜੇ ਸ਼ਹੀਦ ਦਰਸ਼ਨ ਸਿੰਘ ਫੇਰੂਮਾਨ ਦਾ ਅੰਤਿਮ ਸੰਸਕਾਰ ਉਨ੍ਹਾਂ ਦੇ ਪਿੰਡ ਫੇਰੂਮਾਨ ਵਿਖੇ ਸੀ। ਪੰਜਾਬ ਸਰਕਾਰ ਨੇ ਪੰਜਾਬ ਦੇ ਲੋਕਾਂ ਦੇ ਰੋਹ ਨੂੰ ਵੇਖਦੇ ਤੇ ਉਸ ਨੂੰ ਫੁੱਲ ਪਾਉਣ ਲਈ ਫੇਰੂਮਾਨ ਪਿੰਡ ਤੋਂ ਚਾਰੋਂ ਪਾਸਿਆਂ ਤੋਂ ਸੀਲ ਕਰ ਦਿੱਤਾ। ਪਰ ਅਣਖੀ ਸੂਰਬੀਰ ਪੰਜਾਬੀ ਵਹੀਰਾਂ ਘੱਤ ਹਜ਼ਾਰਾਂ ਦੀ ਗਿਣਤੀ ਵਿੱਚ ਸਰਕਾਰੀ ਸੰਗਲਾਂ ਦੀ ਪ੍ਰਵਾਹ ਨਾ ਕਰਦੇ ਹੋਏ ਅੰਤਿਮ ਸੰਸਕਾਰ 'ਤੇ ਪੁੱਜੇ। ਸਿਰਦਾਰ ਕਪੂਰ ਸਿੰਘ ਜੀ ਉਨ੍ਹਾਂ ਗੁਰਸਿੱਖਾਂ ਵਿੱਚੋਂ ਇੱਕ ਸਨ ਜੋ ਸੰਸਕਾਰ ਵਕਤ ਵੀ ਫੇਰੂਮਾਨ ਜੀ ਦੇ ਨਾਲ ਅਡੋਲ ਸ਼ਾਂਤ ਚਿਤ ਖੜੇ ਵਿਖਾਈ ਦੇ ਰਹੇ ਸਨ। ਸਿੱਖਾਂ ਦਾ ਸੁਕਰਾਤ ਮਹਾਨ ਵਿਦਵਾਨ ਅੰਤਿਮ ਘੜੀ ਆਪਣੇ ਅੱਥਰੂ ਰੋਕੀ ਉਸ ਦੀ ਸ਼ਹਾਦਤ 'ਤੇ ਆਪਣਾ ਸਿਰ ਉੱਚਾ ਕਰੀ ਉਸ ਦੇ ਸਰਹਾਣੇ ਖੜਾ ਸੀ। ਇਹੋ ਜਿਹਾ ਸੀ ਨੌਜਵਾਨਾਂ ਦਾ ਮਹਿਬੂਬ ਨੇਤਾ ਸਿਰਦਾਰ ਕਪੂਰ ਸਿੰਘ। ਸੰਸਕਾਰ ਸਮੇਂ ਚੋਣਵੇਂ ਵਿਅਕਤੀਆਂ ਵਿੱਚੋਂ ਸ. ਬਸੰਤ ਸਿੰਘ ਸੁਤੰਤਰ ਪਾਰਟੀ, ਡਾ. ਜਗਜੀਤ ਸਿੰਘ ਚੌਹਾਨ ਤੇ ਉਸ ਦੇ ਸਾਥੀ ਮੌਜੂਦ ਸਨ। ਫੇਰੂਮਾਨ ਸਾਹਿਬ ਰਾਜ ਸਭਾ ਦੇ ਮੈਂਬਰ ਵੀ ਰਹੇ ਸਨ ਤੇ ਉਨ੍ਹਾਂ ਦੀ ਨੇੜਤਾ ਸੁਤੰਤਰ ਪਾਰਟੀ ਨਾਲ ਸੀ। ਇਹੋ ਕਾਰਨ ਸੀ ਕਿ ਪੰਜਾਬ ਦੀ ਸੁਤੰਤਰ ਪਾਰਟੀ ਦੇ ਰੂਹੇ-ਰਵਾਂ ਬਸੰਤ ਸਿੰਘ ਸਦਾ ਉਹਨਾਂ ਦੇ ਅੰਗ ਸੰਗ ਰਹੇ।

ਸੰਸਕਾਰ ਤੋਂ ਕੁਝ ਦਿਨ ਬਾਅਦ ਹੀ ਸ਼ਹੀਦ ਦਰਸ਼ਨ ਸਿੰਘ ਫੇਰੂਮਾਨ ਦੇ ਫੁੱਲ ਜਲ-ਪ੍ਰਵਾਹ ਸ੍ਰੀ ਕੀਰਤਪੁਰ ਸਾਹਿਬ ਕੀਤੇ ਗਏ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਤੋਂ ਕੀਰਤਪੁਰ ਸਾਹਿਬ ਤਕ ਇੱਕ ਵੱਡੇ ਜਲੂਸ ਦੀ ਸ਼ਕਲ ਵਿੱਚ ਉਨ੍ਹਾਂ ਦੇ ਫੁੱਲਾਂ ਨੂੰ ਲਿਜਾਇਆ ਗਿਆ, ਜਿਸ ਦੀ ਅਗਵਾਈ ਸਿਰਦਾਰ ਕਪੂਰ ਸਿੰਘ ਜੀ, ਡਾ. ਜਗਜੀਤ ਸਿੰਘ ਜੀ ਕਰ ਰਹੇ ਸਨ। ਇੱਥੇ ਵੀ ਪੰਜਾਬ ਸਰਕਾਰ ਨੇ ਬੜੀ ਵੱਡੀ ਗਿਣਤੀ ਵਿੱਚ ਲੋਕਾਂ ਦੇ ਰੋਹ ਨੂੰ ਰੋਕਣ ਹਿੱਤ ਰੋਕਾਂ ਲਾਈਆਂ ਹੋਈਆਂ ਸਨ। ਥਾਂ ਥਾਂ ਲੋਹੇ ਦੇ ਜੰਗਲੇ ਲੱਗੇ ਸਨ। ਜਲ ਪ੍ਰਵਾਹ ਕਰਨ ਵਾਲੀ ਥਾਂ ਦੇ ਨੇੜੇ ਖੁੱਲ੍ਹੇ ਮੈਦਾਨ ਵਿੱਚ ਅਸਤੀਆਂ ਦੀ ਗਾਗਰ ਤੇ ਛੋਟਾ ਬਕਸਾ ਰੱਖਿਆ ਗਿਆ। ਕਿਸੇ ਵੀ ਪ੍ਰਾਈਵੇਟ ਪ੍ਰੈਸ ਫ਼ੋਟੋਗਰਾਫ਼ਰ ਨੂੰ ਅੰਤਿਮ ਰਸਮਾਂ ਦੇ ਨੇੜੇ ਢੁੱਕਣ ਨਹੀਂ ਦਿੱਤਾ ਗਿਆ। ਫੇਰੂਮਾਨ ਪਰਿਵਾਰ ਦੇ ਮੈਂਬਰ ਤੇ ਸਿਰਕੱਢ ਆਗੂਆਂ ਨੂੰ ਹੀ ਰਸਮਾਂ ਵਿੱਚ ਸ਼ਾਮਿਲ ਹੋਣ ਲਈ ਰਸਤਾ ਖੋਲ੍ਹਿਆ ਗਿਆ। ਮੈਨੂੰ ਵੀ ਫੇਰੂਮਾਨ ਪਰਿਵਾਰ ਦੇ ਮੈਂਬਰਾਂ ਵਿੱਚ ਜਲ-ਪ੍ਰਵਾਹ ਸਮੇਂ ਜਾਣ ਦਾ ਅਵਸਰ ਮਿਲ ਗਿਆ।

ਅੰਤਿਮ ਅਰਦਾਸ ਕੀਤੀ ਗਈ, ਜਿਸ ਵਿੱਚ ਫੇਰੂਮਾਨ ਦੀ ਧਰਮ ਪਤਨੀ ਮਾਤਾ ਕਰਤਾਰ ਕੌਰ, ਲੜਕਾ ਜਸਵੰਤ ਸਿੰਘ, ਲੜਕੀ ਸਤਵੰਤ ਕੌਰ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਕਰੀਬੀ ਰਿਸ਼ਤੇਦਾਰ ਹਾਜ਼ਰ ਸਨ। ਇਸ ਤੋਂ ਇਲਾਵਾ ਪੰਥਕ ਸੋਚ ਦੇ ਪਹਿਰੇਦਾਰਾਂ ਵਿੱਚ ਸਿਰਦਾਰ ਕਪੂਰ ਸਿੰਘ ਵੀ ਅੰਤਿਮ ਛਿਣਾਂ ਤਕ ਖ਼ਾਮੋਸ਼ ਉਸ ਮਹਾਨ ਯੋਧੇ ਦੇ ਅੰਤਿਮ ਸਫ਼ਰ ਵਿੱਚ ਹਮਸਫ਼ਰ ਸਨ। ਇਨ੍ਹਾਂ ਤੋਂ ਇਲਾਵਾ ਮਹਾਰਾਜਾ

ਯਾਦਵਿੰਦਰ ਸਿੰਘ ਦਾ ਸਹੁਰਾ ਸ. ਹਰਚੰਦ ਸਿੰਘ ਜੇਜੀ, ਸ. ਗਿਆਨ ਸਿੰਘ ਰਾੜੇਵਾਲਾ, ਸ. ਬਸੰਤ ਸਿੰਘ ਸੁਤੰਤਰ ਪਾਰਟੀ, ਡਾ. ਜਗਜੀਤ ਸਿੰਘ ਚੌਹਾਨ, ਜੱਥੇਦਾਰ ਸ. ਸੋਹਨ ਸਿੰਘ ਜਲਾਲ ਉਸਮਾ, ਸ. ਕਰਤਾਰ ਸਿੰਘ ਦੋਲੇ ਨੰਗਲ ਤੇ ਹਲਕਾ ਬਿਆਸ ਦੇ ਨੇਤਾ ਪਿਸਤੋਲ ਸਿੰਘ ਵੀ ਸ਼ਾਮਿਲ ਸਨ।

ਸੰਨ 1974 ਦੀ ਗੱਲ ਹੈ। ਸਿਰਦਾਰ ਸਾਹਿਬ ਆਲ ਕੈਨੇਡਾ ਵਿੱਚ ਸਿੱਖ ਫ਼ੈਡਰੇਸ਼ਨ ਦੇ ਸੱਦੇ 'ਤੇ ਕੈਨੇਡਾ ਦੇ ਸੂਬੇ ਬ੍ਰਿਟਿਸ਼ ਕੋਲੰਬੀਆ ਵੈਨਕੂਵਰ ਪੁੱਜੇ ਸਨ। ਇੱਥੇ ਉਨ੍ਹਾਂ ਅੰਗਰੇਜ਼ੀ ਵਿੱਚ ਲਿਖਿਆ ਲੇਖ "ਸਿੱਖਸ ਐਂਡ ਸਿੱਖਇਜ਼ਮ" ਨੂੰ ਪੜ੍ਹਿਆ ਸੀ। ਉਸ ਦੀ ਚੰਗੀ ਚਰਚਾ ਹੋਈ ਸੀ। ਉਸ ਤੋਂ ਬਾਅਦ ਉਹ ਕੁਝ ਦਿਨਾਂ ਲਈ ਉਨਟਾਰੀਓ ਸੂਬੇ ਦੇ ਤੇ ਕੈਨੇਡਾ ਦੇ ਸਭ ਤੋਂ ਵੱਡੇ ਸ਼ਹਿਰ ਟਰਾਂਟੋ ਵਿੱਚ ਪੁੱਜ ਗਏ। ਇੱਥੇ ਉਹ ਕੁਝ ਸਮਾਂ ਠਹਿਰੇ। ਪ੍ਰੋ: ਉਦੈ ਸਿੰਘ ਇੱਕ ਸਿਦਕ ਸਿਰੜ ਦੀ ਮੂਰਤ ਗੁਰਮਤਿ ਮਾਰਗ ਦਾ ਪਾਂਧੀ ਹੈ। ਨਾਮ ਜਪਣ ਵਾਲਾ ਬਾਣੀ ਦਾ ਰਸੀਆ ਤੇ ਚੱਲਦੀ ਫਿਰਦੀ ਟਕਸਾਲ ਹੈ। ਗੁਰਮਤਿ ਤੋਂ ਥੱਲੇ ਕਿਸੇ ਵੀ ਗੱਲ ਨੂੰ ਉਹ ਕਿਸੇ ਵੀ ਸੂਰਤ ਵਿੱਚ ਬਰਦਾਸ਼ਤ ਨਹੀਂ ਕਰਦਾ। ਇਹੋ ਕਾਰਨ ਹੈ ਕਿ ਉਹ ਸੁਭਾਅ ਪੱਖੋਂ ਬੜਾ ਕੌੜਾ ਤੇ ਕੋਰਾ ਹੈ। ਲੋਕ ਉਸ ਦੇ ਗ਼ੁੱਸੇ ਨੂੰ ਜਾਣਦੇ ਹਨ। ਇਸੇ ਕਾਰਨ ਕੋਈ ਸੱਜਣ ਦੋ ਘੰਟੇ ਉਸ ਕੋਲ ਬੜੀ ਮੁਸ਼ਕਲ ਨਾਲ ਬਿਤਾਉਂਦਾ ਹੈ। ਸਿਰਦਾਰ ਸਾਹਿਬ ਦੋ ਘੰਟਿਆਂ ਦੀ ਥਾਂ ਪ੍ਰੋ: ਉਦੈ ਸਿੰਘ ਦੇ ਘਰ ਕਾਫ਼ੀ ਚਿਰ ਰਹੇ। ਹਰ ਰੋਜ਼ ਸਿੱਖ ਧਰਮ-ਚਿੰਤਨ ਅਤੇ ਦਰਸ਼ਨ ਉੱਤੇ ਸਿਰਦਾਰ ਕਪੂਰ ਸਿੰਘ ਆਪਣੀ ਵਿਦਵਤਾ, ਸੂਝ, ਬਹੁਪੱਖੀ ਗਿਆਨ ਦੀ ਕਣੀਆਂ ਦੇ ਰੰਗ ਬਿਖੇਰਦੇ ਸਨ। ਸਿਰਦਾਰ ਜੀ ਪ੍ਰੋਫ਼ੈਸਰ ਸਾਹਿਬ ਤੋਂ ਦਸ ਬਾਰ੍ਹਾਂ ਸਾਲ ਵੱਡੇ ਸਨ। ਪ੍ਰੋਫ਼ੈਸਰ ਸਾਹਿਬ ਨੇ ਉਨ੍ਹਾਂ ਦਾ ਬਹੁਤ ਸਤਿਕਾਰ ਤੇ ਬਣਦੀ ਆਉ ਭਗਤ ਵੀ ਕੀਤੀ। ਜਦੋਂ ਸਿਰਦਾਰ ਸਾਹਿਬ ਜਾਣ ਲੱਗੇ ਤਾਂ ਉਨ੍ਹਾਂ ਨੇ ਇੱਕ ਕੀਮਤੀ ਪੈੱਨ ਉਨ੍ਹਾਂ ਨੂੰ ਭੇਂਟ ਕੀਤਾ। ਭਾਰਤ ਪੁੱਜ ਕੇ ਸਿਰਦਾਰ ਸਾਹਿਬ ਨੇ ਉਸ ਗੁਰਸਿੱਖ ਪ੍ਰੋਫ਼ੈਸਰ ਦਾ ਬੜੇ ਸੋਹਣੇ ਸ਼ਬਦਾਂ ਰਾਹੀਂ ਧੰਨਵਾਦ ਕੀਤਾ। ਉਨ੍ਹਾਂ ਭਵਿਖ ਵਿੱਚ ਮੁੜ ਮਿਲਣ ਬਾਰੇ ਸਿਰਫ਼ ਇਹੋ ਕਿਹਾ, "ਸ਼ਰੀਰ ਨਾਸ਼ਵਾਨ ਹਨ, ਫੇਰ ਤੁਹਾਨੂੰ ਕਦੇ ਮਿਲਣ ਦਾ ਸੁਭਾਗ ਪ੍ਰਾਪਤ ਹੋਣਾ ਗੁਰੂ ਦੇ ਭਾਣੇ ਅੰਦਰ ਹੈ, ਪਰ ਤੁਹਾਡੇ ਨਾਲ ਸ਼ਬਦ ਦਾ ਮੇਲ ਹੁੰਦਾ ਰਹੇ, ਇਹ ਮੇਰੀ ਪ੍ਰਬਲ ਇੱਛਾ ਹੈ।" ਉਪਰੋਕਤ ਸ਼ਬਦਾਂ ਦਾ ਪ੍ਰਗਟਾਵਾ ਪੱਤਰ ਰਾਹੀਂ 5 ਨਵੰਬਰ 1974 ਨੂੰ ਕੀਤਾ।

ਇਸੇ ਤਰ੍ਹਾਂ ਕੈਨੇਡਾ ਦੇ ਕੁਛ ਇੱਕ ਕੌੜੇ ਮਿੱਠੇ ਤਜਰਬੇ ਬੀਤੇ ਇਤਿਹਾਸ ਤੇ ਯਾਦਾਂ ਨੂੰ ਉਜਾਗਰ ਕਰਦੇ ਹਨ, ਜਿਨ੍ਹਾਂ ਦਾ ਪ੍ਰਗਟਾਵਾ ਸਿਰਦਾਰ ਸਾਹਿਬ ਦੇ ਦੋ ਮਹੱਤਵਪੂਰਣ ਤੇ ਇਤਿਹਾਸਕ ਪੱਤਰਾਂ ਤੋਂ ਮਿਲਦਾ ਹੈ। ਇਸ ਵਿੱਚ ਉਨ੍ਹਾਂ ਦੇ ਨਿਰਮਲ, ਨਿਰਛਲ ਤਿਆਗ ਤੇ ਉਦਾਰਤਾ ਦੇ ਅਨੂਠੇ ਸੰਕੇਤ ਮਿਲਦੇ ਹਨ। ਜਿਸ ਤਰ੍ਹਾਂ ਕੈਨੇਡਾ ਦੇ ਸਡਬਰੀ ਇਲਾਕੇ ਵਿੱਚ ਇੱਕ ਸਰਦਾਰ ਇਨ੍ਹਾਂ ਨੂੰ ਟੇਢੀਆਂ ਅੱਖਾਂ ਨਾਲ ਨਿਹਾਰਦਾ ਰਿਹਾ। ਉਸ ਨੇ ਇਨ੍ਹਾਂ ਨਾਲ ਕਈ ਵਾਰ ਸੰਵਾਦ ਵੀ ਕੀਤਾ। ਉਹ ਕਹਿਣ ਲੱਗੇ ਕਿ ਐਮ. ਐਸ. ਰੰਧਾਵਾ ਸਾਹਿਬ (I.C.S) ਇੱਕ ਕੇਸਹੀਨ ਸੱਜਣ ਨੂੰ

ਬੁਲਾਵਾਂਗੇ। ਉਹਨਾਂ ਨੇ ਇਹਨਾਂ ਨੂੰ ਕਿਹਾ ਕਿ ਤੁਸੀਂ ਇੱਥੇ ਕੇਸਾਂ ਦੀ ਗੱਲ ਨਾ ਕਰੋ। ਅਮਰੀਕਾ ਵਿੱਚ ਕੇਸ ਨਹੀਂ ਪੁੱਗਦੇ ਪਰ ਸਰਦਾਰ ਜੀ ਨੇ ਇਸ ਦਾ ਮੂੰਹ ਤੋੜਵਾਂ ਜਵਾਬ ਆਪਣੇ ਪੱਤਰ ਵਿੱਚ ਦਿੱਤਾ। ਪ੍ਰੋ: ਉਦੈ ਸਿੰਘ ਨੂੰ ਟੋਰਾਂਟੋ ਵਿਖੇ ਭੇਜੇ ਗਏ ਇਸ ਪੱਤਰ ਦੀ ਨਕਲ, ਮੂਲ ਰੂਪ ਵਿੱਚ ਪਾਠਕ ਪੁਸਤਕ 'ਪੰਚਨਦ' ਵਿੱਚ ਵੇਖ ਸਕਦੇ ਹਨ, ਜਿਸ ਤੋਂ ਉਨ੍ਹਾਂ ਦੀ ਸਿੱਖੀ ਪ੍ਰਤੀ ਭਾਵਨਾ ਤੇ ਵਲਵਲੇ ਦੇ ਝਲਕਾਰੇ ਆਪ-ਮੁਹਾਰੇ ਵੇਖੇ ਜਾ ਸਕਦੇ ਹਨ।[1]

ਆਲ ਕੈਨੇਡਾ ਸਿੱਖ ਫ਼ੈਡਰੇਸ਼ਨ ਵੈਨਕੂਵਰ ਨੇ ਸਿਰਦਾਰ ਕਪੂਰ ਸਿੰਘ ਨੂੰ ਕੈਨੇਡਾ ਬੁਲਾਉਣ ਲਈ ਚੰਦਾ ਇਕੱਠਾ ਕੀਤਾ। ਉਹ ਸਿਰਦਾਰ ਸਾਹਿਬ ਨੂੰ ਉਹਨਾਂ ਦੇ ਪੁਰਾਣੇ ਕੱਪੜੇ ਦੇਖ ਕੇ ਦੋ ਸੂਟ ਬਣਵਾ ਕੇ ਦੇਣ ਲੱਗੇ ਸਨ। ਪਰ ਸਿਰਦਾਰ ਸਾਹਿਬ ਨੇ ਕਿਹਾ ਕਿ ਇਨ੍ਹਾਂ ਪੈਸਿਆਂ ਨਾਲ ਮੈਨੂੰ 'Latest Encyclopaedia Britannica' ਸਮੁੰਦਰ ਰਾਹੀਂ ਭਿਜਵਾ ਦਿਓ। ਭੇਜਣ ਵਾਲੇ ਇਹ ਗੱਲ ਮੰਨ ਵੀ ਗਏ ਪਰ ਬਾਅਦ ਵਿੱਚ ਇਹ ਗੱਲ ਆਖ ਮੁੱਕਰ ਵੀ ਗਏ ਕਿ ਪੈਸੇ ਹੋਰ ਥਾਂ ਖ਼ਰਚ ਹੋ ਗਏ। ਇਹ ਹੈ ਸਿਰਦਾਰ ਸਾਹਿਬ ਦੀਆਂ ਆਪਣੀਆਂ ਤੰਗੀਆਂ ਤੁਰਸ਼ੀਆਂ ਤੇ ਉਹਨਾਂ ਦੇ ਨਿਰਮਲ, ਨਿਰਛਲ, ਉਦਾਰਤਾ ਭਰੇ ਤੇ ਨਿਆਰੇ ਸੁਭਾਅ ਦੀ ਇੱਕ ਤਸਵੀਰ। ਉਹ ਕੱਪੜੇ ਲੀੜਿਆਂ ਤੋਂ ਵਧੇਰੇ ਅਨੂਪਮ ਸੁਗਾਤ ਗਿਆਨ ਦੇ ਭੰਡਾਰੇ ਪ੍ਰਾਪਤ ਕਰਨ ਦੀ ਹੀ ਸ਼ਰਧਾ ਰੱਖਦੇ ਸਨ। ਇਹ ਘਟਨਾ ਉਨ੍ਹਾਂ ਪ੍ਰੋ: ਉਦੈ ਸਿੰਘ ਨੂੰ 31 ਜਨਵਰੀ 1976 ਨੂੰ ਲਿਖੇ ਪੱਤਰ ਰਾਹੀਂ ਸਾਂਝੀ ਕੀਤੀ ਸੀ। ਇਹ ਦੋਨੋਂ ਪੱਤਰ ਪ੍ਰੋ: ਉਦੈ ਸਿੰਘ ਜ਼ਿੰਦਗੀ ਦੇ ਅਨਮੋਲ ਹੀਰਿਆਂ ਵਾਂਗ ਉਹ ਛਾਤੀ ਨਾਲ ਲਾਈ ਫਿਰਦਾ ਹੈ, ਜਿਵੇਂ ਉਹਨੂੰ ਅਲਾਦੀਨ ਦਾ ਚਿਰਾਗ਼ ਮਿਲ ਗਿਆ ਹੋਵੇ।[2]

ਉਨ੍ਹਾਂ ਵਿੱਚ ਇੱਕ ਵਿਸ਼ੇਸ਼ ਗੁਣ ਜੋ ਦੇਖਣ ਵਿੱਚ ਆਇਆ ਹੈ, ਉਹ ਆਪਣੇ ਸਮਕਾਲੀ ਵਿਦਵਾਨਾਂ ਦਾ ਦਿਲ ਜਾਨ ਨਾਲ ਸਤਿਕਾਰ ਕਰਦੇ ਸਨ। ਇਸ ਦੀ ਇੱਕ ਜੀਉਂਦੀ ਜਾਗਦੀ ਮਿਸਾਲ ਸੰਨ 1976 ਦੀ ਹੈ। ਸਿਰਦਾਰ ਸਾਹਿਬ ਦੇ ਅਤਿ ਨੇੜੇ ਦੇ ਦੋਸਤਾਂ ਵਿੱਚ ਭਾਈ ਸਾਹਿਬ ਧਰਮ ਅਨੰਤ ਸਿੰਘ ਵੀ ਸਨ। ਉਹ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਸਨ। ਉਹ ਉਮਰ ਵਿੱਚ ਸਿਰਦਾਰ ਸਾਹਿਬ ਤੋਂ 21 ਸਾਲ ਵੱਡੇ ਸਨ। ਉਨ੍ਹਾਂ ਦਾ ਘਰ ਰਣਜੀਤ ਪੁਰਾ, ਗਲੀ ਨੰ. 4, ਅੰਮ੍ਰਿਤਸਰ ਸਾਹਿਬ ਵਿਖੇ ਸੀ। ਉਹ ਸਿੱਖ ਦਰਸ਼ਨ ਤੇ ਸਿੱਖ ਚਿੰਤਨ ਦੀ ਇੱਕ ਮਹਾਨ ਹਸਤੀ ਸਨ। ਉਨ੍ਹਾਂ ਦੀਆਂ ਅੱਖਾਂ ਦੀ ਜੋਤ ਸਮਾਪਤ ਹੋ ਚੁੱਕੀ ਸੀ, ਪਰ ਉਹ ਸਦਾ ਸਤਿਕਾਰ ਵਜੋਂ ਉਠ ਕੇ ਅਗਲਵਾਂਢੀ (ਅੱਗੇ ਵੱਧ ਕੇ) ਸਿਰਦਾਰ ਸਾਹਿਬ ਨੂੰ ਰਸੀਵ ਕਰਦੇ ਸਨ। ਸਿਰਦਾਰ ਸਾਹਿਬ ਵਿਦਵਾਨਾਂ ਦੇ ਕਿੰਨੇ ਕਦਰਦਾਨ ਸਨ, ਉਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ, ਜਦੋਂ ਉਨ੍ਹਾਂ ਜਾਣਾ ਤਾਂ ਬਾਹਰ ਬੂਹੇ ਦੀ ਸਰਦ ਉੱਤੇ ਤਿੰਨ ਵਾਰ ਹੱਥ ਲਾ ਕੇ ਮੱਥੇ ਲਾਉਣਾ ਤੇ ਨਮਸਕਾਰ ਕਰਦੇ ਸਨ। ਇਹ ਸੀ ਖ਼ਾਸੀਅਤ ਸਿਰਦਾਰ ਕਪੂਰ ਸਿੰਘ ਦੇ ਉੱਚੇ ਤੇ ਸੁੱਚੇ ਜੀਵਨ ਦੀ ਵਡਿਆਈ।

---

1. 23 ਜਨਵਰੀ 1976 ਦਾ ਪੱਤਰ ਪੁਸਤਕ 'ਪੰਚਨਦ' ਵਿੱਚ ਪੜ੍ਹਿਆ ਜਾ ਸਕਦਾ ਹੈ।
2. ਇਸ ਪੱਤਰ ਦੀ ਨਕਲ ਕਾਪੀ ਪੁਸਤਕ 'ਪੰਚਨਦ' ਵਿੱਚ ਵੇਖ ਸਕਦੇ ਹੋ।

ਸਿਰਦਾਰ ਜੀ ਦੀ ਇੱਕ ਵਿਸ਼ੇਸ਼ਤਾਈ ਇਹ ਸੀ ਕਿ ਉਹ ਆਪਣੇ ਸਮੁੱਚੇ ਜੀਵਨ ਕਾਲ ਦੇ ਵਿੱਚ ਜਲਸੇ ਜਲੂਸਾਂ, ਮੋਰਚਿਆਂ ਵਿੱਚ ਨਹੀਂ ਸਨ ਜਾਂਦੇ। ਉਹ ਸਦਾ ਵੱਡੀਆਂ ਭੀੜਾਂ ਤੇ ਇਕੱਠਾਂ ਤੋਂ ਦੂਰ ਹੀ ਰਹੇ। ਸੰਨ 1979-80 ਦੀ ਗੱਲ ਹੈ। ਮੈਂ ਦੁਸਹਿਰੇ ਵਾਲੇ ਇੱਕ ਦਿਨ ਸੈਕਟਰ 17 ਚੰਡੀਗੜ੍ਹ ਵਿੱਚ ਘੁੰਮ ਰਿਹਾ ਸੀ ਤਾਂ ਭਾਈ ਸਾਹਿਬ ਜੀ ਨਾਲ ਅਚਾਨਕ ਮੇਲ ਹੋ ਗਿਆ। ਮੈਂ ਉਹਨਾਂ ਨੂੰ ਫਤਿਹ ਬੁਲਾਈ ਤੇ ਉਨ੍ਹਾਂ ਨੇ ਵੀ ਭਰਵੀਂ ਆਵਾਜ਼ ਵਿੱਚ ਗੱਜ ਕੇ ਫਤਿਹ ਦਾ ਉੱਤਰ ਦਿੱਤਾ। ਦੁਸਹਿਰੇ ਦਾ ਦਿਨ ਹੋਣ ਕਾਰਨ ਭੀੜ ਬਹੁਤ ਵੱਡੀ ਸੀ, ਜਿਸ ਨੇ ਪੂਰੇ ਮੇਲੇ ਦਾ ਰੂਪ ਅਖ਼ਤਿਆਰ ਕੀਤਾ ਹੋਇਆ ਸੀ। ਕਹਿਣ ਲੱਗੇ—ਸਿਰਦਾਰ ਜੀ! ਤੁਹਾਡੀ ਮੇਹਰਬਾਨੀ ਹੋਵੇ ਜੇ ਤੁਸੀਂ ਮੈਨੂੰ ਭੀੜ ਵਿੱਚੋਂ ਬਾਹਰ ਕੱਢ ਆਉ। ਮੈਂ ਉਹਨਾਂ ਨੂੰ ਨਾਲ ਲੈ ਕੇ ਉਥੇ ਛੱਡਿਆ ਜਿੱਥੇ ਭੀੜ ਖ਼ਤਮ ਹੋ ਚੁੱਕੀ ਸੀ। ਕਹਿਣ ਲੱਗੇ—ਹੁਣ ਮੈਨੂੰ ਸੈਕਟਰ 11 ਚੰਡੀਗੜ੍ਹ ਦਾ ਰਸਤਾ ਦੱਸ ਦਿਉ, ਮੈਂ ਉਧਰ ਨੂੰ ਜਾਣਾ ਹੈ। ਮੈਂ ਉਹਨਾਂ ਦੀ ਇਸ ਮਸਤੀ ਵਾਲੀ ਮੌਜ ਨੂੰ ਵੇਖ ਕੇ ਬਹੁਤ ਹੈਰਾਨ ਹੋਇਆ।

ਅੰਮ੍ਰਿਤਸਰ ਸਾਹਿਬ ਸੰਨ 1978, 13 ਅਪ੍ਰੈਲ ਦਾ ਦਿਹਾੜਾ ਵੀ ਖ਼ੂਨੀ ਵਿਸਾਖੀ ਦੇ ਨਾਉਂ ਨਾਲ ਜਾਣਿਆ ਜਾਂਦਾ ਹੈ। ਇਸ ਦਿਨ ਸਿੰਘਾਂ ਤੇ ਨਕਲੀ ਨਿਰੰਕਾਰੀਆਂ ਵਿਚਾਲੇ ਹੋਏ ਵਿਵਾਦ 'ਤੇ ਗੁਰੂ ਦੇ ਪਿਆਰੇ ਤੇ ਦੁਲਾਰੇ ਤੇਰ੍ਹਾਂ ਸਿੰਘ ਸਤਿਗੁਰੂ ਜੀ ਦੀ ਆਨ ਤੇ ਸ਼ਾਨ 'ਤੇ ਪਹਿਰਾ ਦਿੰਦੇ ਹੋਏ ਸ਼ਹੀਦੀ ਜਾਮਾ ਪੀ ਗਏ। ਇਨ੍ਹਾਂ ਸਿੰਘਾਂ ਦੀ ਯਾਦ ਵਿੱਚ 22 ਅਪ੍ਰੈਲ 1978 ਨੂੰ ਮੰਜੀ ਸਾਹਿਬ ਵਿਖੇ ਭੋਗ ਸਮਾਗਮ ਰੱਖੇ ਗਏ ਸਨ, ਜਿੱਥੇ ਬੜੇ ਵੱਡੇ ਇਤਿਹਾਸਕ ਦੀਵਾਨ ਸਜੇ ਸਨ। ਇਸ ਸਮੇਂ ਸਿੱਖਾਂ ਦੀਆਂ ਵੱਖ ਵੱਖ ਸੰਸਥਾਵਾਂ ਦੇ ਮੁਖੀ, ਲੀਡਰ, ਵਿਦਵਾਨ, ਸੰਤ, ਮਹਾਂਪੁਰਖ ਪੁੱਜੇ ਸਨ। ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਵੀ ਸਤਿਗੁਰੂ ਦੀ ਹਜ਼ੂਰੀ ਵਿੱਚ ਸੁਸ਼ੋਭਿਤ ਸਨ।

ਜਦੋਂ ਸਿਰਦਾਰ ਕਪੂਰ ਸਿੰਘ ਜੀ ਦੀ ਵਾਰੀ ਆਈ ਤਾਂ ਆਪ ਜੀ ਨੇ ਸੰਗਤਾਂ ਅੱਗੇ ਆਪਣਾ ਭਾਸ਼ਣ ਦੇਣਾ ਸ਼ੁਰੂ ਕੀਤਾ। ਭਾਸ਼ਣ ਵਿੱਚ ਉਨ੍ਹਾਂ ਉੱਚ ਕੋਟੀ ਦੇ ਵਿਦਵਾਨ ਸ਼੍ਰੀ ਅਰੋਬਿੰਦੋ ਘੋਸ਼ ਦਾ ਕਿਸੇ ਪ੍ਰਸੰਗ ਵਿੱਚ ਜ਼ਿਕਰ ਕੀਤਾ, ਜਿਸ ਵਿੱਚ ਦੱਸਿਆ ਕਿ ਸਿੱਖ ਕੌਮ ਨਾਲ ਬਹੁਤ ਧੱਕਾ ਹੋ ਰਿਹਾ ਹੈ। ਸਿਰਦਾਰ ਸਾਹਿਬ ਦਾ ਭਾਸ਼ਨ ਵਧੇਰੇ ਬੌਧਿਕ ਪੱਧਰ ਦਾ ਸੀ। ਸੰਗਤਾਂ ਆਪ ਦੀ ਵਿਦਵਤਾ ਨੂੰ ਸਮਝ ਨਾ ਸਕੀਆਂ। ਉਹ ਉੱਚੀ ਆਵਾਜ਼ ਵਿੱਚ ਆਪੋ-ਆਪਣੇ ਸਥਾਨ ਉੱਤੇ ਖੜੇ ਹੋ ਕੇ ਕਹਿਣ ਲੱਗੇ ਕਿ ਇਨ੍ਹਾਂ ਨੂੰ ਥੱਲੇ ਉਤਾਰ ਦਿਓ। ਫਿਰ ਭਾਈ ਸਾਹਿਬ ਕਪੂਰ ਸਿੰਘ ਜੀ ਪੂਰੇ ਮਲਵਈ ਲਹਿਜੇ ਵਿੱਚ ਬੋਲੇ, "ਬੋਲਾਂ ਕਿ ਨਾ ਬੋਲਾਂ?" ਸੰਗਤਾਂ ਵੱਲੋਂ ਆਵਾਜ਼ਾਂ ਕੱਸੀਆਂ ਗਈਆਂ—ਨਾ, ਨਾ, ਨਾ! ਇਹ ਗੱਲ ਵੇਖਦੇ ਸਾਰ ਹੀ ਉਸ ਸਮੇਂ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਗੁਰਚਰਨ ਸਿੰਘ ਟੌਹੜਾ ਇੱਕ ਦਮ ਖੜੇ ਹੋ ਗਏ। ਉਨ੍ਹਾਂ ਮਾਈਕ ਤੋਂ ਸਿਰਫ਼ ਇਹ ਕਿਹਾ, "ਸਾਧ ਸੰਗਤ ਜੀ! ਇਹ ਕੌਮ ਦੇ ਬੜੇ ਵਿਦਵਾਨ ਤੇ ਅਨਮੋਲ ਹੀਰੇ ਹਨ।" ਤਦ ਫਿਰ ਸ. ਕਪੂਰ ਸਿੰਘ ਜੀ ਨੇ ਆਪ ਆਪਣੇ ਭਾਸ਼ਣ ਨੂੰ ਪੂਰਾ ਕਰਦੇ ਹੋਏ ਸਿੱਖ ਕੌਮ ਨੂੰ ਦਰਪੇਸ਼ ਮੁਸ਼ਕਲਾਂ 'ਤੇ ਚਾਨਣਾ

ਪਾਉਣ ਦਾ ਯਤਨ ਕੀਤਾ। ਉਨ੍ਹਾਂ ਵੱਲੋਂ ਪੰਥ ਵਿੱਚ ਆ ਰਹੀਆਂ ਅਜਿਹੀਆਂ ਚੁਣੌਤੀਆਂ ਨੂੰ ਕਿਵੇਂ ਠੱਲ੍ਹ ਪਾਈ ਜਾ ਸਕਦੀ ਹੈ, ਪ੍ਰਤੀ ਪੂਰੇ ਤਰਕ ਤੇ ਦਲੀਲ ਨਾਲ ਆਪਣੀ ਗੱਲ ਕਹੀ। ਸੰਗਤਾਂ ਵੱਲੋਂ ਫਿਰ ਜੈਕਾਰੇ ਤੇ ਜੈਕਾਰਾ ਛੱਡਿਆ ਜਾਣ ਲੱਗਾ। ਇਹ ਉਹਨਾਂ ਦੀ ਸ਼ਖ਼ਸੀਅਤ ਦੀ ਸੋਹਣੀ ਝਲਕ ਮੇਰੀਆਂ ਅੱਖਾਂ ਨੇ ਖ਼ੁਦ ਵੇਖੀ ਤੇ ਸੁਣੀ। ਸੱਚਮੁੱਚ ਉਹ ਸਿੱਖਾਂ ਦੀ ਇੱਕ ਧੜਕਣ ਸੀ।

ਮੇਰੇ ਇੱਕ ਗੁਰਸਿੱਖ ਮਿੱਤਰ ਪਿਆਰੇ ਭਾਈ ਬਿਕਰਮਜੀਤ ਸਿੰਘ ਜੀ ਸੋਢੀ ਸ਼ਹੀਦ ਮਿਸ਼ਨਰੀ ਕਾਲਜ 'ਚੋਂ ਆਪਣੀ ਪੜ੍ਹਾਈ ਖ਼ਤਮ ਕਰ ਕੇ ਅਪ੍ਰੈਲ 1978 ਦੇ ਅੰਤਲੇ ਹਫ਼ਤੇ ਚੰਡੀਗੜ੍ਹ ਵਿਖੇ ਆ ਗਏ। ਇੱਕ ਦਿਨ ਉਨ੍ਹਾਂ ਦਾ ਮੇਲ ਨਾਮਵਰ ਸਿੱਖ ਮਿਸ਼ਨਰੀ ਭਾਈ ਜਸਵੀਰ ਸਿੰਘ ਨਾਲ ਹੋ ਗਿਆ। ਉਹ ਉਹਨਾਂ ਨੂੰ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੇ ਦਰਸ਼ਨ ਕਰਨ ਤੇ ਕਰਵਾਉਣ ਸੈਕਟਰ ਗਿਆਰਾਂ ਉਨ੍ਹਾਂ ਦੀ ਕੋਠੀ ਲੈ ਗਏ। ਸੋਢੀ ਸਾਹਿਬ ਨੇ ਵੀ 'ਸਾਚੀ ਸਾਖੀ' ਪੜ੍ਹੀ ਹੋਈ ਸੀ। ਸੁਭਾਵਿਕ ਉਨ੍ਹਾਂ ਦੇ ਦਰਸ਼ਨ ਦੀਦਾਰੇ ਕਰਨ ਦੀ ਖਿੱਚ ਵੀ ਸੀ। ਉਨ੍ਹਾਂ ਕੋਠੀ ਪਹੁੰਚ ਕੇ ਫਤਿਹ ਸਾਂਝੀ ਕੀਤੀ। ਸਿਰਦਾਰ ਸਾਹਿਬ ਨੇ ਉਹਨਾਂ ਨੂੰ ਬਰਾਂਡੇ ਵਿੱਚ ਪਈਆਂ ਬੈਂਤ ਦੀਆਂ ਕੁਰਸੀਆਂ 'ਤੇ ਬੈਠਣ ਦਾ ਸੰਕੇਤ ਦੇਂਦੇ ਹੋਏ ਨੌਕਰ ਨੂੰ ਪਾਣੀ ਦੇ ਗਲਾਸ ਲਿਆਉਣ ਲਈ ਹੁਕਮ ਚਾੜ੍ਹ ਦਿੱਤਾ। ਨੌਕਰ ਪਾਣੀ ਕੱਚ ਦੇ ਗਲਾਸਾਂ ਵਿੱਚ ਲੈ ਆਇਆ। ਸੋਢੀ ਸਾਹਿਬ ਉਨ੍ਹਾਂ ਦਿਨਾਂ ਵਿੱਚ ਕੱਚ ਦੇ ਭਾਂਡੇ ਦੀ ਵਰਤੋਂ ਨਹੀਂ ਸਨ ਕਰਦੇ। ਸੋ ਉਨ੍ਹਾਂ ਪਾਣੀ ਲੈਣ ਤੋਂ ਇਨਕਾਰ ਕਰ ਦਿੱਤਾ, ਜਿਸ 'ਤੇ ਭਾਈ ਜਸਵੀਰ ਸਿੰਘ ਨੇ ਕਿਹਾ ਕਿ ਇਹ ਕੱਚ ਦੇ ਗਲਾਸ ਵਿੱਚ ਪਾਣੀ ਨਹੀਂ ਪੀਂਦੇ।

ਸਿਰਦਾਰ ਸਾਹਿਬ ਨੇ ਫਿਰ ਗਰਜਵੀਂ ਆਵਾਜ਼ ਵਿੱਚ ਨੌਕਰ ਨੂੰ ਆਵਾਜ਼ ਦਿੱਤੀ ਕਿ ਸਟੀਲ ਯਾ ਪਿਤਲ ਦੇ ਗਲਾਸ ਨੂੰ ਚੰਗੀ ਤਰ੍ਹਾਂ ਮਾਂਜ ਕੇ ਸਰਦਾਰ ਸਾਹਿਬ ਨੂੰ ਜਲ ਛਕਾਉਣ ਦੀ ਸੇਵਾ ਕਰੋ। ਨਾਲ ਹੀ ਸੋਢੀ ਸਾਹਿਬ ਨੂੰ ਕਿਹਾ ਕਿ ਸਰਦਾਰ ਜੀ ਇਹ ਬਹੁਤ ਚੰਗੀ ਗੱਲ ਹੈ ਕਿ ਵੱਧ ਤੋਂ ਵੱਧ ਸੁੱਚਮ ਰੱਖੀ ਜਾਵੇ, ਪਰ ਔਖੀ ਬਹੁਤ ਹੈ। ਨੇਮ ਨਿਭਦਾ ਨਹੀਂ। ਸਿਰਦਾਰ ਕਪੂਰ ਸਿੰਘ ਜੀ ਦੂਜਿਆਂ ਦੇ ਨਿੱਜੀ ਜੀਵਨ ਦੀਆਂ ਕਦਰਾਂ-ਕੀਮਤਾਂ ਦਾ ਪੂਰਾ ਸਤਿਕਾਰ ਕਰਦੇ ਸਨ।

ਸੰਨ 1982 ਨੂੰ ਸਿਰਦਾਰ ਸਾਹਿਬ ਚੰਡੀਗੜ੍ਹ ਤੋਂ ਜਗਰਾਵਾਂ ਪੱਕੇ ਤੌਰ 'ਤੇ ਆਪਣੇ ਪਿੰਡ ਆ ਕੇ ਰਹਿਣ ਲੱਗੇ। ਇੱਕ ਦਿਨ ਇਸ਼ਨਾਨ ਕਰਨ ਸਮੇਂ 13 ਜੂਨ 1982 ਨੂੰ ਗੁਸਲਖ਼ਾਨੇ ਵਿੱਚ ਹੀ ਦਿਲ ਦਾ ਦੌਰਾ ਪੈ ਗਿਆ। ਇਨ੍ਹਾਂ ਨੂੰ ਚੁੱਕ ਕੇ ਕਮਰੇ ਦੇ ਬੈੱਡ 'ਤੇ ਪਾਇਆ ਗਿਆ। ਆਪ ਬਸਤਰ ਹੀਣ ਸਨ। ਛੋਟਾ ਭਰਾ ਗੰਗਾ ਸਿੰਘ ਦੂਸਰੇ ਗੁਸਲਖ਼ਾਨੇ ਵਿੱਚ ਇਸ਼ਨਾਨ ਕਰ ਰਹੇ ਸਨ। ਇਨ੍ਹਾਂ ਦੇ ਭਤੀਜੇ ਸਰਦਾਰ ਚੰਚਲ ਸਿੰਘ ਤੇ ਉਸ ਦੀ ਧਰਮ ਪਤਨੀ ਨੇ ਇਨ੍ਹਾਂ ਦੇ ਬਸਤਰ ਪਾਏ। ਛੋਟਾ ਭਰਾ ਤੁਰੰਤ ਡਾਕਟਰ ਨੂੰ ਬੁਲਾ ਕੇ ਲੈ ਆਇਆ। ਇਨ੍ਹਾਂ ਨੂੰ ਸੁਰਤ ਨਹੀਂ ਸੀ ਤੇ ਇਹ ਬੇਹੋਸ਼ ਸਨ। ਡਾਕਟਰ ਨੇ ਦੇਖਿਆ ਕਿ ਇਨ੍ਹਾਂ ਨੂੰ ਦਿਲ ਦਾ ਦੌਰਾ ਪਿਆ ਹੈ। ਇਨ੍ਹਾਂ ਨੂੰ ਮੁੜ ਚੰਡੀਗੜ੍ਹ ਲਿਆਂਦਾ ਗਿਆ। ਇਹ PGI ਦੇ ਡਾਕਟਰਜ਼ ਦੀ ਦੇਖ ਰੇਖ ਹੇਠ ਰਹੇ। ਉੱਥੇ ਇਹ ਅਧਰੰਗ ਦਾ ਸ਼ਿਕਾਰ ਹੋ ਗਏ। ਮੁੜ ਇਨ੍ਹਾਂ ਦਾ ਭਤੀਜਾ ਚੰਚਲ

ਸਿੰਘ ਇਹਨਾਂ ਨੂੰ ਜੱਦੀ ਘਰ ਜਗਰਾਉਂ ਲੈ ਆਇਆ। ਇਨ੍ਹਾਂ ਸਾਫ਼ ਕਹਿ ਦਿੱਤਾ ਕਿ ਹੁਣ ਮੈਂ PGI ਇਲਾਜ ਨਹੀਂ ਕਰਵਾਉਣਾ। ਫਿਰ ਇਹ ਜਗਰਾਵਾਂ ਆ ਗਏ। ਡਾਕਟਰ ਕਟਿਆਣੀ ਕੁਝ ਦੇਰ ਇਨ੍ਹਾਂ ਦਾ ਇਲਾਜ ਕਰਦੇ ਰਹੇ।

ਅਮਰੀਕਾ ਵਿੱਚ ਇਨ੍ਹਾਂ ਦਾ ਲੜਕਾ ਸਰਦਾਰ ਇੰਦਰਜੀਤ ਸਿੰਘ World Bank ਵਿੱਚ ਵੱਡੀ ਪੋਸਟ 'ਤੇ ਤੈਨਾਤ ਸੀ। ਇਸ ਲਈ ਪੁੱਤਰ ਨੇ ਆਪਣੇ ਪਿਤਾ ਨੂੰ ਆਪਣੇ ਪਾਸ ਅਮਰੀਕਾ ਬੁਲਾ ਲਿਆ। ਨਰਵਜ਼ ਸਿਸਟਮ ਦੀ ਪੜਤਾਲ ਕਰਨ ਲਈ ਡਾਕਟਰਾਂ ਨੇ ਅਮਰੀਕਾ ਦੇ ਇੱਕ ਹਸਪਤਾਲ ਵਿੱਚ ਇਨ੍ਹਾਂ ਦਾ ਐਕਸ ਰੇ ਕੀਤਾ। ਦਿਮਾਗ਼ ਦੀ ਨਾੜੀ ਵਿੱਚ ਕੁਝ ਰੁਕਾਵਟਾਂ ਹੋਣ ਕਾਰਨ ਸਿਰ ਦਾ ਛੋਟਾ ਜਿਹਾ ਅਪਰੇਸ਼ਨ ਕਰਨ ਦਾ ਫ਼ੈਸਲਾ ਕੀਤਾ। ਅਪਰੇਸ਼ਨ ਹਿੱਤ ਇਨ੍ਹਾਂ ਨੂੰ ਥੋੜ੍ਹੇ ਜਿਹੇ ਵਾਲ ਕੱਟਣ ਦੀ ਬੇਨਤੀ ਕਰ ਦਿੱਤੀ। ਇਨ੍ਹਾਂ ਆਪਣੇ ਸੁਭਾਵ ਅਨੁਸਾਰ ਕੜਕ ਕੇ ਕਿਹਾ ਕਿ ਮੇਰੇ ਕਮਰੇ ਵਿੱਚੋਂ ਬਾਹਰ ਹੋ ਜਾਵੋ। ਤੁਹਾਡੀ ਇਹ ਗੱਲ ਕਹਿਣ ਦੀ ਹਿੰਮਤ ਹੀ ਕਿਵੇਂ ਪਈ। ਕੇਸਾਂ ਦੀ ਖ਼ਾਤਰ ਤਾਂ ਅਸੀਂ ਬੰਦ ਬੰਦ ਕਟਵਾਏ, ਚਰਖੜੀਆਂ 'ਤੇ ਚੜ੍ਹੇ, ਨੀਹਾਂ ਵਿੱਚ ਚਣਾਏ ਗਏ। ਤੁਸੀਂ ਇਹ ਸ਼ਬਦ ਕਹਿਣ ਦੀ ਹਿੰਮਤ ਕਿਵੇਂ ਕਰ ਲਈ ? ਮੈਂ ਕਿਸੇ ਵੀ ਕੀਮਤ 'ਤੇ ਕੇਸ ਨਹੀਂ ਕਟਵਾਉਣੇ। ਮੈਂ ਆਪਣੀਆਂ ਸ਼ਾਨਦਾਰ ਸਿੱਖ ਰਵਾਇਤਾਂ ਤੇ ਸਿੱਖ ਵਿਰਸੇ ਨੂੰ ਗਵਾਉਣਾ ਨਹੀਂ ਚਾਹੁੰਦਾ। ਸਿਰਦਾਰ ਸਾਹਿਬ ਨੂੰ ਨਿਰਾਸ਼ਾ ਦਾ ਮੂੰਹ ਵੇਖਣਾ ਪਿਆ। ਆਪਣੇ ਲੜਕੇ ਨੂੰ ਕਿਹਾ ਕਿ ਹੁਣੇ ਹੀ ਮੇਰੀ ਇੰਡੀਆ ਦੀ ਟਿਕਟ ਕਟਵਾ ਦੇ, ਮੈਂ ਇੱਥੇ ਹੁਣ ਰਹਿਣਾ ਨਹੀਂ ਚਾਹੁੰਦਾ। ਮੈਂ ਆਪਣਾ ਅੰਤਿਮ ਸਮਾਂ ਆਪਣੀ ਮਿੱਟੀ ਦੇ ਵਿੱਚ, ਆਪਣੇ ਪਿੰਡ ਹੀ ਹੰਢਾਉਣਾ ਚਾਹੁੰਦਾ ਹਾਂ।

ਕੁਝ ਦੇਰ ਬਾਅਦ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਇਸ ਗੱਲ ਦਾ ਅਹਿਸਾਸ ਹੋਇਆ ਕਿ ਸਿੱਖਾਂ ਦਾ ਇੱਕ ਮਹਾਨ ਵਿਦਵਾਨ ਚੰਗੇ ਤੇ ਵਧੀਆ ਇਲਾਜ ਤੋਂ ਖੁੰਜਿਆ ਬੈਠਾ ਹੈ। ਅਚਾਨਕ ਟੌਹੜਾ ਸਾਹਿਬ ਜਗਰਾਉਂ ਪੁੱਜੇ ਤੇ ਸਿਰਦਾਰ ਸਾਹਿਬ ਨੂੰ ਬੇਨਤੀ ਕੀਤੀ ਕਿ ਸਾਨੂੰ ਥੋੜੀ ਸੇਵਾ ਦਾ ਮੌਕਾ ਦਿਓ। ਟੌਹੜਾ ਦੀ ਪਹਿਲ ਕਦਮੀ ਨੇ ਇਨ੍ਹਾਂ ਨੂੰ ਦਿਆਨੰਦ ਹਸਪਤਾਲ ਵਿੱਚ ਦਾਖ਼ਲ ਕਰਵਾ ਦਿੱਤਾ। ਉੱਥੇ ਇਹ ਚਾਰ ਮਹੀਨੇ ਇਲਾਜ ਖ਼ਾਤਰ ਰਹੇ। ਇਨ੍ਹਾਂ ਦੀ ਇੱਕ ਲੱਤ ਲੰਗ ਮਾਰਨ ਲੱਗ ਪਈ। ਇੱਕ ਬਾਂਹ ਥੋੜ੍ਹੀ ਬੇਜਾਨ ਹੋ ਚੁੱਕੀ ਸੀ। ਸਰੀਰ ਕਾਫ਼ੀ ਨਿਢਾਲ ਹੋ ਚੁੱਕਾ ਸੀ। ਮੁੜ ਪਿੰਡ ਕੋਠੀ ਲੈ ਆਂਦਾ। ਉੱਥੇ ਅੰਦਰ ਹੀ ਥੋੜ੍ਹਾ ਗੇੜਾ ਦੇਣ ਲੱਗ ਪਏ। ਥੋੜ੍ਹੀ ਥੋੜ੍ਹੀ ਗੱਲਬਾਤ ਕਰਨ ਜੋਗੇ ਹੋ ਚੁੱਕੇ ਸਨ।

ਬਟਾਲੇ ਵਿੱਚ ਡਾਕਟਰ ਸੁਰਿੰਦਰ ਸਿੰਘ ਧਾਲੀਵਾਲ ਰਹਿੰਦਾ ਸੀ। ਭਾਵੇਂ ਉਹ ਇਹਨਾਂ ਦਾ ਇੱਕ ਨਜ਼ਦੀਕੀ ਰਿਸ਼ਤੇਦਾਰ ਸੀ ਪਰ ਸਿਰਦਾਰ ਸਾਹਿਬ ਨੇ ਉਸ ਨੂੰ ਆਪਣਾ ਮੁੰਡਾ ਬਣਾਇਆ ਹੋਇਆ ਸੀ। ਸਿਰਦਾਰ ਸਾਹਿਬ ਨੀਲੇ ਤਾਰੇ (ਬਲਿਊ ਸਟਾਰ) ਤੋਂ ਪਹਿਲਾਂ ਕੁਝ ਦਿਨ ਬਟਾਲੇ ਗਏ। ਉਨ੍ਹਾਂ ਨੇ ਆਪਣੇ ਚੇਲੇ ਬਾਲੇ ਸ. ਹਰਦੀਪ ਸਿੰਘ ਬਾਜਵਾ ਨੂੰ ਸੁਨੇਹਾ ਭਿਜਵਾ ਦਿੱਤਾ ਕਿ ਮੈਂ ਅੱਜਕੱਲ ਇੱਥੇ ਆਇਆ ਹਾਂ। ਬਾਜਵੇ ਨੂੰ ਖ਼ੁਸ਼ੀ ਚੜ੍ਹ ਗਈ। ਉਹ ਰੋਜ਼ ਸਿਰਦਾਰ ਸਾਹਿਬ ਦਾ ਹਾਲ-ਚਾਲ ਪੁੱਛਣ ਆ ਜਾਵੇ। ਇਸ ਦੇ ਨਾਲ ਹੀ ਉਸ ਦਾ ਜਤਨ ਹੁੰਦਾ ਕਿ ਥੋੜ੍ਹੀ ਥੋੜ੍ਹੀ ਸੈਰ

ਜ਼ਰੂਰ ਕਰਵਾਵਾਂ। ਸਿਰਦਾਰ ਸਾਹਿਬ ਅਜੇ ਥੋੜ੍ਹੇ ਅਧਰੰਗ ਨਾਲ ਪੀੜਤ ਸਨ। ਸੈਰ ਨਾਲ ਉਨ੍ਹਾਂ ਦਾ ਸਾਰਾ ਸਰੀਰ ਹਰਕਤ ਵਿੱਚ ਆ ਜਾਂਦਾ ਸੀ। ਉਹ ਥੋੜ੍ਹਾ ਥੋੜ੍ਹਾ ਤੁਰ ਲੈਂਦੇ ਸਨ। ਬਾਜਵਾ ਆਪਣੇ ਨਾਲ ਹਰ ਰੋਜ਼ ਇੱਕ ਸਿਆਣਾ ਬੰਦਾ ਲੈ ਕੇ ਜਾਂਦਾ ਸੀ। ਇੱਕ ਦਿਨ ਸੇਵਾ-ਮੁਕਤ ਕਰਨਲ ਰੂਪ ਸਿੰਘ ਨੇ ਆਪਣੇ ਮੋਢਿਆਂ ਦਾ ਸਹਾਰਾ ਦੇ ਕੇ ਥੋੜ੍ਹਾ ਜਿਹਾ ਤੋਰਨ ਦਾ ਜਤਨ ਕੀਤਾ। ਥੋੜ੍ਹੀ ਜਿਹੀ ਵਾਟ ਮਗਰੋਂ ਸਿਰਦਾਰ ਸਾਹਿਬ ਥਕਾਵਟ ਮਹਿਸੂਸ ਕਰਦੇ ਹੋਏ ਰੁਕ ਜਾਣ। ਉਨ੍ਹਾਂ ਦੋ ਤਿੰਨ ਵਾਰ ਇੰਝ ਹੀ ਕੀਤਾ ਤਾਂ ਉਹ ਕਰਨਲ ਦੇ ਮੂੰਹ ਵੱਲ ਵੇਖਣ ਲੱਗ ਪਏ। ਉਨ੍ਹਾਂ ਨੇ ਕਿਹਾ ਕਿ ਇਹ ਮੁੰਡਾ ਮੇਰੀ ਗੱਲ ਸਮਝਦਾ ਹੈ। ਮੁੜ ਬਾਜਵੇ ਵੱਲ ਮੂੰਹ ਕੀਤਾ ਤੇ ਪੁੱਛਿਆ ਕਿ ਸਿੱਖਾਂ ਦਾ ਲੀਡਰ ਕੌਣ ਹੈ ? ਬਾਜਵਾ ਚੁੱਪ। ਇੰਜ ਤਿੰਨ ਵਾਰ ਇਹੋ ਗੱਲ ਦੁਹਰਾਈ ਗਈ ਕਿ ਸਿੱਖਾਂ ਦਾ ਲੀਡਰ ਕੌਣ ਹੈ ? ਅੰਤ ਉਨ੍ਹਾਂ ਉਸ ਦੀ ਗੱਲ ਦਾ ਜਵਾਬ ਵੀ ਆਪ ਹੀ ਦਿੱਤਾ। ਸਿੱਖਾਂ ਦਾ ਲੀਡਰ ਉਹ ਜੋ ਸਿੱਖੀ ਦੀ ਗੱਲ ਕਰੇ। ਇੰਜ ਉਹਨਾਂ ਇਹ ਸ਼ਬਦਾਂ ਦਾ ਉਚਾਰਨ ਤਿੰਨ ਵਾਰ ਕੀਤਾ, ਪਰ ਉਹ ਕਿਸੇ ਨੇਤਾ ਦਾ ਨਾਉਂ ਆਪਣੇ ਵਿੱਚੋਂ ਨਹੀਂ ਦੱਸ ਸਕੇ।

ਸਿਰਦਾਰ ਸਾਹਿਬ ਦੀ ਜ਼ਿੰਦਗੀ ਦਾ ਹਰ ਮੌਕਾ ਸੁਨਹਿਰਾ, ਰੌਚਕ ਤੇ ਯਾਦਾਂ ਭਰਿਆ ਸੀ। ਜਦੋਂ ਉਹ ਰੋਗ ਮੁਕਤ ਸਨ ਤਾਂ ਉਹ ਤੜਕੇ ਚਾਰ ਵਜੇ ਸੈਰ ਲਈ ਨਿਕਲ ਜਾਂਦੇ ਸਨ। ਸੈਰ ਸਮੇਂ ਭਾਈ ਗੰਗਾ ਸਿੰਘ ਦਾ ਪੋਤਾ ਅਮਰਜੀਤ ਸਿੰਘ ਨਾਲ ਹੁੰਦਾ। ਫਿਰ ਇਸ਼ਨਾਨ ਕਰਨ ਤੋਂ ਬਾਅਦ ਇੱਕ ਪਰੌਂਠੀ, ਦਹੀਂ ਤੇ ਨਿੰਬੂ ਦੇ ਆਚਾਰ ਨਾਲ ਲੈਣੀ। ਫਿਰ ਕੁਝ ਅਖ਼ਬਾਰਾਂ ਤੇ ਪੁਸਤਕਾਂ ਪੜ੍ਹਦੇ। ਦੁਪਹਿਰ ਇੱਕ ਵਜੇ, ਇੱਕ ਸਬਜ਼ੀ, ਇੱਕ ਦਾਲ ਤੇ ਇੱਕ ਮਿੱਠੀ ਚੀਜ਼ ਤੇ ਦੋ ਫੁਲਕੇ ਉਨ੍ਹਾਂ ਦੀ ਖ਼ੁਰਾਕ ਸੀ। ਫਿਰ ਦੋ ਤਿੰਨ ਘੰਟੇ ਬਾਅਦ ਆਰਾਮ ਕਰਨਾ। ਮੁੜ ਚਾਰ ਵਜੇ ਲੰਮੀ ਸੈਰ ਨੂੰ ਨਿਕਲ ਜਾਣਾ। ਫਿਰ ਘਰ ਆ ਦੋਹਾਂ ਭਰਾਵਾਂ ਨੇ ਘਰ ਦੇ ਮੁਹਰੇ ਆਰਾਮ ਕੁਰਸੀਆਂ ਡਾਹ ਲੈਣੀਆਂ ਤੇ ਗੱਲਾਂ ਬਾਤਾਂ ਦੇ ਲੰਮੇ ਦੌਰ ਚੱਲਣੇ। ਦੋਹਾਂ ਭਰਾਵਾਂ ਦਾ ਆਪਸੀ ਚੰਗਾ ਸੋਹਣਾ ਪਿਆਰ ਸੀ।

ਸ. ਸਿਮਰਨਜੀਤ ਸਿੰਘ ਮਾਨ ਨੇ ਅਜੇ ਰਾਜਨੀਤੀ ਵਿੱਚ ਪ੍ਰਵੇਸ਼ ਨਹੀਂ ਸੀ ਕੀਤਾ। ਉਹ ਫ਼ਿਰੋਜ਼ਪੁਰ ਦੇ ਐਸ.ਐਸ.ਪੀ. ਸਨ। ਕਈ ਵਾਰ ਉਹ ਮਹੀਨੇ ਵਿੱਚ ਤਿੰਨ ਤਿੰਨ ਵਾਰ ਇਨ੍ਹਾਂ ਦੇ ਦਰਸ਼ਨ ਕਰਨ ਲਈ ਆਉਂਦਾ। ਚੰਡੀਗੜ੍ਹ ਦੀ ਫੇਰੀ ਸਮੇਤ ਸਿਰਦਾਰ ਕਪੂਰ ਸਿੰਘ ਜੀ ਦੇ ਦਰਸ਼ਨ ਉਸ ਲਈ ਮੱਕੇ ਵਾਂਗ ਸਨ। ਕਈ ਵਾਰ ਉਹ ਇਨ੍ਹਾਂ ਦੇ ਇਲਾਜ ਲਈ ਚੰਗੇ ਪੈਸੇ ਵੀ ਦੇ ਜਾਂਦਾ। ਉਨ੍ਹਾਂ ਲਈ ਸਿਰਦਾਰ ਸਾਹਿਬ ਆਪਣੇ ਪਿਤਾ ਸਮਾਨ ਸਨ। ਇਹ ਪਿਆਰ ਦੀਆਂ ਤੰਦਾਂ ਵੀ ਪਿਤਾ ਪੁੱਤ ਦੇ ਸਨੇਹ ਤੇ ਪ੍ਰੇਮ ਦਾ ਪ੍ਰਤੀਕ ਸਨ। ਜੱਥੇਦਾਰ ਜਗਦੇਵ ਸਿੰਘ ਤਲਵੰਡੀ ਅਕਸਰ ਇਨ੍ਹਾਂ ਕੋਲ ਪਿੰਡ ਆਉਂਦਾ ਰਹਿੰਦਾ ਸੀ। ਇਉਂ ਉਸ ਨਾਲ ਹੱਸ ਖੇਡ ਲੈਂਦੇ ਸਨ। ਵਧੇਰੇ ਗਰਮ ਸੁਭਾਅ ਦੇ ਹੋਣ ਕਾਰਨ ਕਦੇ ਕਦਾਈਂ ਝਾੜ-ਝੰਬ ਵੀ ਕਰ ਦੇਂਦੇ ਸਨ। ਉਨ੍ਹਾਂ ਨੂੰ ਗੁੱਸਾ ਛੇਤੀ ਆ ਜਾਂਦਾ ਸੀ। ਇਨ੍ਹਾਂ ਦੇ ਬਾਪੂ ਜੀ ਵੀ ਅਜਿਹੇ ਸੁਭਾਅ ਦੇ ਮਾਲਿਕ ਸਨ। ਸਿਰਦਾਰ ਸਾਹਿਬ ਦੇ ਨਾਨਕੇ ਬਰਨਾਲੇ ਦੇ ਸਨ। ਸ. ਸੁਰਜੀਤ ਸਿੰਘ ਬਰਨਾਲਾ

ਘਰਾਂ ਵਿੱਚੋਂ ਇਨ੍ਹਾਂ ਦੇ ਮਾਮੇ ਦਾ ਮੁੰਡਾ ਸੀ। ਉਨ੍ਹਾਂ ਦੀ ਰਾਜਨੀਤੀ ਵਿੱਚ ਆਉਣ ਦਾ ਸਬੱਬ ਸਿਰਦਾਰ ਕਪੂਰ ਸਿੰਘ ਜੀ ਦੀ ਪ੍ਰੇਰਨਾ ਹੀ ਸੀ।

ਸਿਰਦਾਰ ਸਾਹਿਬ ਕਹਿਣੀ ਤੇ ਕਰਨੀ ਦੇ ਬੜੇ ਬੇਬਾਕ ਤੇ ਦਲੇਰ ਸਨ। ਉਨ੍ਹਾਂ ਦੇ ਕਿਰਦਾਰ ਦਾ ਹਰ ਅੰਦਾਜ਼, ਤੇ ਪੇਸ਼ਕਾਰੀ ਵਿੱਚ ਪੂਰਾ ਦਮ ਅਤੇ ਖ਼ੂਬਸੂਰਤੀ ਦਾ ਮੁਜੱਸਮਾ ਹੁੰਦੀ ਸੀ। ਉਹ ਆਪਣੇ ਤਰਕ ਦੇ ਨਾਲ ਹਰ ਇੱਕ ਨੂੰ ਸ਼ਰਮਸਾਰ ਕਰ ਲੈਂਦੇ ਸਨ। ਇੱਕ ਵਾਰ ਉਹ ਕਿਸੇ ਗੁਰਦੁਆਰੇ ਬੈਠੇ ਸਨ। ਦੀਵਾਨ ਦੀ ਸਮਾਪਤੀ 'ਤੇ ਦੇਗ ਵਰਤਾਈ ਗਈ। ਬਹੁਤੇ ਭਾਈਆਂ ਨੇ ਦੇਗ ਛਕ ਦੇਗ ਵਾਲੇ ਹੱਥ ਮੂੰਹ ਤੇ ਦਾੜ੍ਹੀ ਨੂੰ ਮਲ ਲਏ। ਪਰ ਸਿਰਦਾਰ ਕਪੂਰ ਸਿੰਘ ਵੀ ਕਿਸੇ ਤੋਂ ਪਿੱਛੇ ਰਹਿਣ ਵਾਲੇ ਨਹੀਂ ਸਨ। ਚਿਹਰਾ ਤਾਂ ਉਹਨਾਂ ਦਾ ਅੱਗੇ ਹੀ ਦਗ ਦਗ ਕਰਦਾ ਸੀ। ਇਹਨਾਂ ਨੇ ਮੂੰਹ ਦੀ ਥਾਂ ਦੀ ਬਜਾਏ ਪੈਰਾਂ ਨੂੰ ਮਲ ਲਏ। ਉੱਥੇ ਬੈਠੇ ਇੱਕ ਸਰਦਾਰ ਨੇ ਇਸ ਦਾ ਕਾਰਨ ਪੁੱਛ ਲਿਆ। ਕਹਿਣ ਲੱਗੇ ਸਹੁਰਿਆ, ਤੈਨੂੰ ਕੀ ਪਤਾ, ਜੇ ਤੇਰੇ ਪੈਰ ਸਨ ਤਦ ਹੀ ਤੂੰ ਗੁਰਦੁਆਰੇ ਆਇਆ ਸੀ। ਜੇਕਰ ਤੇਰੇ ਪੈਰ ਹੀ ਨਾ ਹੁੰਦੇ ਤਾਂ ਤੂੰ ਕਿਵੇਂ ਗੁਰਦੁਆਰੇ ਆਉਣਾ ਸੀ। ਫਿਰ ਉਸ ਨੇ ਇਨ੍ਹਾਂ ਤੋਂ ਮਾਫ਼ੀ ਮੰਗੀ। ਸਿਰਦਾਰ ਜੀ ਨੇ ਕਿਹਾ ਕਿ ਇਨ੍ਹਾਂ ਪੈਰਾਂ ਦਾ ਵੀ ਸਤਿਕਾਰ ਕਰੋ। ਪੈਰਾਂ ਬਿਨਾਂ ਬੰਦਾ ਕਾਹਦੇ ਜੋਗਾ ਹੈ।

ਹੁਸ਼ਿਆਰਪੁਰ ਡਿਪਟੀ ਕਮਿਸ਼ਨਰ ਲੱਗਣ ਸਮੇਂ ਕਾਰ ਆਪ ਚਲਾਉਣੀ ਤੇ ਡਰਾਈਵਰ ਨੂੰ ਆਖ ਦੇਣਾ ਪਿੱਛੇ ਬੈਠ ਜਾ। ਇੱਕ ਦਿਨ ਕਾਰ ਚਲਾਉਂਦੇ ਸਮੇਂ ਕਾਰ ਦੇ ਸਟੇਅਰਿੰਗ ਵਿੱਚ ਕੋਈ ਨੁਕਸ ਪੈ ਗਿਆ। ਇਨ੍ਹਾਂ ਕਿਹਾ—ਜਾਹ ਸਹੁਰੀਏ, ਮਰ ਜਿੱਥੇ ਮਰਨਾ ਹੈ। ਇਨ੍ਹਾਂ ਕਾਰ ਟਾਹਲੀ ਵਿੱਚ ਜਾ ਮਾਰੀ ਤੇ ਆਪਣੀਆਂ ਲੱਤਾਂ ਤੁੜਵਾ ਲਈਆਂ। ਇਹ ਸੀ ਉਨ੍ਹਾਂ ਦੇ ਗ਼ੁੱਸੇ ਦੀ ਇੱਕ ਨਿਸ਼ਾਨੀ। ਇਸ ਕਰਕੇ ਇਨ੍ਹਾਂ ਅੱਗੇ ਛੇਤੀ ਕੋਈ ਬੋਲਦਾ ਹੀ ਨਹੀਂ ਸੀ। ਸ. ਗੰਗਾ ਸਿੰਘ ਵੀ ਆਪਣੇ ਵੱਡੇ ਭਰਾ ਦੇ ਸੁਭਾਅ ਬਾਰੇ ਪੂਰੀ ਤਰ੍ਹਾਂ ਜਾਣੂ ਸੀ। ਉਹ ਵੀ ਛੇਤੀ ਦੇਣੀ ਉਨ੍ਹਾਂ ਮੂਹਰੇ ਕੁਸਕਦਾ ਨਹੀਂ ਸੀ।

ਉਹ ਖਾਣ ਵਿੱਚ ਵਧੇਰੇ ਮਿੱਠੀਆਂ ਚੀਜ਼ਾਂ ਦੇ ਬੜੇ ਸ਼ੁਕੀਨ ਸਨ। ਉਹਨਾਂ ਦਾ ਭਤੀਜਾ ਸ. ਚੰਚਲ ਸਿੰਘ ਸ਼ਰਬਤ ਦੀਆਂ ਪੰਦਰਾਂ ਪੰਦਰਾਂ ਬੋਤਲਾਂ ਚੰਡੀਗੜ੍ਹ ਦੇ ਕੇ ਆਉਂਦਾ ਸੀ। ਬਰਫ਼ੀ ਦੇ ਉਹ ਬੜੇ ਸ਼ੁਕੀਨ ਸਨ। ਪੰਜ ਸਾਲ ਉਹ ਲੋਕ ਸਭਾ ਦੇ ਮੈਂਬਰ ਰਹੇ ਪਰ ਦੀਵਾਲੀ ਉਨ੍ਹਾਂ ਸਦਾ ਆਪਣੇ ਪਿੰਡ ਵਿੱਚ ਆਪਣੇ ਪਰਿਵਾਰ ਨਾਲ ਬਿਤਾਉਣੀ। ਮਠਿਆਈ ਦੀਆਂ ਗਾਗਰਾਂ ਭਰ ਦੇਣੀਆਂ।

ਸਿਰਦਾਰ ਕਪੂਰ ਸਿੰਘ ਜੀ ਦੀ ਜ਼ਿੰਦਗੀ ਵਿੱਚ ਅਨੇਕ ਯਾਦਗਾਰੀ ਤੇ ਇਤਿਹਾਸਕ ਪਲ ਆਏ, ਜਿਨ੍ਹਾਂ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ। ਦੇਸ਼ ਦੀ ਆਜ਼ਾਦੀ-ਸੰਗਰਾਮ ਦੇ ਮੋਹਰੀ ਬਾਬਾ ਰਾਮ ਸਿੰਘ ਜੀ ਨੇ ਘੋੜੇ 'ਤੇ ਸਵਾਰ ਹੋ ਕੇ ਆਪਣੇ ਨਿਜ ਦਿੱਬ ਜੋਤ ਸਰੂਪ ਵਿੱਚ ਸਿਰਦਾਰ ਕਪੂਰ ਸਿੰਘ ਜੀ ਨੂੰ ਦਰਸ਼ਨ ਦਿੱਤੇ ਅਤੇ ਵਾਰਤਾਲਾਪ ਕੀਤੀ। ਮਾਸਟਰ ਤਾਰਾ ਸਿੰਘ ਜੀ ਪੰਥ ਦੀ ਮਹਾਨ ਤੇ ਵਾਹਦ ਸਿੱਖ ਹਸਤੀ ਸਨ।

ਇਨ੍ਹਾਂ ਜਿੰਨਾ ਮਾਣ ਸਨਮਾਨ ਸ਼ਾਇਦ ਹੀ ਕਿਸੇ ਹੋਰ ਰਾਜਨੀਤਿਕ ਹਸਤੀ

ਨੂੰ ਨਸੀਬ ਹੋਇਆ। ਸਿਰਦਾਰ ਕਪੂਰ ਸਿੰਘ ਜੀ ਨੇ ਇੱਕ ਅੰਗ-ਰੱਖਿਅਕ ਦੀ ਤਰ੍ਹਾਂ ਮਾਸਟਰ ਜੀ ਦੀ ਸੇਵਾ, ਹਿਫ਼ਾਜ਼ਤ ਤੇ ਮਦਦ ਕੀਤੀ। ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਆਤਮਿਕ ਔਜ ਪ੍ਰਭਾਵ ਦੀ ਮਿਕਨਾਤੀਸੀ ਖਿੱਚ ਕਾਰਨ ਸਿਰਦਾਰ ਕਪੂਰ ਸਿੰਘ ਜੀ ਖ਼ੁਦ ਚੱਲ ਕੇ ਕੁਮਾਰ ਹੱਟੀ ਵਿਖੇ ਉਨ੍ਹਾਂ ਦੇ ਦਰਸ਼ਨ ਕਰਨ ਲਈ ਪਧਾਰੇ ਸਨ। ਪ੍ਰੋ: ਪੂਰਨ ਸਿੰਘ ਇੱਕ ਸਿਰਮੌਰ ਹਸਤੀ ਸਨ ਜਿਨ੍ਹਾਂ ਦੀ ਲਿਖਣ-ਸ਼ੈਲੀ ਦੇ ਠਾਠਾਂ ਮਾਰਦੇ ਗੁਰੂ ਪਿਆਰ ਤੇ ਤੇਜ਼ ਵੇਗ ਤੋਂ ਪ੍ਰਭਾਵਿਤ ਹੋ ਕੇ ਸਿਰਦਾਰ ਕਪੂਰ ਸਿੰਘ ਜੀ ਨੇ ਇੱਕ ਨਿਬੰਧ ਗੁਰ ਨਾਨਕ ਨਾਮੀ ਲਿਖਿਆ। ਭਾਈ ਸਾਹਿਬ ਧਰਮ ਅਨੰਤ ਸਿੰਘ ਅਤੇ ਸਿਰਦਾਰ ਕਪੂਰ ਸਿੰਘ ਸਿੱਖ ਵਿਚਾਰ ਅਤੇ ਅਭਿਆਸ ਵਿੱਚ ਇੱਕ ਦੂਜੇ ਦੇ ਪਰਸਪਰ ਪ੍ਰੇਰਨਾ ਸ੍ਰੋਤ ਸਨ ਅਤੇ ਮਾਰਗ ਦਰਸ਼ਨ ਦੋਸਤ ਵੀ। ਸ਼੍ਰੀ ਸਰਦਾਰੀ ਲਾਲ ਪਰਾਸ਼ਰ ਦੀ ਅਥਾਹ ਜਗਿਆਸਾ ਅਤੇ ਸਿਰਦਾਰ ਕਪੂਰ ਸਿੰਘ ਦੀ ਪਰਸਪਰ ਦੋਸਤੀ ਸਿੱਖ ਮਤ ਦੀ ਸ਼ਾਹਕਾਰ ਨੁਮਾ ਪੁਸਤਕ 'ਪ੍ਰਾਸ਼ਰ ਪ੍ਰਸ਼ਨ' ਦੀ ਰਚਨਾ ਲਈ ਸਾਜ਼ਗਾਰ ਹੋਈ। ਸਿਰਦਾਰ ਸਾਹਿਬ ਨੂੰ ਸਿੱਖਾਂ ਦੀ ਸਰਵ ਉੱਚ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ 13 ਅਕਤੂਬਰ 1973 ਨੂੰ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਦੀ ਮਹਾਨ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ। ਪੰਜਾਬੀ ਨਿਬੰਧ ਸਾਹਿੱਤ ਵਿੱਚ ਆਪ ਜੀ ਦਾ ਸਥਾਨ ਨਿਵੇਕਲਾ ਤੇ ਅੱਡਰਾ ਸੀ।

ਨੀਲੇ ਤਾਰੇ ਦੇ ਸਾਕੇ ਨੇ ਸਿਰਦਾਰ ਸਾਹਿਬ 'ਤੇ ਡੂੰਘਾ ਅਸਰ ਕੀਤਾ। ਹੌਲੀ ਹੌਲੀ ਇਨ੍ਹਾਂ ਦੇ ਸ਼ਰੀਰ ਦੀ ਹਰਕਤ ਖ਼ਤਮ ਹੋ ਗਈ। 18 ਅਗਸਤ 1986 ਨੂੰ ਅੰਮ੍ਰਿਤ ਵੇਲੇ ਫ਼ਖ਼ਰੇ-ਦੇਸ਼ 4 ਵੱਜ ਕੇ 10 ਮਿੰਟ 'ਤੇ ਇਸ ਫ਼ਾਨੀ ਸੰਸਾਰ ਤੋਂ ਕੂਚ ਕਰ ਗਿਆ। ਮੌਤ ਸਮੇਂ ਸਿਰਫ਼ ਇਨ੍ਹਾਂ ਦਾ ਭਤੀਜਾ ਚੰਚਲ ਸਿੰਘ ਕੋਲ ਬੈਠਾ ਸੀ। ਉਨ੍ਹਾਂ ਦਾ ਇਸ ਤਰ੍ਹਾਂ ਸਦੀਵੀ ਵਿਛੋੜਾ ਸਾਰੇ ਦੇਸ ਲਈ ਇੱਕ ਅਸਹਿ ਤੇ ਅਕਹਿ ਵਿਛੋੜਾ ਸੀ। ਉਹ ਆਪਣੇ ਪਿੱਛੇ ਯਾਦਾਂ ਦੇ ਅਮੁੱਕ ਭੰਡਾਰੇ ਛੱਡ ਗਏ। ਉਨ੍ਹਾਂ ਦੀ ਖ਼ੂਬਸੂਰਤ ਸ਼ਖ਼ਸੀਅਤ ਆਪਣੇ ਆਪ ਵਿੱਚ 'ਸਿਰਦਾਰ ਕਪੂਰ ਸਿੰਘ ਸਕੂਲ ਆਫ਼ ਸਿੱਖ ਥਾਟ' ਦੀ ਜਨਮਦਾਤੀ ਹੈ।

•

# ਪ੍ਰਬੁੱਧ ਸ਼ਖ਼ਸੀਅਤ

*ਡਾ. ਗੰਡਾ ਸਿੰਘ**

ਸਿਰਦਾਰ ਕਪੂਰ ਸਿੰਘ ਜੀ ਨੇ 'ਸਾਚੀ ਸਾਖੀ' ਦਾ ਇਹ ਲੇਖ ਪਹਿਲੋਂ ਪਹਿਲ ਕਮਿਊਨਲ ਅਵਾਰਡ ਦੇ ਸਿਰਲੇਖ ਹੇਠ, ਮੇਰੀ ਬੇਨਤੀ ਪਰ, "ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ" ਲਈ ਸੰਨ 1962 ਦੇ ਲਗਭਗ ਲਿਖਿਆ ਸੀ, ਪਰ ਇਸ ਦਾ ਆਕਾਰ ਅੰਦਾਜ਼ੇ ਨਾਲੋਂ ਅਠ ਦਸ ਗੁਣਾ ਵਧ ਗਿਆ ਸੀ ਜਿਸ ਕਰਕੇ ਇਹ ਉੱਥੇ ਛਪਣੋਂ ਰਹਿ ਗਿਆ। ਇਹ ਇੱਕ ਬਹੁ-ਮੁੱਲਾ ਲੇਖ ਸੀ। ਇਸ ਨਾਲ ਇੱਕ ਤਾਂ ਇਸ ਵਿੱਚ ਬਹੁਤ ਸਾਰੇ ਇਤਿਹਾਸਕ ਵਾਕਿਆਤ ਦੇ ਵੇਰਵੇ ਚੋਖੇ ਵਿਸਤਾਰ ਨਾਲ ਆ ਗਏ ਸਨ ਜੋ ਅੱਗੇ ਕਿਸੇ ਵਾਕਿਫ਼ਕਾਰ ਦੇ ਅੱਖੀਂ ਡਿੱਠੇ ਹਾਲਾਤ ਦੀ ਸੂਰਤ ਵਿੱਚ ਸਪੱਸ਼ਟ ਤੌਰ 'ਤੇ ਪ੍ਰਗਟ ਨਹੀਂ ਸੀ ਹੋਏ, ਦੂਸਰੇ ਚੋਖੇ ਸਮੇਂ ਤੋਂ ਹੋ ਰਹੇ ਰਾਜਸੀ ਪ੍ਰਾਪੇਗੰਡੇ ਦੇ ਤੂਫ਼ਾਨਾਂ ਨਾਲ ਉਨ੍ਹਾਂ ਉਪਰ ਪਈ ਹੋਈ ਕੂੜ ਦੀ ਧੂੜ ਉਡ ਗਈ ਸੀ ਅਤੇ 'ਸਾਚੀ ਸਾਖੀ' ਸੰਸਾਰ ਦੇ ਸਾਹਮਣੇ ਆ ਜਾਣ ਦਾ ਮੌਕਾ ਬਣ ਗਿਆ। ਇਸ ਲਈ ਇਸ ਲੇਖ ਨੂੰ ਇੱਕ ਵੱਖਰੀ ਪੁਸਤਕ ਦੀ ਸੂਰਤ ਵਿੱਚ ਪ੍ਰਕਾਸ਼ਤ ਕਰਨ ਦਾ ਵਿਚਾਰ ਕੀਤਾ ਗਿਆ ਜੋ ਹੁਣ ਦਸ ਵਰ੍ਹਿਆਂ ਤੋਂ ਬਾਅਦ ਸਿਰੇ ਚੜ੍ਹਿਆ ਹੈ।

ਇਹ ਵਾਰਤਾ ਅਗਸਤ 1932 ਵਿੱਚ ਬਰਤਾਨੀਆ ਸਰਕਾਰ ਵੱਲੋਂ ਦੇਸ਼ ਦੇ ਰਾਜਸੀ ਹੱਲ ਲਈ ਦਿੱਤੇ ਗਏ 'ਕਮਿਊਨਲ ਅਵਾਰਡ' ਦੀ ਕਹਾਣੀ ਹੀ ਨਹੀਂ, ਸਗੋਂ ਹਿੰਦੁਸਤਾਨ ਦੇ ਵੱਖ-ਵੱਖ ਧਾਰਮਿਕ ਫ਼ਿਰਕਿਆਂ ਵਿੱਚ ਖਿੱਚੋਤਾਣ ਅਤੇ ਉਨ੍ਹਾਂ ਦੀਆਂ ਵੱਖੋਂ-ਵੱਖਰੀਆਂ ਰਾਜਸੀ ਮੰਗਾਂ ਦੇ ਪਿਛੋਕੜ ਪਰ ਭੀ ਚੋਖਾ ਚਾਨਣਾ ਪਾਉਂਦੀ ਹੈ ਅਤੇ ਉੱਤਰੀ ਹਿੰਦੁਸਤਾਨ ਵਿੱਚ ਮੁਸਲਮਾਨਾਂ ਦੇ ਨਕਸ਼ਬੰਦੀ ਫ਼ਿਰਕੇ ਵੱਲੋਂ ਗ਼ੈਰ-ਮੁਸਲਮਾਨਾਂ ਵਿਰੁੱਧ ਫੈਲਾਈ ਅਤੇ ਭੜਕਾਈ ਗਈ ਨਫ਼ਰਤ ਦੀ ਅੱਗ ਵੱਲ ਭੀ ਇਸ਼ਾਰਾ ਕਰਦੀ ਹੈ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦਾ ਮੁੱਖ ਕਾਰਨ ਸੀ ਅਤੇ ਜਿਸ ਨੇ ਸਿੱਖਾਂ ਅਤੇ ਮੁਸਲਮਾਨਾਂ ਵਿੱਚ, ਬਾਅਦ ਵਿੱਚ ਹੋਈਆਂ ਰਾਜਸੀ ਟੱਕਰਾਂ ਦਾ ਮੁੱਢ ਬੱਧਾ।

ਦੂਸਰੇ ਪਾਸੇ ਹਿੰਦੂਆਂ ਦੇ ਮਨਾਂ ਵਿੱਚ ਆਪਣੇ ਸੰਬੰਧੀ ਸ੍ਰੇਸ਼ਟਤਾ ਦੇ ਵਹਿਮ ਅਤੇ ਮੁਸਲਮਾਨਾਂ ਦੇ ਵਿਰੁੱਧ ਨਫ਼ਰਤ ਅਤੇ ਸਦਭਾਵਨਾ ਦੀ ਅਣਹੋਂਦ ਸੀ, ਜਿਸ ਕਰਕੇ ਦੋਨੋਂ ਪਾਸੀਂ ਅਤਿ ਬੇ-ਇਤਬਾਰੀ ਸੀ ਅਤੇ ਉਹ ਰਾਜਸੀ ਤੌਰ 'ਤੇ ਇਕੱਠੇ ਨਹੀਂ ਸਨ ਰਹਿ ਸਕਦੇ। ਮੁਸਲਮਾਨਾਂ ਨੂੰ ਖ਼ਿਆਲ ਸੀ ਕਿ ਹਿੰਦੂ ਬਹੁ-ਗਿਣਤੀ ਉਨ੍ਹਾਂ ਦੀ

* ਪ੍ਰਸਿੱਧ ਇਤਿਹਾਸਕਾਰ।

ਇਸਲਾਮੀਅਤ ਨੂੰ ਹੌਲੀ ਹੌਲੀ ਦਬਾਈ ਜਾਣਾ ਅਤੇ ਅੰਤ ਖ਼ਤਮ ਕਰਨਾ ਚਾਹੁੰਦੀ ਹੈ, ਜਿਸ ਨਾਲ ਉਨ੍ਹਾਂ ਦੀ ਵੱਖਰੀ ਹੋਂਦ ਨੂੰ ਬੜਾ ਭਾਰੀ ਖ਼ਤਰਾ ਹੈ। ਇਸ ਖ਼ਿਆਲ ਦੀ ਪੁਸ਼ਟੀ ਹਿੰਦੂ ਮਹਾਂ ਸਭਾ ਅਤੇ ਹਿੰਦੂ ਰਾਸ਼ਟਰੀ-ਸਵਯਮ-ਸੇਵਕ-ਸੰਘ ਆਦਿ ਦੇ ਆਗੂਆਂ ਦੇ ਭੜਕਾਊ ਭਾਸ਼ਨਾਂ, ਇਨ੍ਹਾਂ ਦੇ ਮੈਂਬਰਾਂ ਦੀਆਂ ਨਿੱਤ ਦੀਆਂ ਡਰਾਊ ਅਤੇ ਡਰਾਉਣੀਆਂ ਕਾਰਵਾਈਆਂ ਅਤੇ ਫ਼ਿਰਕਾਦਾਰਾਨਾ ਫ਼ਸਾਦਾਂ ਤੋਂ ਹੁੰਦੀ ਸੀ। ਇੰਡੀਅਨ ਨੈਸ਼ਨਲ ਕਾਂਗਰਸ ਵਿੱਚ ਵੀ ਬਹੁ-ਗਿਣਤੀ ਅਤੇ ਸਿਰ-ਕੱਢ ਲੀਡਰੀ ਹਿੰਦੂਆਂ ਦੀ ਹੀ ਸੀ, ਅਤੇ ਸਿੱਖ ਭੀ ਆਮ ਤੌਰ 'ਤੇ ਹਿੰਦੂਆਂ ਦਾ ਹੀ ਪੱਖ ਪੂਰਦੇ ਰਹਿੰਦੇ ਸਨ। ਕਾਂਗਰਸ ਵਾਲੇ ਭੀ ਮੁਸਲਮਾਨਾਂ ਨੂੰ ਉਨ੍ਹਾਂ ਦੇ ਰਾਜਸੀ ਹੱਕਾਂ ਦੀ ਪੂਰੀ ਪੂਰੀ ਰਾਖੀ ਦਾ ਯਕੀਨ ਨਹੀਂ ਸੀ ਦੁਆ ਸਕੇ; ਇਸ ਕਰਕੇ ਮੁਸਲਿਮ ਲੀਗ ਦੇ ਆਗੂ ਦੇਸ਼ ਵਿੱਚ ਮੁਸਲਿਮ ਬਹੁਗਿਣਤੀ ਵਾਲੇ ਹਿੱਸਿਆਂ ਵਿੱਚ ਮੁਸਲਿਮ ਰਾਜ ਦੀ ਮੰਗ 'ਤੇ ਅੜ ਗਏ ਅਤੇ ਅੰਤ ਇਸ ਦੇ ਸਾਹਮਣੇ ਅੰਗਰੇਜ਼ੀ ਸਰਕਾਰ ਨੂੰ ਝੁਕਣ ਤੋਂ ਬਗ਼ੈਰ ਹੋਰ ਕੋਈ ਚਾਰਾ ਨਾ ਰਹਿ ਗਿਆ।

ਇਸ ਦੇ ਨਾਲ ਹੀ ਇੱਕ ਹੋਰ ਵੱਡੀ ਗੱਲ ਸੀ ਜਿਸ ਨਾਲ ਕਿ ਮੁਸਲਮਾਨ ਅੰਦਰੋਂ ਕੁੜ੍ਹ ਰਹੇ ਸਨ। ਉਹ ਸੀ ਕਿ ਕਿਰਾੜ ਲੋਕ ਉਨ੍ਹਾਂ ਨੂੰ ਹੌਲੀ ਹੌਲੀ ਆਰਥਿਕ ਤੌਰ 'ਤੇ ਖਾਈ ਜਾ ਰਹੇ ਸਨ, ਦਿਨੋ-ਦਿਨ ਉਨ੍ਹਾਂ ਦੀਆਂ ਜ਼ਮੀਨਾਂ ਅਤੇ ਮਕਾਨ ਕਰਜ਼ਿਆਂ ਦੀ ਅਦਾਇਗੀ ਦੀ ਔਖਿਆਈ ਕਰਕੇ ਖੁੱਸਦੇ ਜਾ ਰਹੇ ਸਨ ਅਤੇ ਮੁਸਲਮਾਨ ਹੋਰ ਗ਼ਰੀਬ ਹੁੰਦੇ ਜਾ ਰਹੇ ਸਨ, ਦੂਸਰੇ ਪਾਸੇ ਉਨ੍ਹਾਂ ਦੇ ਖੋਲਿਆਂ ਦੀ ਥਾਂ ਹਿੰਦੂ ਸ਼ਾਹੂਕਾਰਾਂ ਦੀਆਂ ਵੱਡੀਆਂ ਵੱਡੀਆਂ ਹਵੇਲੀਆਂ ਉਸਰੀਆਂ ਹੋਈਆਂ ਸਨ, ਜਿਨ੍ਹਾਂ ਨੂੰ ਦੇਖ ਕੇ ਮੁਸਲਮਾਨ ਹਲਵਾਹਾਂ ਦੇ ਦਿਲ ਵਿੱਚ ਕੀ ਗੁਜ਼ਰ ਰਿਹਾ ਸੀ ਅਤੇ ਉਹ ਕਿਵੇਂ ਸੋਚ ਰਹੇ ਸਨ, ਇਸ ਦਾ ਕੁਝ ਕੁ ਅੰਦਾਜ਼ਾ ਲਹਿੰਦੇ ਪੰਜਾਬ ਦੇ ਜੰਗਲ ਦੇ ਇਲਾਕੇ ਦੇ ਦੋ ਬੰਦਿਆਂ ਦੀ ਆਪਸ ਵਿੱਚ ਦੀ ਗੱਲਬਾਤ ਤੋਂ ਹੋ ਸਕਦਾ ਹੈ ਜੋ ਲਾਇਲਪੁਰ ਦੇ ਬਾਜ਼ਾਰ ਵਿੱਚ, ਜਿਸ ਦਾ ਨਾਉਂ ਮੈਨੂੰ ਯਾਦ ਨਹੀਂ, ਡਾਕਟਰ ਫ਼ੌਜੀ ਸਿੰਘ ਜੀ ਦੀ ਦੁਕਾਨ ਤੋਂ ਥੋੜ੍ਹਾ ਜਿਹਾ ਅੱਗੇ, ਮੈਂ ਚੜ੍ਹਦੇ ਚਾਲੀਏ ਵਿੱਚ ਸੁਣੀ ਸੀ ਜਦੋਂ ਕਿ ਉਹ ਇੱਕ ਹਿੰਦੂ ਦੇ ਬੜੇ ਵੱਡੇ ਚੌੜੇ ਦਰਵਾਜ਼ੇ ਵਾਲੇ ਮਕਾਨ ਦੇ ਸਾਹਮਣੇ ਖੜੋਤੇ ਹੈਰਾਨ ਹੋ ਕੇ ਗੱਲਾਂ ਕਰ ਰਹੇ ਸਨ। ਕੇਵਲ ਦੋ ਤਿੰਨ ਫ਼ਿਕਰੇ ਹੀ ਮੇਰੇ ਕੰਨੀਂ ਪਏ ਸਨ ਜੋ ਇਸ ਤਰ੍ਹਾਂ ਸਨ:

ਇੱਕ: ਹਾਂ ਵੇਖ ਨਾਂ ਨੂਰ ਮੁਹੰਮਦਾ, ਇਨ੍ਹਾਂ ਕਿਰਾੜਾਂ ਦੀਆਂ ਕੇਡੀਆਂ ਕੇਡੀਆਂ ਹਵੇਲੀਆਂ ਨੇ।

ਦੂਜਾ: ਕੇ ਆਖਨਾਂ ਵਾਂ ਖ਼ੁਦਾ ਬਕਸਾ, ਇਨ੍ਹਾਂ ਮਾੜੀਆਂ ਤੇ ਅਸਾਂ ਈ ਢੋਲੇ ਗਾਵਣੇ ਨੇ। ਇਨ੍ਹਾਂ ਭੱਜ ਵੰਞਣਾ ਏ।

ਹੋ ਸਕਦਾ ਹੈ ਇਨ੍ਹਾਂ ਨੇ ਕਿਧਰੇ ਕੁਝ ਮੁਸਲਮਾਨ ਵਕੀਲਾਂ ਜਾਂ ਲੀਡਰਾਂ ਨੂੰ ਗੱਲਾਂ ਕਰਦੇ ਤੇ ਕੁਝ ਗੋਂਦਾਂ ਗੁੰਦਦੇ ਸੁਣਿਆ ਹੋਵੇ, ਜਾਂ ਇਸਲਾਮੀਆ ਕਾਲਜ ਅਤੇ ਗਵਰਨਮੈਂਟ ਕਾਲਜ ਲਾਹੌਰ ਦੇ ਲੀਗੀ ਵਿਦਿਆਰਥੀਆਂ ਦੇ ਮਾਲ-ਮੰਡੀਆਂ ਅਤੇ ਮੇਲਿਆਂ ਪਰ ਭਾਸ਼ਣ ਸੁਣੇ ਹੋਏ ਹੋਣ।

ਪੰਜਾਬ, ਸਰਹੱਦੀ ਸੂਬੇ; ਬਲੋਚਿਸਤਾਨ ਅਤੇ ਸਿੰਧ ਨੂੰ ਇੱਕ ਇਸਲਾਮੀ ਰਾਜ ਵਿੱਚ ਸੰਗਠਿਤ ਕਰਨ ਦਾ ਖ਼ਿਆਲ ਪਹਿਲੇ ਪਹਿਲ ਸੰਨ 1930 ਵਿੱਚ ਡਾਕਟਰ ਸਰ ਮੁਹੰਮਦ ਇਕਬਾਲ ਨੇ ਮੁਸਲਿਮ ਲੀਗ ਦੇ ਸਾਹਮਣੇ ਆਪਣੇ ਪ੍ਰਧਾਨਗੀ ਭਾਸ਼ਨ ਵਿੱਚ ਦਿੱਤਾ ਸੀ, ਜਿਸ ਨੂੰ ਮੁਸਲਿਮ ਲੀਗ ਅਤੇ ਮੁਸਲਮਾਨਾਂ ਦੀ ਬਹੁ-ਗਿਣਤੀ ਨੇ ਆਪਣੇ ਇੱਕ ਨਿਸਚਿਤ ਆਦਰਸ਼ ਦੇ ਤੌਰ 'ਤੇ ਅਪਣਾ ਲਿਆ ਅਤੇ ਲੀਗ ਦੇ 'ਕਾਇਦਿ-ਆਜ਼ਮ' ਮੁਹੰਮਦ ਅਲੀ ਜਿਨਾਹ ਸਾਹਿਬ ਨੇ ਜਿਸ ਨੂੰ ਆਪਣਾ ਜੀਵਨ-ਮਨੋਰਥ ਬਣਾ ਲਿਆ ਅਤੇ ਇਸ ਪਰ ਡਟ ਗਏ ਸਨ ਅਤੇ ਅੰਤ ਉਹ ਸਫਲ ਹੋ ਗਏ।...

...ਜਦ 16 ਅਗਸਤ 1932 ਨੂੰ ਇੰਗਲੈਂਡ ਦੇ ਪ੍ਰਾਈਮ ਮਿਨਿਸਟਰ ਮਿਸਟਰ ਰੈਮਸੇ ਮੈਕਡਾਨਲਡ ਵੱਲੋਂ ਕਮਿਊਨਲ ਅਵਾਰਡ ਦਾ ਐਲਾਨ ਕਰ ਦਿੱਤਾ ਗਿਆ ਤਾਂ ਮੁਸਲਮਾਨ ਆਗੂਆਂ ਨੇ ਨਾਂਹ ਨਾਂਹ ਕਰਦਿਆਂ ਇਸ ਨੂੰ ਪ੍ਰਵਾਨ ਕਰ ਲਿਆ। ਮਹਾਤਮਾ ਗਾਂਧੀ ਜੀ ਨੇ ਭੁੱਖ ਹੜਤਾਲ ਦੇ ਹਥਿਆਰ ਨਾਲ ਅਛੂਤਾਂ ਨੂੰ ਹਿੰਦੂਆਂ ਦਾ ਅਟੁੱਟ ਹਿੱਸਾ ਮਨਵਾ ਲਿਆ ਅਤੇ ਇਹ ਸੂਝਵਾਨ ਨੀਤੀ ਅਪਣਾਈ ਰੱਖੀ ਕਿ ਜੋ ਮਿਲਦਾ ਹੈ ਉਸ ਤੋਂ ਨਾਂਹ ਨਾ ਕਰੋ ਅਤੇ ਹੋਰ ਮੰਗਾਂ ਲਈ ਇੱਕ ਧੜਾ ਤਾਂ ਧਮਕੀਆਂ ਅਤੇ ਡਰਾਵੇ ਦੇਈ ਜਾਏ ਅਤੇ ਦੂਸਰਾ ਗੱਲਬਾਤ ਨਾਲ ਸਮਝੌਤੇ ਦਾ ਰਾਹ ਨਾ ਛੱਡੇ। ਪਰ ਸਿੱਖਾਂ ਦੇ ਗਰਮ ਅਕਾਲੀ ਧੜੇ ਨੇ ਆਪ ਫੋਕੇ ਦਮਗਜਿਆਂ ਅਤੇ ਜੈਕਾਰਿਆਂ ਤੋਂ ਵੱਧ ਕੁਝ ਨਾ ਕੀਤਾ ਅਤੇ ਸਾਰਾ ਜ਼ੋਰ ਠੰਡੇ ਵਿਚਾਰਵਾਨ ਨੀਤੱਗਾਂ ਨੂੰ, ਜੋ ਕੁਝ ਕਰ ਸਕਣ ਜੋਗੇ ਸਨ, ਭੰਡਣ ਅਤੇ ਨਿਹੱਥਲ ਕਰਨ ਪਰ ਲਾ ਦਿੱਤਾ ਅਤੇ ਕੁਝ ਕਰਨ ਜੋਗੇ ਨਾ ਛੱਡਿਆ। ਇਹ ਇੱਕ ਐਸੀ ਹਿਰਦੇ ਵੇਧਕ ਗੱਲ ਹੈ ਜੋ ਪਿਛਲੇ ਪੰਜਾਹ ਵਰ੍ਹਿਆਂ ਤੋਂ ਮੁੜ ਦੁਹਰਾਈ ਜਾ ਰਹੀ ਹੈ ਅਤੇ ਸਿੱਖ ਆਗੂ, ਗੁਰੂ ਅਤੇ ਸੰਗਤ ਦੀ ਹਜ਼ੂਰੀ ਵਿੱਚ, ਅਰਦਾਸ ਕਰਕੇ ਵੀ ਪੂਰੇ ਨਹੀਂ ਉਤਰ ਸਕੇ।

ਸਿਰਦਾਰ ਕਪੂਰ ਸਿੰਘ ਜੀ ਨੇ ਇਸ 'ਸਾਚੀ ਸਾਖੀ' ਵਿੱਚ ਇਸ ਲੁਕੇ ਹੋਏ ਭੇਤ ਤੋਂ ਵੀ ਪਰਦਾ ਲਾਹਿਆ ਹੈ ਕਿ ਕਮਿਊਨਲ ਐਵਾਰਡ ਦੇ ਵਿਰੋਧ ਵਿੱਚ ਜੇ ਕਿਧਰੇ ਸਿੱਖ ਲੀਡਰ ਥੋੜ੍ਹੀ ਜਿਹੀ ਕੁਰਬਾਨੀ ਕਰ ਗੁਜ਼ਰਦੇ ਤਾਂ ਪੰਜਾਬ ਇਸ ਦੀ ਮਾਰ ਤੋਂ ਬਚ ਜਾਂਦਾ ਅਤੇ ਨਵੀਂ ਗੱਲਬਾਤ ਵਿੱਚ ਇਸ ਦਾ ਨਕਸ਼ਾ ਅਤੇ ਇਤਿਹਾਸ ਹੋਰ ਹੀ ਹੋ ਜਾਂਦਾ।

ਇਸ ਦੇ ਪਿੱਛੋਂ ਕੈਬਨਿਟ ਮਿਸ਼ਨ ਵੇਲੇ ਅਤੇ ਦੇਸ਼ ਦੇ ਵੰਡਾਰੇ ਤੋਂ ਪਹਿਲਾਂ ਭੀ ਅੰਗਰੇਜ਼ ਸਰਕਾਰ ਅਤੇ ਜਿਨਾਹ ਸਾਹਿਬ ਸਿੱਖ ਆਗੂਆਂ ਨਾਲ ਸਮਝੌਤਾ ਕਰਨ ਲਈ ਤਿਆਰ ਸਨ। ਕੋਈ ਵੱਡੀ ਗੱਲ ਨਹੀਂ ਸੀ ਕਿ ਆਪਸ ਵਿੱਚ ਗੱਲ ਬਾਤ ਕਰਨ ਨਾਲ ਕੋਈ ਅਜਿਹਾ ਹੱਲ ਨਿਕਲ ਆਉਂਦਾ ਜੋ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਨੂੰ ਮਨਜ਼ੂਰ ਹੋ ਜਾਂਦਾ, ਜਿਸ ਨਾਲ ਅਨੰਤ ਸਿੱਖਾਂ ਅਤੇ ਮੁਸਲਮਾਨਾਂ ਦੀਆਂ ਜਾਨਾਂ ਐਵੇਂ ਹੀ ਜ਼ਾਇਆ ਹੋਣੋਂ ਬਚ ਜਾਂਦੀਆਂ, ਸਿੱਖਾਂ ਦੀਆਂ ਅਰਬਾਂ ਰੁਪਇਆਂ ਦੀਆਂ ਜ਼ਮੀਨਾਂ ਅਤੇ ਜਾਇਦਾਦਾਂ ਵੀ ਨਾ ਖੁਸਦੀਆਂ, ਨਾ ਘਰ-ਘਾਟ ਉਜੜਦੇ ਅਤੇ ਨਾ ਹੀ ਸਾਰੀ ਰਾਜਸੀ ਹਾਲਤ ਵਿਗੜਦੀ।

ਬਦ-ਕਿਸਮਤੀ ਦੀ ਗੱਲ ਇਹ ਸੀ ਕਿ ਇਸ ਵੇਲੇ ਰਾਜਸੀ ਉਧੇੜਬੁਣ ਵਿੱਚ ਸਿੱਖ ਆਗੂਆਂ ਦੇ ਇੱਕ ਖ਼ਿਆਲ ਅਤੇ ਇੱਕ-ਮੁੱਠ ਨਾ ਹੋਣ ਦੇ ਕਾਰਨ, ਜੋ ਇੱਕ ਘੱਟ-ਗਿਣਤੀ ਦੀ ਜਮਾਤ ਲਈ ਅਤਿ ਜ਼ਰੂਰੀ ਸੀ, ਨਾ ਹਿੰਦੂ ਇਨ੍ਹਾਂ ਪਰ ਇਤਬਾਰ ਕਰ ਰਹੇ ਸਨ, ਨਾ ਮੁਸਲਮਾਨ। ਹਿੰਦੂ ਇਹ ਸਮਝਦੇ ਸਨ ਕਿ ਸਿੱਖ ਕਿਧਰੇ ਮੁਸਲਮਾਨਾਂ ਨਾਲ ਰਲ ਕੇ ਉਨ੍ਹਾਂ ਦਾ ਪਾਸਾ ਭਾਰੀ ਨਾ ਕਰ ਦੇਣ, ਇਸ ਲਈ ਉਹ ਇਨ੍ਹਾਂ ਨੂੰ ਲਾਰਾ-ਲੱਪਾ ਲਾਈ ਅਤੇ ਫ਼ਰਜ਼ੀ ਸਬਜ਼ ਬਾਗ਼ ਦਿਖਾਂਦੇ ਗਏ, ਜਿਸ ਕਰਕੇ ਉਹ ਮੁਸਲਮਾਨਾਂ ਨਾਲ ਕੋਈ ਸਿੱਧੀ ਅਤੇ ਸਪੱਸ਼ਟ ਗੱਲ ਨਾ ਕਰ ਸਕੇ। ਮੁਸਲਮਾਨਾਂ ਨੂੰ ਇਹ ਖ਼ਿਆਲ ਸੀ ਕਿ ਅੰਤ ਇਨ੍ਹਾਂ ਨੇ ਹਿੰਦੂਆਂ ਨਾਲ ਰਲ ਜਾਣਾ ਹੈ, ਇਸ ਲਈ ਉਹ ਕੋਈ ਸਪੱਸ਼ਟ ਗੱਲ ਕਰ ਕੇ ਆਪਣੇ ਆਪ ਨੂੰ ਫਸਾਉਣਾ ਨਹੀਂ ਸਨ ਚਾਹੁੰਦੇ। ਜੇ ਕਿਸੇ ਸਿੱਖ ਮੁਸਲਮਾਨਾਂ ਨੂੰ ਯਕੀਨ ਦੁਆ ਦਿੰਦੇ ਕਿ ਉਹ ਆਪਣੇ ਆਪ ਨੂੰ ਇੱਕ ਸੁਤੰਤਰ ਤੇ ਨਿਰਪੱਖ ਇਕਾਈ ਦੇ ਤੌਰ 'ਤੇ ਦੇਸ਼ ਦੇ ਰਾਜਸੀ ਖੇਤਰ ਵਿੱਚ ਵਿਚਰਨਾ ਚਾਹੁੰਦੇ ਹਨ, ਤਾਂ ਮੁਸਲਮਾਨਾਂ ਦੇ ਮਨ ਵਿੱਚ ਇਤਨਾ ਧੁੜਕੂ ਨਹੀਂ ਸੀ ਪੈਣਾ।

ਭੋਲੇ ਸਿੱਖਾਂ ਨੂੰ ਖ਼ਿਆਲ ਸੀ ਕਿ ਜੋ ਵਾਇਦੇ ਉਨ੍ਹਾਂ ਨੂੰ ਕਾਂਗਰਸੀ ਹਿੰਦੂ ਲੀਡਰ ਦੇ ਰਹੇ ਹਨ, ਉਹ ਬਹੁਤ ਕੁਝ ਪੂਰੇ ਕਰ ਦਿੱਤੇ ਜਾਣਗੇ। ਉਨ੍ਹਾਂ ਨੂੰ ਇਹ ਗੱਲ ਭੁੱਲ ਗਈ ਕਿ ਪੌਲੀਟੀਸ਼ੀਅਨ ਕਿਸੇ ਇੱਕ ਅਸੂਲ, ਵਾਇਦੇ ਅਤੇ ਬਚਨ ਨਾਲ ਬੱਧੇ ਹੋਏ ਨਹੀਂ ਰਹਿੰਦੇ। ਪੌਲੀਟੀਸ਼ੀਅਨ ਨਾਉਂ ਹੀ ਬਹੁਤੇ (ਪੌਲੀ) ਟਿੱਕਾਂ ਦਾ ਹੈ, ਜਿਵੇਂ ਕਿ ਖੂਹ ਵਿੱਚ ਡਿੱਗਿਆਂ ਡੋਲ, ਬਾਲਟੀਆਂ ਆਦਿ ਚੀਜ਼ਾਂ ਨੂੰ ਕੱਢਣ ਵਾਲਾ ਕੁੰਡਿਆਂ ਦਾ ਜਾਲ ਹੁੰਦਾ ਹੈ, ਜਿਸ ਦਾ ਕਿ ਜਿਹੜਾ ਭੀ ਕੁੰਡਾ ਕੰਮ ਆ ਜਾਏ, ਉਹ ਹੀ ਪੌਲੀਟੀਸ਼ੀਅਨ ਲੋਕ, ਰਾਜਸੀ ਲੀਡਰ, ਵਰਤ ਲੈਂਦੇ ਹਨ। ਇਹ.ਹੀ ਗੱਲ ਹਿੰਦੂ ਪੌਲੀਟੀਸ਼ੀਅਨਾਂ ਨੇ ਕੀਤੀ। ਉਸ ਵੇਲੇ ਤਾਂ ਹਰ ਪ੍ਰਕਾਰ ਦੇ ਝੂਠੇ ਸੱਚੇ ਵਾਇਦੇ ਕਰ ਕੇ ਅਤੇ ਕੁਝ ਮੁਸਲਮਾਨਾਂ ਦੇ ਪੁਰਾਣੇ ਵੈਰ ਯਾਦ ਕਰਾ ਕੇ ਸਿੱਖਾਂ ਨੂੰ ਭਰਮਾ ਲਿਆ ਅਤੇ ਸਿੱਖਾਂ ਦੀ ਵੱਖਰੀ ਹਸਤੀ ਦੀ ਨਾਂਹ ਉਨ੍ਹਾਂ ਪਾਸੋਂ ਹੀ ਕਰਵਾ ਲਈ ਅਤੇ ਜਦ ਵੇਲਾ ਟੱਪ ਗਿਆ ਤਾਂ ਆਜ਼ਾਦੀ ਮਿਲਣ ਤੋਂ ਬਾਅਦ ਜਮਹੂਰੀ ਲੋਕ ਰਾਜ ਦੇ ਉਪਦੇਸ਼ ਨਾਲ ਪੁਰਾਣੇ ਕੀਤੇ ਹੋਏ ਵਾਇਦਿਆਂ ਦੇ ਭਾਵ-ਅਰਥ ਬਦਲਣੇ ਸ਼ੁਰੂ ਹੋ ਗਏ ਅਤੇ ਹੌਲੀ ਹੌਲੀ ਬਿਲਕੁਲ ਭੁਲਾ ਦਿੱਤੇ ਗਏ।

ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਜੀ ਤਾਂ ਇਤਨੇ ਨਾਲ ਹੀ ਬਹੁਤ ਪ੍ਰਸੰਨ ਹੋ ਗਏ ਕਿ ਉਨ੍ਹਾਂ ਦੇ ਕ੍ਰਿਪਾ-ਪਾਤਰ ਸਰਦਾਰ ਬਲਦੇਵ ਸਿੰਘ ਜੀ ਨੂੰ ਹਿੰਦੁਸਤਾਨ ਦੀ ਕੇਂਦਰੀ ਵਜ਼ੀਰ ਮੰਡਲੀ ਵਿੱਚ ਸੁਰੱਖਿਆ ਮੰਤਰੀ ਬਣਾ ਦਿੱਤਾ ਗਿਆ, ਪਰ ਸਮਾਂ ਬੀਤਦੇ ਜਾਣ ਨਾਲ ਉਨ੍ਹਾਂ ਨੂੰ ਕੁਝ ਕੁ ਚਾਨਣਾ ਹੋਣ ਲੱਗ ਪਿਆ ਅਤੇ ਉਨ੍ਹਾਂ ਸਰਕਾਰ ਹਿੰਦ ਦੇ ਵਿਰੁੱਧ ਰੋਸ ਪ੍ਰਗਟ ਕਰਨਾ ਅਰੰਭ ਦਿੱਤਾ, "ਪਰ ਹੁਣ ਪਛਤਾਏ ਕੀ ਹੋ ਸਕਦਾ ਸੀ ਜਦ ਕਿ ਖੇਤ ਚਿੜੀਆਂ ਨੇ ਚੁਗ ਲਿਆ ਸੀ ਅਤੇ ਆਪੇ ਫਾਥੜੀਏ ਤੈਨੂੰ ਕੌਣ ਛੁਡਾਏ।" ਪਿੰਜਰਾ ਭਾਵੇਂ ਸੋਨੇ ਦਾ ਕਿਉਂ ਨਾ ਹੋਵੇ, ਆਖ਼ਰ ਹੈ ਤਾਂ ਪਿੰਜਰਾ ਹੀ।

ਪੰਜਾਬੀ ਸੂਬੇ ਦਾ ਖ਼ਿਆਲ ਆਜ਼ਾਦੀ ਤੋਂ ਛੇਤੀ ਹੀ ਬਾਅਦ ਸੰਨ 1948 ਵਿੱਚ

ਹੀ ਸ਼ੁਰੂ ਹੋ ਗਿਆ ਸੀ। ਇੰਡੀਅਨ ਨੈਸ਼ਨਲ ਕਾਂਗਰਸ ਨੇ ਬੋਲੀ ਦੇ ਆਧਾਰ 'ਤੇ ਦੇਸ਼ ਦੇ ਸੂਬਿਆਂ ਦੀ ਮੁੜ ਹੱਦਬੰਦੀ ਦੇ ਅਸੂਲ ਨੂੰ ਚਿਰੋਕਣਾ ਪ੍ਰਵਾਨ ਕੀਤਾ ਹੋਇਆ ਸੀ। ਜਿਸ ਵੇਲੇ 1948 ਵਿੱਚ ਦੇਸ਼ ਦਾ ਨਵਾਂ ਵਿਧਾਨ ਬਣਾਉਣ ਲਈ ਅਸੈਂਬਲੀ ਬੈਠੀ ਤਾਂ ਬਾਵਾ ਹਰਕਿਸ਼ਨ ਸਿੰਘ ਜੀ ਨੇ ਪੰਜਾਬੀ ਸੂਬਾ ਬਣਾਉਣ ਦੇ ਹੱਕ ਵਿੱਚ ਇੱਕ ਪੈਂਫਲਟ 'A Plea for A Punjabi-Speaking Province' ਲਿਖ ਕੇ ਇੱਕ ਪੱਖ ਨੂੰ ਪੇਸ਼ ਕੀਤਾ ਸੀ , ਪਰ ਉਸ ਵੇਲੇ ਕਿਸੇ ਨੇ ਇਸ ਗੱਲ ਵੱਲ ਕੋਈ ਖ਼ਾਸ ਧਿਆਨ ਨਾ ਦਿੱਤਾ, ਬਲਕਿ ਬਾਅਦ ਵਿੱਚ ਵੀ ਜਦ ਇਹ ਸਵਾਲ ਉਠਿਆ ਤਾਂ ਪੰਜਾਬ ਦੇ ਆਰੀਆ ਸਮਾਜੀਆਂ, ਹਿੰਦੂ-ਸਭਾਈਆਂ ਅਤੇ ਜਨ-ਸੰਘੀਆਂ ਨੇ ਇਸ ਦਾ ਸਿਰ ਤੋੜ ਵਿਰੋਧ ਕੀਤਾ ਅਤੇ ਇਸ ਹੱਦ ਤਕ ਝੂਠ ਬੋਲਣ ਤਕ ਉੱਤਰ ਆਏ ਕਿ ਪੰਜਾਬੀ ਤਾਂ ਸਾਡੀ ਮਾਤ-ਬੋਲੀ ਹੀ ਨਹੀਂ ਹਾਲਾਂਕਿ ਉਨ੍ਹਾਂ ਦੇ ਪਿਓ-ਦਾਦੇ, ਮਾਵਾਂ-ਭੈਣਾਂ, ਧੀਆਂ-ਪੁੱਤਰ, ਰਿਸ਼ਤੇਦਾਰ ਅਤੇ ਉਹ ਆਪ ਸਵੇਰ ਤੋਂ ਸ਼ਾਮ ਤਕ ਘਰ ਅਤੇ ਬਾਹਰ, ਕੰਮ-ਕਾਰ ਤੇ ਹੱਟੀਆਂ ਅਤੇ ਵਣਜ ਵਪਾਰ ਲਈ ਸਿਵਾਏ ਪੰਜਾਬੀ ਤੋਂ ਹੋਰ ਕੋਈ ਬੋਲੀ ਬੋਲਦੇ ਹੀ ਨਹੀਂ ਸਨ ਅਤੇ ਨਾ ਹੀ ਇਸ ਤੋਂ ਬਿਨਾਂ ਉਨ੍ਹਾਂ ਦੀ ਕੋਈ ਹੋਰ ਬੋਲੀ ਹੈ। ਸੰਸਾਰ ਦੇ ਇਤਿਹਾਸ ਵਿੱਚ ਸ਼ਾਇਦ ਹੀ ਕਦੀ ਕਿਸੀ ਕੌਮ ਦੇ ਬੰਦਿਆਂ ਨੇ ਜਾਣ ਬੁੱਝ ਕੇ ਅਤੇ ਇਤਨਾ ਖੁੱਲ੍ਹ ਕੇ ਕੂੜ ਕੁਫ਼ਰ ਤੋਲਿਆ ਹੋਵੇ, ਜਿਤਨਾ ਕਿ ਆਪਣੇ ਆਪ ਨੂੰ ਧਾਰਮਿਕ ਕਹਿਣ ਵਾਲੀ 'ਆਰੀਆ ਸਮਾਜ' ਜਮਾਤ ਅਤੇ ਉਨ੍ਹਾਂ ਦੇ ਅਸਰ ਹੇਠ ਕੁਝ ਕੁ ਗੁਮਰਾਹ ਲੋਕਾਂ ਨੇ ਜ਼ਬਾਨੀ ਅਤੇ ਲਿਖਤੀ, ਆਪਣੇ ਬਿਆਨਾਂ ਵਿੱਚ, ਆਪਣੀਆਂ ਸਟੇਜਾਂ ਤੋਂ ਅਤੇ ਆਪਣੀਆਂ ਅਖ਼ਬਾਰਾਂ ਅਤੇ ਹੋਰ ਲਿਖਤਾਂ ਰਾਹੀਂ ਬੋਲਿਆ ਅਤੇ ਹੋਰ ਹਿੰਦੂਆਂ ਅਤੇ ਹਰੀਜਨਾਂ ਨੂੰ ਝੂਠ ਬੋਲਣ ਲਈ ਪ੍ਰੇਰਿਆ।

ਇਹ ਇੱਕ ਅਜਿਹਾ ਸਪੱਸ਼ਟ ਅਤੇ ਖੁੱਲ੍ਹਾ ਝੂਠ ਸੀ ਜਿਸ ਨੂੰ ਉੱਤਰ ਹਿੰਦੁਸਤਾਨ ਦੇ ਸਾਰੇ ਲੋਕ, ਕੀ ਹਿੰਦੂ, ਕੀ ਮੁਸਲਮਾਨ, ਕੀ ਹਰੀਜਨ ਅਤੇ ਕੀ ਈਸਾਈ, ਸਭ ਜਾਣਦੇ ਸਨ। ਇੱਥੋਂ ਤੱਕ ਕਿ ਇੱਕ ਮੁਸਲਮਾਨ ਸੱਜਣ ਨੇ ਇਹ ਵੇਖ ਸੁਣ ਕੇ ਸਿੱਖਾਂ ਨੂੰ ਤਾਹਨਾ ਮਾਰਿਆ ਕਿ "ਭਾ ਜੀ, ਆਹ ਹਨ ਨਾ ਉਹ ਲੋਕ ਜਿਨ੍ਹਾਂ ਦੇ ਝੂਠੇ ਵਾਇਦਿਆਂ ਅਤੇ ਬੇ-ਬੁਨਿਆਦ ਭਰੋਸਿਆਂ ਕਾਰਨ ਤੁਸੀਂ ਸਾਡੇ 'ਤੇ ਇਤਬਾਰ ਨਹੀਂ ਸੀ ਕੀਤਾ ਅਤੇ ਆਪਣਾ ਪੁਰਾਣਾ ਝੁੱਗਾ ਚੌੜ ਕਰਾ ਲਿਆ ਸੀ ਅਤੇ ਨਵਾਂ ਇਨ੍ਹਾਂ ਬਣਨ ਨਹੀਂ ਦੇਣਾ।" ਜੇ ਠਰ੍ਹੰਮੇ ਨਾਲ ਸੋਚਿਆ ਜਾਵੇ ਤਾਂ ਇਹ ਇੱਕ ਸਚਾਈ ਹੈ।

ਅਸਲ ਵਿੱਚ ਹਿੰਦੂਆਂ ਵਿੱਚੋਂ ਆਰੀਆ ਸਮਾਜੀ ਅਤੇ ਉਨ੍ਹਾਂ ਦਾ ਕੁਝ ਪਿੱਛ-ਲੱਗ ਭਾਈਚਾਰਾ ਇਹ ਬਰਦਾਸ਼ਤ ਹੀ ਨਹੀਂ ਕਰ ਸਕਦਾ ਕਿ ਸਿੱਖ ਧਾਰਮਿਕ ਤੌਰ 'ਤੇ ਆਪਣੇ ਆਪ ਨੂੰ ਹਿੰਦੂ ਧਰਮ ਤੋਂ ਆਜ਼ਾਦ ਰੱਖ ਸਕਣ ਵਿੱਚ ਪੂਰੀ ਤਰ੍ਹਾਂ ਸਫਲ ਹੋ ਜਾਣ ਜਾਂ ਰਾਜਸੀ ਤੌਰ 'ਤੇ ਆਪਣੀਆਂ ਕੋਈ ਵੱਖਰੀਆਂ ਅਤੇ ਆਜ਼ਾਦ ਉਮੰਗਾਂ ਅਤੇ ਆਸਾਂ ਲਾਈ ਰੱਖਣ। ਉਹ ਸਿੱਖ ਧਰਮ ਨੂੰ ਹਿੰਦੂ ਧਰਮ ਦੇ ਇੱਕ ਫ਼ਿਰਕੇ ਤੋਂ ਵੱਧ ਨਹੀਂ ਰਹਿਣ ਦੇਣਾ ਚਾਹੁੰਦੇ ਅਤੇ ਸਿੱਖਾਂ ਨੂੰ ਆਪਣੀ ਇੱਕ ਫ਼ੌਜੀ ਜਮਾਤ ਤੋਂ ਵੱਧ ਨਹੀਂ ਦੇਖਣਾ ਚਾਹੁੰਦੇ ਤਾਂਕਿ ਹੌਲੀ ਹੌਲੀ ਇਹ ਹਿੰਦੂਆਂ ਵਿੱਚ ਜਜ਼ਬ ਹੋ

ਕੇ ਇਨ੍ਹਾਂ ਦੀ ਵੱਖਰੀ ਹਸਤੀ ਹੀ ਸਦਾ ਲਈ ਖ਼ਤਮ ਹੋ ਜਾਏ। ਇਹ ਇੱਕ ਪਾਪੀ ਦੀ ਸੋਚਣੀ ਹੈ ਜੋ ਅੰਤ ਪਾਪੀ ਨੂੰ ਮਹਿੰਗੀ ਪਿਆ ਕਰਦੀ ਹੈ।

ਇਸ ਤਰ੍ਹਾਂ ਇਸ 'ਸਾਚੀ ਸਾਖੀ' ਵਿੱਚ ਵਿਦਵਾਨ ਲੇਖਕ ਨੇ ਹੋਰ ਕਈ ਇਤਿਹਾਸਕ ਸਚਾਈਆਂ ਉੱਤੇ ਚਾਨਣਾ ਪਾਇਆ ਹੈ ਜੋ ਆਉਣ ਵਾਲੇ ਸਮੇਂ ਵਿੱਚ ਸੋਚਵਾਨਾਂ ਅਤੇ ਲਿਖਾਰੀਆਂ ਲਈ ਸੇਧਾਂ ਪਾਉਣ ਵਿੱਚ ਸਹਾਈ ਹੋਵੇਗਾ। ਇਸ ਸੇਵਾ ਲਈ ਅਸੀਂ ਸਾਰੇ ਸਮੁੱਚੇ ਤੌਰ 'ਤੇ ਉਨ੍ਹਾਂ ਦੇ ਧੰਨਵਾਦੀ ਹਾਂ ਅਤੇ ਮੈਂ 'ਸਾਚੀ ਸਾਖੀ' ਨੂੰ 'ਜੀ ਆਇਆਂ' ਨੂੰ ਆਖਦਾ ਹਾਂ।

•

# ਅਮਰਜੋਤ

*ਪ੍ਰਿੰਸੀਪਲ ਭਰਪੂਰ ਸਿੰਘ**

"ਸਿਰਦਾਰ ਕਪੂਰ ਸਿੰਘ ਜੀ ਨਹੀਂ ਰਹੇ। ਉਹ ਪਿਛਲੇ ਤਿੰਨ ਸਾਲ ਤੋਂ ਬੀਮਾਰ ਸਨ। ਸਿੱਖ ਕੌਮ 'ਤੇ ਜ਼ੁਲਮ ਦੀ ਹਨੇਰੀ ਰਾਤ ਮੁੱਕਦੀ ਨਜ਼ਰ ਨਹੀਂ ਆਉਂਦੀ। ਹਰ ਪਾਸੇ ਨਿਰਾਸ਼ਤਾ, ਸਹਿਮ ਤੇ ਚਿੰਤਾ ਦੇ ਬੱਦਲ ਛਾਏ ਹੋਏ ਹਨ। ਨਾ ਸਾਡਾ ਇਸ਼ਟ ਤੇ ਮੰਦਰ, ਨਾ ਸੱਤ ਤੇ ਸੰਜਮ, ਨਾ ਪੱਤ ਤੇ ਪੂਜਾ ਕੁਝ ਵੀ ਤਾਂ ਆਜ਼ਾਦ ਨਹੀਂ। ਜਬਰ ਦੀ ਦਾਸਤਾਨ ਏਨੀ ਲੰਬੀ ਹੋ ਗਈ ਹੈ ਕਿ ਸੁਣ-ਸੁਣ ਕੰਨ ਰੀਣੇ ਹੋ ਗਏ ਹਨ। ਸਿਰਦਾਰ ਜੀ ਤੰਦਰੁਸਤ ਹੁੰਦੇ ਤਾਂ ਆਸ ਬੱਝ ਜਾਂਦੀ ਤੇ ਸੇਧ ਮਿਲਦੀ ਪਰ ਉਹ ਤਾਂ ਆਪ ਹੀ ਪੰਥਕ ਪੀੜਾਂ ਦਾ ਬੋਝ ਨਾ ਸਹਾਰਦੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ।" ਸਿਰਦਾਰ ਕਪੂਰ ਸਿੰਘ ਸਾਧਾਰਨ ਵਿਅਕਤੀ ਨਹੀਂ ਸਨ, ਜੋ ਸਮੇਂ ਦੀ ਸੀਮਾ ਵਿੱਚ ਰਹਿ ਰਹੇ ਸਨ। ਇੱਕ ਸਾਧਾਰਨ ਪੇਂਡੂ ਘਰਾਣੇ ਦਾ ਜੰਮਪਲ, ਜਿਸ ਨੇ ਦਸਵੀਂ ਦੀ ਪ੍ਰੀਖਿਆ ਪੰਜਾਬ ਵਿੱਚ ਪਹਿਲੇ ਨੰਬਰ 'ਤੇ ਰਹਿ ਕੇ ਪਾਸ ਕੀਤੀ ਹੋਵੇ, ਜਿਸ ਨੇ ਐਫ਼.ਏ., ਬੀ.ਏ., ਐਮ.ਏ. ਵਿੱਚ ਰਿਕਾਰਡ ਨੰਬਰ ਹਾਸਿਲ ਕੀਤੇ ਹੋਣ। ਫਿਰ ਐਮ.ਏ. ਫ਼ਿਲਾਸਫ਼ੀ ਦੀ ਡਿਗਰੀ 1933 ਵਿੱਚ ਕੈਂਬਰੇਜ ਯੂਨੀਵਰਸਿਟੀ ਤੋਂ ਹਾਸਿਲ ਕੀਤੀ ਹੋਵੇ, ਕੋਈ ਸਾਧਾਰਨ ਪ੍ਰਾਪਤੀ ਨਹੀਂ। ਆਪ 1933 ਵਿੱਚ ਆਈ.ਸੀ.ਐਸ. ਵਿੱਚ ਆ ਗਏ। ਕੋਈ ਪੰਦਰਾਂ ਸਾਲ ਡਿਪਟੀ ਕਮਿਸ਼ਨਰ ਰਹੇ ਤੇ ਫਿਰ ਆਜ਼ਾਦ ਭਾਰਤ ਵਿੱਚ 1948 ਵਿੱਚ ਬਹੁ-ਗਿਣਤੀ ਫ਼ਿਰਕੂ ਜ਼ਹਿਨੀਅਤ ਦਾ ਸ਼ਿਕਾਰ ਹੋ ਗਏ। ਸਵਤੰਤਰ ਭਾਰਤ ਨੂੰ ਅਜਿਹੇ ਅਫ਼ਸਰਾਂ ਦੀ ਲੋੜ ਨਹੀਂ ਸੀ, ਜੋ ਜ਼ਿਲ੍ਹਾ ਅਧਿਕਾਰੀ ਹੋ ਕੇ ਰਾਜਪਾਲ ਦੇ ਗੁਪਤ ਸਰਕੂਲਰ, ਜਿਸ ਵਿੱਚ ਸਿੱਖਾਂ ਨੂੰ ਜਰਾਇਮ-ਪੇਸ਼ਾ ਕਿਹਾ ਗਿਆ ਸੀ, ਦਾ ਵਿਰੋਧ ਕਰੇ। ਸਿਰਦਾਰ ਜੀ ਨੂੰ ਸਿੱਖ ਤੇ ਸਿੱਖੀ ਪਹਿਲਾਂ ਸੀ ਨਾ ਕਿ ਕੁਰਸੀ। ਆਪ ਨੂੰ ਸੇਵਾ ਨਵਿਰਤ ਕਰ ਦਿੱਤਾ ਗਿਆ। 1960 ਵਿੱਚ ਕਪੂਰ ਸਿੰਘ ਬਨਾਮ ਯੂਨੀਅਨ ਆਫ਼ ਇੰਡੀਆ ਕੇਸ ਚੱਲਿਆ। ਏ.ਆਈ.ਆਰ. ਪੰਨਾ 493 ਪੜ੍ਹਨ ਯੋਗ ਹੈ। ਪੰਦਰਾਂ ਲੱਖ ਰੁਪਏ ਦੀ ਬਣਦੀ ਤਨਖ਼ਾਹ ਜ਼ਬਤ ਹੋ ਗਈ। ਸ. ਕਪੂਰ ਸਿੰਘ ਸਰਕਾਰ ਦੀ ਫ਼ਿਰਕਾਦਾਰਾਨਾ ਪਾਲਿਸੀ ਦਾ ਸ਼ਿਕਾਰ ਬਣ ਗਏ। ਉਹ ਆਖਦੇ, "ਸਿਰਦਾਰ ਸਾਹਿਬ ਕਈ ਅਕਾਲੀ ਕਹਿੰਦੇ ਹਨ ਕਿ ਮੇਰੇ ਦਿਮਾਗ਼ ਵਿੱਚ ਫ਼ਤੂਰ ਹੈ। ਇਹ ਸਮਝਦੇ ਹਨ ਕਿ ਮੈਂ ਇਹਨਾਂ ਨਾਲ ਖ਼ਾਹ-ਮਖ਼ਾਹ ਉਲਝਦਾ ਹਾਂ, ਕਹਿੰਦੇ ਹਨ, ਕਪੂਰ ਸਿੰਘ ਤਾਂ ਸਾਡੇ ਮਗਰ ਹੀ ਪੈ ਗਿਆ ਹੈ।" ਸੱਚ-ਮੁੱਚ ਬਹੁਤ ਸਾਰੇ ਮੁਖੀ ਅਕਾਲੀ ਆਗੂਆਂ ਨਾਲ ਸਿਰਦਾਰ ਕਪੂਰ

---

* ਸਾਬਕਾ ਰਜਿਸਟਰਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਸਿੰਘ ਦਾ ਸਿੱਖ ਰਾਜਨੀਤੀ ਬਾਰੇ ਸਿਧਾਂਤਕ ਮੱਤਭੇਦ ਅਖ਼ੀਰ ਸਮੇਂ ਤੱਕ ਬਣਿਆ ਰਿਹਾ। ਚਿੰਤਕ ਹੋਣ ਦੇ ਨਾਤੇ ਉਹ ਆਦਰਸ਼ ਦੀ ਗੱਲ ਕਰਦੇ ਸਨ। ਰਾਜਨੀਤਕ ਚਪਲਬਾਜ਼ੀ ਨੂੰ ਉਹ ਭਰਿਸ਼ਟਾਚਾਰ ਸਮਝਦੇ ਸਨ। ਉਹ ਰਾਜਨੀਤੀ ਦੇ ਨੈਤਿਕ ਆਧਾਰ ਦੇ ਹਮੇਸ਼ਾ ਕਾਇਲ ਰਹੇ। ਅਕਾਲੀ ਰਾਜਨੀਤੀ ਦਾ ਉਲਾਰ ਪੱਖ ਸਿੱਖਾਂ ਨਾਲ ਹੋ ਰਹੇ ਵਿਤਕਰੇ ਵਜੋਂ ਰੋਸ ਸੀ, ਜਦ ਕਿ ਕਪੂਰ ਸਿੰਘ ਆਦਰਸ਼ਵਾਦ ਦੀ ਗੱਲ ਕਰਦੇ ਸਨ। ਉਹਨਾਂ ਦੀ ਦ੍ਰਿੜ੍ਹ ਰਾਏ ਸੀ ਕਿ 1947 ਦੀ ਦੇਸ਼-ਵੰਡ ਪਿੱਛੋਂ ਮਹਾਤਮਾ ਗਾਂਧੀ, ਨਹਿਰੂ ਤੇ ਪਟੇਲ ਨੇ ਅੱਖਾਂ ਫੇਰ ਲਈਆਂ ਹਨ। ਇਹਨਾਂ ਤੋਂ ਸਿੱਖਾਂ ਨੂੰ ਕੋਈ ਆਸ ਨਹੀਂ ਰੱਖਣੀ ਚਾਹੀਦੀ। ਉਹ ਅਕਾਲੀ ਲੀਡਰਸ਼ਿਪ ਦੇ ਉਸ ਸਮੇਂ ਦੇ ਰੋਲ ਨੂੰ ਵੀ ਕੋਸਦੇ ਸਨ। ਮਾਸਟਰ ਤਾਰਾ ਸਿੰਘ, ਸ. ਬਲਦੇਵ ਸਿੰਘ ਤੇ ਮਹਾਰਾਜਾ ਪਟਿਆਲਾ, ਜੇ ਦੂਰ-ਦ੍ਰਿਸ਼ਟੀ ਵਾਲੇ ਹੁੰਦੇ ਤਾਂ ਜਿਨਾਹ ਵਾਂਗ ਉਹ ਵੀ ਕਾਂਗਰਸ ਦੀ ਦੇਸ਼-ਭਗਤੀ ਦੇ ਨਕਾਬ ਵਿੱਚ ਛੁਪੀ ਫ਼ਿਰਕਾਪ੍ਰਸਤੀ ਨੂੰ ਅਨੁਭਵ ਕਰ ਲੈਂਦੇ। 1946-47 ਦਾ ਦੇਸ਼-ਭਗਤ ਮਾਸਟਰ ਤਾਰਾ ਸਿੰਘ 1948-49 ਵਿੱਚ ਆਜ਼ਾਦ ਭਾਰਤ ਦੀ ਜੇਹਲ ਵਿੱਚ ਫ਼ਿਰਕੂ ਲੀਡਰ ਗਰਦਾਨ ਕੇ ਬੰਦ ਕਰ ਦਿੱਤਾ ਗਿਆ। ਸ. ਕਪੂਰ ਸਿੰਘ ਭਾਰਤ ਵਿੱਚ ਸਿੱਖ ਕੌਮ ਲਈ ਸਥਾਈ ਤੌਰ 'ਤੇ ਸਨਮਾਨਜਨਕ ਰਾਜਸੀ ਸੱਤਾ ਦਾ ਅਧਿਕਾਰ ਮੰਗਣ ਦੇ ਹੱਕ ਵਿੱਚ ਸਨ ਤੇ ਸਿੱਖ ਰਾਜਨੀਤੀ ਨੂੰ ਕਾਂਗਰਸ ਵਿਰੋਧੀ ਦਲਾਂ ਦੀ ਰਾਜਨੀਤੀ ਨਾਲੋਂ ਵੱਖਰੇ ਪ੍ਰਸੰਗ ਵਿੱਚ ਵੇਖਦੇ ਸਨ। ਸਿਰਦਾਰ ਕਪੂਰ ਸਿੰਘ ਹਮੇਸ਼ਾ ਹੀ ਸਿੱਖ ਰਾਜਨੀਤੀ ਦੀ ਭੂਮਿਕਾ ਦੇਸ਼-ਵੰਡ ਤੋਂ ਪਹਿਲਾਂ ਸਿੱਖ 'ਤੀਸਰੀ ਕੌਮ ਹੈ' ਤੋਂ ਆਰੰਭ ਕਰਦੇ ਤੇ ਭਾਰਤ ਵਿੱਚ ਹੀ ਸਿੱਖ ਹੋਮਲੈਂਡ ਦੀ ਸਥਾਪਨਾ ਚਾਹੁੰਦੇ ਸਨ। ਸ਼੍ਰੋਮਣੀ ਅਕਾਲੀ ਦਲ ਦੇ ਮੋਰਚਿਆਂ ਨੂੰ ਉਹ ਤਦਅਰਥ ਆਰਜ਼ੀ ਅੰਦੋਲਨ ਸਮਝਦੇ ਸਨ। ਅਕਾਲੀ ਦਲ ਕੇਂਦਰ ਵਿਰੁੱਧ 'ਸਿੱਖ ਵਿਤਕਰੇ' ਦੀ ਲੜਾਈ ਤਾਂ ਲੜਦਾ ਰਿਹਾ ਪਰ ਇਸ ਨੇ ਸਿੱਖਾਂ ਦੀ ਮੂਲ ਸਮੱਸਿਆ ਦੇ ਰਾਜਨੀਤਕ ਸਰੂਪ ਤੇ ਸਮਾਧਾਨ ਬਾਰੇ ਸਪੱਸ਼ਟ ਨੀਤੀ ਧਾਰਨ ਨਹੀਂ ਕੀਤੀ। ਆਜ਼ਾਦ ਭਾਰਤ ਵਿੱਚ ਅਕਾਲੀ ਰਾਜਨੀਤੀ ਦਾ ਮੂਲ ਦੁਖਾਂਤ ਏਹੀ ਹੈ ਕਿ ਉਸ ਨੇ ਕੌਮ ਨੂੰ ਨਾ ਤਾਂ ਆਪਣੀ ਮੰਜ਼ਿਲ ਦੀ ਪਹਿਚਾਣ ਕਰਵਾਈ ਤੇ ਨਾ ਹੀ ਗਾਡੀ ਰਾਹ 'ਤੇ ਪਾਇਆ।

ਜਦੋਂ ਅਸੀਂ ਸਿਰਦਾਰ ਕਪੂਰ ਸਿੰਘ ਦੇ ਪੰਥਕ ਦਰਦ ਤੇ ਕੌਮੀ ਸੋਚ ਦਾ ਹੁੰਗਾਰਾ ਭਰਨਾ, ਤਾਂ ਉਹਨਾਂ ਬੜੇ ਗੰਭੀਰ, ਚਿੰਤਤ ਤੇ ਅਫ਼ਸੋਸ ਭਰੇ ਲਹਿਜੇ ਵਿੱਚ ਕਹਿਣਾ, "ਸਰਦਾਰ ਸਾਹਿਬ, ਆਪ ਹੀ ਗੁਰੂ ਕਲਗੀਧਰ ਪਾਤਸ਼ਾਹ ਖ਼ਾਲਸਾ ਪੰਥ ਦਾ ਸਹਾਈ ਹੋਵੇ। ਸਾਡੇ ਨਾਲੋਂ ਤਾਂ ਭੇਡਾਂ ਬੱਕਰੀਆਂ ਹੀ ਸਿਆਣੀਆਂ ਹਨ, ਉਹ ਬੁਚੜਖ਼ਾਨੇ ਦੇ ਨੇੜੇ ਜਾ ਕੇ ਮਿਆਂਕਦੀਆਂ ਹਨ, ਉਹਨਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਹੁਣ ਮੌਤ ਆਈ ਕਿ ਆਈ। ਪਰ ਅਸੀਂ ਤਾਂ ਫ਼ਿਰਕੂ ਬਹੁ-ਗਿਣਤੀ ਦੀ ਰਾਜਸੀ ਸੱਤਾ ਅਧੀਨ ਬੁਚੜਖ਼ਾਨੇ ਵੱਲ ਹਿੰਦੂ-ਸਿੱਖ ਏਕਤਾ ਦੇ ਨਾਅਰੇ ਲਾਉਂਦੇ ਜਾ ਰਹੇ ਹਾਂ। ਉਹ ਖ਼ਾਮੋਸ਼ ਹੋ ਜਾਂਦੇ। ਉਹਨਾਂ ਦੇ ਚੇਹਰੇ ਦੇ ਹਾਵ-ਭਾਵ ਗਵਾਹੀ ਦਿੰਦੇ ਸਨ ਕਿ ਕਪੂਰ ਸਿੰਘ ਦਾ ਰੋਮ-ਰੋਮ ਪੰਥਕ ਅਧੋਗਤੀ ਵਿੱਚ ਸੋਗਵਾਰ ਹੈ। ਉਹ ਜਿਵੇਂ ਤਿਲ ਤਿਲ ਘੱਟਦੇ ਜਾ ਰਹੇ ਹੋਣ, "ਤੁਹਾਨੂੰ ਨੌਜੁਆਨਾਂ ਨੂੰ ਹੋ ਕੀ ਗਿਆ ਹੈ ? ਜੇ ਤੁਹਾਡੇ

ਵਿੱਚ ਅਣਖ ਨਹੀਂ, ਇੱਜ਼ਤ ਨਹੀਂ, ਮਾਣ ਨਹੀਂ , ਸਤਿਕਾਰ ਨਹੀਂ ਤਾਂ ਫਿਰ ਮਹਿਲ-ਮਾੜੀਆਂ, ਕੋਠੀਆਂ, ਕਾਰਾਂ ਵਿੱਚ ਚੜ੍ਹੇ ਫਿਰੋ ਤੇ ਜ਼ਲੀਲ ਹੋ ਕੇ ਧੱਕੇ ਖਾਈ ਜਾਵੋ।"

ਪੜ੍ਹੇ-ਲਿਖੇ ਸਿੱਖ ਨੌਜੁਆਨਾਂ ਦੀਆਂ ਨਜ਼ਰਾਂ ਵਿੱਚ ਸਿਰਦਾਰ ਕਪੂਰ ਸਿੰਘ ਕੌਮੀ ਮਸੀਹਾ ਬਣੇ ਰਹੇ। ਉਹਨਾਂ ਨੇ ਹਮੇਸ਼ਾ ਕਹਿਣਾ ਕਿ ਸਿੱਖ ਨੌਜੁਆਨਾਂ ਨੂੰ ਅਕਾਲੀ ਰਾਜਨੀਤੀ ਦੀ ਧੜੇਬੰਦੀ ਤੋਂ ਬਚਣਾ ਚਾਹੀਦਾ ਹੈ ਤੇ ਇਸ ਨੂੰ ਸਿਧਾਂਤਕ ਸੇਧ ਦੇਣੀ ਚਾਹੀਦੀ ਹੈ। ਜਦੋਂ ਕਿਸੇ ਕੌਮ ਜਾਂ ਪਾਰਟੀ ਦੀ ਰਾਜਨੀਤੀ ਸਿਧਾਂਤਹੀਣ ਹੋ ਜਾਵੇ, ਕੌਮੀ ਹਾਵਾਂ-ਭਾਵਾਂ, ਇੱਛਾਵਾਂ ਤੇ ਕਾਮਨਾਵਾਂ ਨਾਲ ਮੇਲ ਨਾ ਖਾਵੇ ਤਾਂ ਉਹ ਭਰਾ ਮਾਰੂ ਜੰਗ ਵਿੱਚ ਬਦਲ ਜਾਂਦੀ ਹੈ। ਅਜਿਹੀ ਰਾਜਨੀਤੀ ਵਿਅਕਤੀਗਤ ਜਾਂ ਗਰੁੱਪ ਸ਼ਕਤੀ ਦਾ ਪ੍ਰਗਟਾਵਾ ਹੁੰਦੀ ਹੈ, ਜਿਸ ਨਾਲ ਸੱਤਾ ਹਥਿਆ ਕੇ ਇਸ ਨੂੰ ਬਣਾਈ ਰੱਖਣ ਦਾ ਚੱਕਰ ਆਰੰਭ ਹੋ ਜਾਂਦਾ ਹੈ। ਅਕਾਲੀ ਰਾਜਨੀਤੀ ਦਾ ਦੁਖਦਾਈ ਪਹਿਲੂ ਇਹ ਹੈ। ਅਕਾਲੀ ਪਾਰਟੀ ਭਿਆਨਕ ਗੁਟਬੰਦੀ ਦਾ ਸ਼ਿਕਾਰ ਰਹੀ ਹੈ। 'ਸਿੱਖ ਸ਼ੇਰਾਂ ਦੀ ਕੌਮ ਹੈ, ਪਰੰਤੂ ਇਸ ਨੂੰ ਸ਼ੇਰ ਵਾਂਗ ਹੀ ਦੁਸ਼ਮਣ ਦੀ ਪਰਖ ਨਹੀਂ।' ਸ਼ੇਰ ਬੰਦੂਕ ਨੂੰ ਆਪਣਾ ਦੁਸ਼ਮਣ ਸਮਝਦਾ ਹੈ ਨਾ ਕਿ ਬੰਦੂਕ ਚਲਾਉਣ ਵਾਲੇ ਨੂੰ। ਏਹੀ ਹਾਲ ਸਿੱਖ ਕੌਮ ਦਾ ਹੈ। ਇਹਨਾਂ ਦਾ ਅਸਲੀ ਦੁਸ਼ਮਣ ਬੜਾ ਸ਼ਾਤਰ ਤੇ ਚਤੁਰ ਹੈ। ਉਸ ਨੇ ਛੋਟੇ ਛੋਟੇ ਮਸਲਿਆਂ ਵਿੱਚ ਸਿੱਖਾਂ ਨੂੰ ਉਲਝਾ ਲਿਆ ਹੈ। ਸਾਰੀ ਕੌਮੀ ਸ਼ਕਤੀ ਇਹਨਾਂ ਨੂੰ ਸੁਲਝਾਉਣ ਵਿੱਚ ਲੱਗੀ ਹੋਈ ਹੈ, ਜਦ ਕਿ ਅਸੀਂ ਆਪਣੇ ਰਾਜਸੀ ਨਿਸ਼ਾਨੇ ਦੇ ਨੇੜੇ-ਤੇੜੇ ਵੀ ਨਹੀਂ। ਉਹਨਾਂ ਨਾਲ ਅਕਸਰ ਗੱਲਾਂ ਹੁੰਦੀਆਂ ਕਿ ਸਿੱਖਾਂ ਦਾ ਰਾਜਸੀ ਮਨੋਰਥ ਕੀ ਹੋਵੇ ? ਉਹ ਬੜੇ ਸਪੱਸ਼ਟ ਸਨ। ਉਹਨਾਂ ਦਾ ਕਹਿਣਾ ਸੀ ਸਿੱਖ ਹਿੰਦੂ ਫ਼ਿਰਕਾਪ੍ਰਸਤ ਜਮਾਤ ਨਾਲ ਧੋਖੇ, ਚਤੁਰਾਈ ਜਾਂ ਛਲ-ਕਪਟ ਵਾਲੀ ਗੁੱਝੀ ਲੜਾਈ ਨਹੀਂ ਲੜ ਸਕਦੇ। ਏਡੀ ਵੱਡੀ ਸਰਕਾਰ ਨਾਲ ਜ਼ੋਰ ਅਜ਼ਮਾਈ ਦਾ ਵੀ ਲਾਭ ਨਹੀਂ। ਅਸੀਂ ਸਿਦਕ, ਸਫ਼ਾਈ, ਸਚਾਈ ਤੇ ਨਿਆਂ ਵਰਗੇ ਨੈਤਿਕ ਹਥਿਆਰਾਂ ਨਾਲ ਲੜ ਸਕਦੇ ਹਾਂ ਤੇ ਕੁਰਬਾਨੀ ਦੁਆਰਾ ਹੀ ਏਸ ਦੇਸ਼ ਵਿੱਚ ਸਨਮਾਨ ਪੂਰਬਕ ਥਾਂ ਲੈ ਸਕਦੇ ਹਾਂ। ਉਹ ਸਮਝਦੇ ਸਨ ਕਿ ਪੰਜਾਬ ਪ੍ਰਾਂਤ ਸਿੱਖ ਹੋਮਲੈਂਡ ਹੈ। ਇਸ ਪ੍ਰਾਂਤ ਨੂੰ ਭਾਰਤੀ ਸੰਵਿਧਾਨ ਵਿੱਚ ਲੋੜੀਂਦੀ ਸੋਧ ਕਰ ਕੇ ਅਜਿਹੇ ਅਧਿਕਾਰ ਦਿੱਤੇ ਜਾਣ ਜਿਸ ਵਿੱਚ ਸਿੱਖਾਂ ਦੀ ਵੱਖਰੀ ਸ਼ਖ਼ਸੀਅਤ ਤੇ ਕੌਮੀ ਜਜ਼ਬਾ ਪੂਰੀ ਤਰ੍ਹਾਂ ਪ੍ਰਫੁੱਲਤ ਹੋ ਸਕੇ। ਇਹ ਮੰਗ ਦੇਸ਼ ਦੀ ਅਖੰਡਤਾ ਤੇ ਏਕਤਾ ਦੀ ਵਿਰੋਧੀ ਨਹੀਂ ਸਗੋਂ ਇਸ ਨਾਲ ਦੇਸ਼ ਮਜ਼ਬੂਤ ਹੁੰਦਾ ਹੈ। ਉਹ ਦੱਸਦੇ ਹਨ ਕਿ ਸਿੱਖ ਧਰਮ ਤੇ ਖ਼ਾਲਸਾ ਪੰਥ ਹਜ਼ਾਰਾਂ ਸਾਲਾਂ ਦੀ ਭਾਰਤੀ ਸਭਿਅਤਾ, ਧਰਮ ਪਰੰਪਰਾ ਤੇ ਸੰਸਕ੍ਰਿਤੀ ਦਾ ਸੁਜਿੰਦ, ਜੁਝਾਰੂ ਤੇ ਗਤੀਸ਼ੀਲ ਸੰਘ ਤੇ ਸਰੂਪ ਹੈ। ਇਸ ਦੇ ਵੱਖਰੇ ਤੇ ਅੱਡਰੇ ਸਰੂਪ ਨੂੰ ਸੰਭਾਲਣਾ, ਇਸਨੂੰ ਪ੍ਰਫੁੱਲਤ ਕਰਨਾ ਸਾਡਾ ਸਾਰੇ ਭਾਰਤੀਆਂ ਦਾ ਇਖ਼ਲਾਕੀ ਫ਼ਰਜ਼ ਹੈ। ਇਸ ਮਨੋਰਥ ਦੀ ਪ੍ਰਾਪਤੀ ਲਈ ਸਿੱਖ ਕੌਮ ਪਾਸ ਰਾਜਸੀ ਸੱਤਾ ਰਹਿਣੀ ਬਹੁਤ ਹੀ ਜ਼ਰੂਰੀ ਹੈ। ਅਜਿਹਾ ਤਾਂ ਹੀ ਸੰਭਵ ਹੈ ਜੇ ਭਾਰਤ ਦੇ ਪ੍ਰਾਂਤ ਪੰਜਾਬ ਵਿੱਚ ਅਜਿਹਾ ਵਿਧਾਨਿਕ ਪ੍ਰਬੰਧ ਕੀਤਾ ਜਾਵੇ। ਸਿਰਦਾਰ ਕਪੂਰ ਸਿੰਘ ਸ੍ਰੀ ਅਨੰਦਪੁਰ ਸਾਹਿਬ ਦੇ ਜਗਤ ਪ੍ਰਸਿੱਧ ਮਤੇ ਦੇ ਨਿਰਮਾਤਾ ਸਨ। ਇਹ ਮਤਾ ਅਸਲ ਵਿੱਚ ਉਹਨਾਂ ਦੀ ਦੀਰਘ

ਰਾਜਸੀ ਸੂਝਬੂਝ ਤੇ ਦੂਰ-ਦ੍ਰਿਸ਼ਟੀ ਦਾ ਪ੍ਰਤੀਕ ਹੈ। ਇਸ ਮਤੇ 'ਤੇ ਸਾਰੀਆਂ ਗ਼ੈਰ ਕਮਿਊਨਿਸਟ ਰਾਜਸੀ ਪਾਰਟੀਆਂ, ਜੋ ਭਾਰਤੀ ਸੰਸਕ੍ਰਿਤੀ, ਧਾਰਮਿਕ ਪਰੰਪਰਾ ਤੇ ਹਿੰਦੂ ਜਾਤੀ ਦੀਆਂ ਭਾਵਨਾਵਾਂ ਬਾਰੇ ਚਿੰਤਤ ਹਨ, ਉਹਨਾਂ ਨੂੰ, ਠੰਡੇ ਦਿਲ ਨਾਲ ਸੋਚਣਾ ਚਾਹੀਦਾ ਹੈ, ਕਿਉਂਕਿ ਇਸ ਮਤੇ ਨੂੰ ਲਾਗੂ ਕਰਨ ਨਾਲ ਹੀ ਸਿੱਖਾਂ ਤੇ ਭਾਰਤ ਦਾ ਉੱਜਲ ਭਵਿੱਖ ਜੁੜਿਆ ਹੋਇਆ ਹੈ। ਇਸ ਮਤੇ ਨੂੰ ਕਿਸੇ ਸੁਆਰਥ ਜਾਂ ਸੌੜੇ ਰਾਜਸੀ ਦ੍ਰਿਸ਼ਟੀਕੋਣ ਤੋਂ ਤੋੜ-ਮਰੋੜ ਕੇ ਪੇਸ਼ ਕਰਨਾ ਵੱਡੀ ਕਮਜ਼ੋਰੀ ਤੇ ਛਲ ਹੈ, ਜਿਸ ਨਾਲ ਰਾਜਸੀ ਧੁੰਦੂਕਾਰਾ ਸਮਾਪਤ ਨਹੀਂ ਹੋਵੇਗਾ।

ਸਿਰਦਾਰ ਕਪੂਰ ਸਿੰਘ ਜੀ ਦੀ ਸ਼ਖ਼ਸੀਅਤ ਮਿਕਨਾਤੀਸੀ ਕਹੀ ਜਾ ਸਕਦੀ ਹੈ। ਕੋਈ ਵਿਸ਼ਾ ਹੋਵੇ, ਧਰਮ, ਫ਼ਿਲਾਸਫ਼ੀ, ਇਤਿਹਾਸ ਜਾਂ ਰਾਜਨੀਤੀ, ਪੂਰਬ ਜਾਂ ਪੱਛਮ ਉਹਨਾਂ ਨਾਲ ਗੱਲਾਂ ਨਹੀਂ ਸਨ ਹੋ ਸਕਦੀਆਂ, ਉਹਨਾਂ ਨੂੰ ਸੁਣਨਾ ਹੀ ਗਿਆਨ ਸੀ। ਉਹ ਗਿਆਨ ਦੇ ਮਹਾਨ ਕੋਸ਼ ਸਨ, ਉਹਨਾਂ ਵਿੱਚ ਮਨੁੱਖ ਨੂੰ ਧਰਤੀ ਤੋਂ ਉਠਾ ਕੇ ਆਕਾਸ਼ ਮੰਡਲਾਂ ਤੱਕ ਪੁਚਾਣ ਦੀ ਸਮਰੱਥਾ ਸੀ। ਉਹ ਪਦਾਰਥ ਤੋਂ ਉਠਾ ਕੇ ਮਨੁੱਖ ਨੂੰ ਗਿਆਨ ਤੇ ਆਤਮਾ ਦੇ ਖੰਡ ਵਿੱਚ ਲੈ ਜਾਂਦੇ ਸਨ। ਕਈ ਵਾਰ ਮੇਰੇ ਵਰਗਾ ਪਦਾਰਥਕ ਜੀਵਨ ਵਿੱਚ ਖੁੱਭਾ ਵਿਅਕਤੀ ਸਿਰਦਾਰ ਸਾਹਿਬ ਨੂੰ ਮਿਲਣ ਤੋਂ ਝਿਜਕਦਾ ਸੀ। ਸਿਰਦਾਰ ਕਪੂਰ ਸਿੰਘ ਮਰਦ-ਏ-ਕਲੰਦਰ ਸਨ। ਜੋ ਗੱਲ ਉਹਨਾਂ ਦੀ ਬਾਰਗਾਹ ਵਿੱਚ ਹੁੰਦੀ ਸੀ, ਉਹ ਤਾਜਦਾਰਾਂ ਤੇ ਰਾਜਸੀ ਪ੍ਰਭੂਆਂ ਪਾਸ ਕਿੱਥੇ!

ਨੌਕਰੀ ਮੁਕਤ ਹੋਣ ਪਿੱਛੋਂ ਆਪ ਨੇ ਆਰਥਿਕ ਤੰਗੀ ਵੇਖੀ। ਆਖ਼ਰੀ ਸਮੇਂ ਤੱਕ ਉਹਨਾਂ ਨੇ ਗ਼ਰੀਬੀ ਸੀਨੇ ਲਾਈ ਰੱਖੀ ਪਰ ਬਿਖਮ ਤੋਂ ਬਿਖਮ ਸਮੇਂ ਵਿੱਚ ਵੀ ਗੁਰੂ ਪੰਥ ਦੀ ਚੜ੍ਹਦੀ ਕਲਾ ਦੀ ਕਾਮਨਾ ਕੀਤੀ। ਗੁਰਬਾਣੀ ਵਿੱਚ ਵਿਸ਼ਵਾਸ ਇਤਨਾ ਦ੍ਰਿੜ੍ਹ ਸੀ ਕਿ ਕੋਈ ਮੁਸੀਬਤ ਜਾਂ ਦੁਨਿਆਵੀ ਸ਼ਕਤੀ ਉਹਨਾਂ ਦੇ ਸਿਦਕ ਨੂੰ ਡੁਲਾ ਨਹੀਂ ਸੀ ਸਕਦੀ। ਕਮਲ ਫੁੱਲ ਵਾਂਗ ਨਿਰਲੇਪ ਸਿਰਦਾਰ ਸਾਹਿਬ ਦਾ ਜੀਵਨ ਮਾਇਆ ਵਿੱਚ ਉਦਾਸੀ ਦਾ ਸੀ। ਸੁਰਤ ਸ਼ਬਦ ਵਿੱਚ ਲੀਨ ਰਹੀ। ਸੰਤ ਸਿਪਾਹੀ ਤੇ ਕਰਮ ਯੋਗੀ ਸ. ਕਪੂਰ ਸਿੰਘ ਸਾਇੰਸ ਤੇ ਵਿਗਿਆਨ ਦੇ ਆਧੁਨਿਕ ਯੁੱਗ ਵਿੱਚ ਸਿੱਖ ਜੀਵਨ-ਜਾਚ ਦੀ ਪ੍ਰਾਸੰਗਿਤਾ ਨਿਰਧਾਰਤ ਕਰਨ ਵਾਲੇ ਮਹਾਨ ਫ਼ਿਲਾਸਫ਼ਰ ਸਨ। ਇੰਗਲੈਂਡ, ਅਮਰੀਕਾ ਤੇ ਕੈਨੇਡਾ ਦੀਆਂ ਯੂਨੀਵਰਸਿਟੀਆਂ ਵਿੱਚ ਜਦੋਂ ਸਿੱਖ ਧਰਮ, ਦਰਸ਼ਨ, ਇਤਿਹਾਸ ਤੇ ਰਾਜਨੀਤੀ 'ਤੇ ਬੋਲਦੇ ਸਨ ਤਾਂ ਸੱਚ-ਮੁੱਚ ਇੰਜ ਲੱਗਦਾ ਸੀ ਜਿਵੇਂ ਗੁਰੂ ਕਾ ਸਿੱਖ ਗੁਰ-ਸ਼ਬਦ ਦੀ ਓਟ ਨਾਲ ਗਰਜ ਰਿਹਾ ਹੋਵੇ। ਪੂਰਬ ਤੇ ਪੱਛਮ ਦੀ ਵਿਚਾਰਧਾਰਾ ਦਾ ਗਿਆਤਾ ਸ. ਕਪੂਰ ਸਿੰਘ ਜਿਵੇਂ ਗੁਰੂ ਨਾਨਕ ਦੀ ਵਿਚਾਰਧਾਰਾ ਦੀ ਸਰਬ-ਉੱਚਤਾ ਦੀ ਮੋਹਰ ਛਾਪ ਲਾ ਰਿਹਾ ਹੋਵੇ।

ਸਿੱਖ ਪੰਥ ਦੀ ਅਜੋਕੀ ਦੁਰਦਸ਼ਾ ਤੋਂ ਹਰ ਪੰਥ ਦਰਦੀ ਦੁਖੀ ਹੈ। ਸ. ਕਪੂਰ ਸਿੰਘ ਦੀ ਲੰਬੀ ਬਿਮਾਰੀ ਉਹਨਾਂ ਦੀ ਚਿੰਤਾ ਦਾ ਗੰਭੀਰ ਸਿੱਟਾ ਸੀ। ਮਹਾਨ ਚਿੰਤਕ, ਦਰਸ਼ਨਵੇਤਾ, ਅਨੁਭਵੀ ਤੇ ਗੁਰਮਤਿ ਦਾ ਵਿਆਖਿਆਕਾਰ ਸਾਡੇ ਨਾਲੋਂ ਵਧੇਰੇ ਚਿੰਤਤ ਸੀ। ਉਹਨਾਂ ਨਾਲ ਸਿੱਖ ਅਧੋਗਤੀ ਦੀਆਂ ਗੱਲਾਂ ਕਰਦੇ ਮੇਰਾ ਧਿਆਨ 2400 ਸਾਲ ਪੁਰਾਣੇ ਯੂਨਾਨੀ ਚਿੰਤਕ ਸੁਕਰਾਤ ਦੇ ਜੀਵਨ ਵੱਲ ਚਲਾ ਜਾਂਦਾ।

ਮੈਨੂੰ ਪ੍ਰਤੀਤ ਹੁੰਦਾ ਜਿਵੇਂ ਮੈਂ ਦਰਸ਼ਨ ਤੇ ਅਧਿਆਤਮਵਾਦ ਦੇ ਪਿਤਾਮਾ ਸੁਕਰਾਤ ਦੀ ਅਕੈਡਮੀ ਵਿੱਚ ਬੈਠਾ ਦਿੱਬ-ਜੋਤੀ ਦਾ ਪ੍ਰਕਾਸ਼ ਮਾਣ ਰਿਹਾ ਹੋਵਾਂ।

ਸ. ਕਪੂਰ ਸਿੰਘ ਨੂੰ ਪੰਥ ਵਿੱਚ ਉਹੀ ਸਥਾਨ ਪ੍ਰਾਪਤ ਹੈ ਜੋ ਸੁਕਰਾਤ ਨੂੰ ਯੂਨਾਨ ਵਿੱਚ ਸੀ। ਦੋਨਾਂ ਦੇ ਜੀਵਨ ਦਾ ਦੁਖਦਾਈ ਪੱਖ ਵੀ ਸਾਂਝਾ ਹੈ। ਜਦੋਂ ਏਥਨਜ਼ ਦਾ ਸਮਾਜਿਕ ਜੀਵਨ ਪਤਨਤਾ ਨੂੰ ਪੁੱਜ ਗਿਆ, ਆਗੂ ਆਚਰਣਹੀਣ ਹੋ ਗਏ, ਅਨਪੜ੍ਹ ਤੇ ਗਵਾਰਾਂ ਦੇ ਹੱਥਾਂ ਵਿੱਚ ਏਥਨਜ਼ ਦੀ ਤਕਦੀਰ ਚਲੀ ਗਈ ਤਾਂ ਸੁਕਰਾਤ ਛੋਟੀਆਂ ਮਹਿਫ਼ਲਾਂ, ਗਲੀ ਬਾਜ਼ਾਰਾਂ ਦੇ ਇਕੱਠਾਂ ਵਿੱਚ, ਹੋਟਲਾਂ ਆਦਿ ਵਿੱਚ ਇਕੱਤਰ ਹੋਏ ਦੇਸ਼ ਵਾਸੀਆਂ ਨੂੰ ਪੁੱਛਦਾ, "ਧਰਮ ਕੀ ਹੈ ? ਹੱਕ ਕੀ ਹੈ ? ਰਾਜਨੀਤੀ ਕੀ ਹੈ ? ਸੱਚ ਤੇ ਇਨਸਾਫ਼ ਕਿਸ ਨੂੰ ਆਖਦੇ ਹਨ ? ਕੀ ਤੁਸੀਂ ਸੱਚੇ ਸੰਤ, ਵਿਦਵਾਨ, ਅਧਿਆਪਕ, ਨੀਤੀਵਾਨ ਤੇ ਸੂਰਮੇ ਹੋ ?" ਅਸਲ ਵਿੱਚ ਸੁਕਰਾਤ ਦੇ ਇਹ ਸਵਾਲ ਦੇਸ਼ ਵਾਸੀਆਂ ਨੂੰ ਵੰਗਾਰ ਸਨ, ਆਪਣੇ ਅੰਦਰ ਝਾਤੀ ਮਾਰਨ ਦੀ, ਆਪਣੇ ਗੌਰਵ ਨੂੰ ਸਮਝਣ ਦੀ ਤੇ ਆਪਣੇ ਨੈਤਿਕ ਗੁਣਾਂ ਨੂੰ ਲੱਭਣ ਦੀ। ਸੁਕਰਾਤ ਦਾ ਮਨੋਰਥ ਦੇਸ਼ ਵਾਸੀਆਂ ਦਾ ਆਤਮਿਕ-ਪੁਨਰ ਨਿਰਮਾਣ ਕਰਕੇ ਉਹਨਾਂ ਨੂੰ ਇਤਿਹਾਸਕ ਕ੍ਰਾਂਤੀ ਦੇ ਮਾਰਗ 'ਤੇ ਪਾਉਣਾ ਸੀ। ਸ. ਕਪੂਰ ਸਿੰਘ ਜੀ ਵੀ ਜੀਵਨ ਭਰ ਸਿੱਖ ਪ੍ਰੋਫ਼ੈਸਰਾਂ, ਵਕੀਲਾਂ, ਨੀਤੀਵਾਨਾਂ ਤੇ ਨੌਜਵਾਨਾਂ ਨੂੰ ਏਸੇ ਤਰ੍ਹਾਂ ਸੰਬੋਧਨ ਕਰਦੇ ਰਹੇ।

ਸੰਗਤ ਤੇ ਖ਼ਾਲਸਾ, ਗ੍ਰੰਥ ਤੇ ਪੰਥ ਦਾ ਕੀ ਸੰਬੰਧ ਹੈ ?

ਰਾਜਨੀਤੀ ਤੇ ਧਰਮ ਦੀ ਕੀ ਸਾਂਝ ਹੈ ?

ਪੰਥ ਦੀ ਅੱਡਰੀ ਹਸਤੀ ਤੇ ਆਜ਼ਾਦ ਸ਼ਖ਼ਸੀਅਤ ਤੋਂ ਕੀ ਮੁਰਾਦ ? ਧਰਮ ਨਿਰਪੇਖ ਤੇ ਲੋਕ ਰਾਜੀ ਭਾਰਤ ਵਿੱਚ ਸਿੱਖਾਂ ਦੇ ਮੁੱਖ ਧਾਰਾ ਵਿੱਚ ਰਲਣ ਤੋਂ ਕੀ ਭਾਵ ? ਇਤਿਆਦਿ।

ਸ. ਕਪੂਰ ਸਿੰਘ ਬਾਰੇ ਸਾਡਾ ਵਤੀਰਾ ਕੁਝ ਇਸ ਪ੍ਰਕਾਰ ਦਾ ਰਿਹਾ ਹੈ ਕਿ ਉਹਨਾਂ ਦੀ ਸੰਭਾਲ ਨਾ ਹੋ ਸਕੀ। ਜਿਨ੍ਹਾਂ ਨੇ ਵੀ ਉਹਨਾਂ ਦੀਆਂ ਰਚਨਾਵਾਂ 'Baisakhi of Guru Gobind Singh', 'Theo-political Status of Golden Temple' ਜਾਂ 'ਸਾਚੀ ਸਾਖੀ' ਪੜ੍ਹੀਆਂ ਹਨ, ਉਹਨਾਂ ਦੀ ਵਿਚਾਰਧਾਰਾ ਹੀ ਬਦਲ ਗਈ। ਉਹਨਾਂ ਨੇ ਬਤੌਰ ਮੈਂਬਰ ਪਾਰਲੀਮੈਂਟ ਜੋ ਤਕਰੀਰਾਂ ਕੀਤੀਆਂ, ਉਹਨਾਂ ਨਾਲ ਸਿੱਖ ਕੌਮ ਬਾਰੇ ਰਾਸ਼ਟਰ ਦੀ ਰਾਜਨੀਤਕ ਲਾਬੀ ਵਿੱਚ ਪਹਿਲੀ ਵਾਰ ਡੂੰਘੀ ਸੋਚ ਤੇ ਚਿੰਤਾ ਪੈਦਾ ਹੋ ਗਈ।

ਉਹਨਾਂ ਦਾ ਵਿਛੋੜਾ ਨਾ ਪੂਰਾ ਹੋਣ ਵਾਲਾ ਘਾਟਾ ਸੀ। ਉਹਨਾਂ ਦੇ ਅਕਾਲ ਚਲਾਣੇ ਨਾਲ ਜਿਵੇਂ ਆਸਾਂ ਤੇ ਉਮੀਦਾਂ ਦਾ ਸੂਰਜ ਅਸਤ ਹੋ ਗਿਆ ਹੋਵੇ।

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥

ਉਹ ਸਾਡੇ ਵਿੱਚ ਨਹੀਂ ਹਨ ਪਰ ਉਹਨਾਂ ਦੀ ਵਿਚਾਰਧਾਰਾ ਮੌਜੂਦ ਹੈ। ਇਸ ਵਿਚਾਰਧਾਰਾ ਨੂੰ ਅਮਲੀ ਰੂਪ ਦੇਣਾ ਸਾਡੀ ਉਹਨਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੈ।

•

# ਬੇਨਿਆਜ਼ ਹਸਤੀ

*ਪ੍ਰੋ: ਪ੍ਰੀਤਮ ਸਿੰਘ*

ਕਪੂਰ ਸਿੰਘ ਵਾਲੇ ਦਿਨ ਕਪੂਰ ਸਿੰਘ ਦਾ ਹੀ ਜਨਮ ਹੋਇਆ ਸੀ; ਉਸ ਦੇ ਜਨਮ ਪਿੱਛੋਂ ਹੋਰ ਕਿਸੇ ਦੀ ਕੀ ਮਜਾਲ ਸੀ ਕਿ ਓਸੇ ਦਿਨ ਜਨਮ ਲੈਂਦਾ?

ਕਪੂਰ ਸਿੰਘ ਦਾ ਅਜਿਹਾ ਭੀਹਾਵਲਾ ਬਿੰਬ ਮੇਰੇ ਜ਼ਿਹਨ ਵਿੱਚ ਘਰ ਕਰ ਚੁੱਕਾ ਸੀ। ਇਸ ਦਾ ਜ਼ਿੰਮੇਵਾਰ ਸੀ ਪ੍ਰੋ: ਮੋਹਨ ਸਿੰਘ ਜੋ ਮੈਨੂੰ ਕਪੂਰ ਸਿੰਘ ਹੁਰਾਂ ਨਾਲ ਆਪਣੀ ਦੋਸਤੀ ਦਾ ਜ਼ਿਕਰ ਬੜੇ ਫ਼ਖ਼ਰੀਆ ਅੰਦਾਜ਼ ਵਿੱਚ ਕਰਿਆ ਕਰਦਾ ਸੀ। ਉਸ ਦੀ ਨਿਸਬਤ ਰੋਡ ਵਾਲੀ ਮਿਆਨੀ ਵਿੱਚ ਮੈਂ ਮੋਹਨ ਸਿੰਘ ਨੂੰ ਅਕਸਰ ਮਿਲਦਾ ਰਹਿੰਦਾ ਸਾਂ ਤੇ ਕਪੂਰ ਸਿੰਘ ਦੀ ਚਰਚਾ ਵੀ ਅਕਸਰ ਤੁਰ ਪੈਂਦੀ ਸੀ। ਅਜੇ ਮੈਂ ਇਸ ਸਿੱਖ ਆਈ. ਸੀ. ਐਸ. ਅਫ਼ਸਰ ਨੂੰ ਮਿਲਿਆ ਨਹੀਂ ਸਾਂ, ਉਸ ਦੇ ਸਾਮਰਤੱਖ ਦਰਸ਼ਨ ਵੀ ਨਹੀਂ ਸਨ ਕੀਤੇ, ਪਰ ਉਸ ਦੀ ਦਹਿਲ ਮੋਹਨ ਸਿੰਘ ਦੀਆਂ ਗੱਲਾਂ ਵਿੱਚ ਹੀ ਨਹੀਂ, ਲਾਹੌਰ ਦੀ ਹਵਾ ਵਿੱਚ ਵੀ ਸੀ। ਸੁਜਾਨ ਸਿੱਖ ਹਲਕਿਆਂ ਵਿੱਚ ਇਸ ਅਫ਼ਸਰ ਦੀ ਅਫ਼ਸਰੀ ਦੀ ਧਾਂਕ ਨੂੰ ਵਿਆਪਕ ਪੱਧਰ ਉੱਤੇ ਪ੍ਰਸੰਸਕ ਸਵੀਕ੍ਰਿਤੀ ਮਿਲਦੀ ਸੀ।

ਮਧਰਾ, ਗਠਿਆ ਹੋਇਆ ਸਰੀਰ, ਰੋਬੀਲੀ ਦਿੱਖ, ਮੁੱਛਾਂ ਦੇ ਸਿਰੇ ਮਰੋੜੇ ਬਿਨਾਂ, ਉਤਾਂਹ ਵੱਲ ਉੱਠਦੇ, ਕਿਸੇ ਵੀ ਅਨਜਾਣ ਨੂੰ ਕਪੂਰ ਸਿੰਘ ਅੱਖੜ ਪੇਂਡੂ ਅਨਪੜ੍ਹ ਕਿਸਾਨ ਜਾਪਦਾ ਸੀ। ਜਦੋਂ ਉਹ ਸਹਿਜ ਅਵਸਥਾ ਵਿੱਚ ਅਡੋਲ ਬੈਠਾ ਹੁੰਦਾ ਤਾਂ ਕੋਈ ਨਹੀਂ ਸੀ ਕਹਿ ਸਕਦਾ ਕਿ ਇਹ ਸਿਰਦਾਰ ਕੈਂਬਰਿਜ ਯੂਨੀਵਰਸਿਟੀ ਵਿੱਚ ਆਪਣੀ ਵਿਦਵਤਾ ਦੀ ਧਾਂਕ ਬਿਠਾਉਣ ਵਾਲਾ ਉੱਚ ਕੋਟੀ ਦਾ ਫ਼ਲਸਫ਼ੀ ਹੈ ਜਾਂ ਇਹ ਉਹੀ ਹਾਕਮ ਹੈ, ਜਿਸ ਦੇ ਦਬਕੇ ਨਾਲ ਵੱਡਿਆਂ ਵੱਡਿਆਂ ਦੀਆਂ ਜੀਭਾਂ ਤਾਲੂਆਂ ਨਾਲ ਜਾ ਲੱਗਦੀਆਂ ਸਨ। ਉਹ, ਮੇਰੇ ਵਾਂਗ, ਸਾਰੇ ਵੱਟ ਕੱਢ ਕੱਢ ਕੇ ਪੱਗ ਨਹੀਂ ਸੀ ਬੰਨ੍ਹਦਾ। ਅੰਗਰੇਜ਼ ਦੇ ਜ਼ਮਾਨੇ ਦੇ ਕਿਸੇ ਸਿੱਖ ਆਈ. ਸੀ. ਐਸ. ਅਫ਼ਸਰ ਦੇ ਸਿਰ ਉੱਤੇ ਉਸ ਦੀ ਪੱਗ ਦੀ ਸ਼ੈਲੀ ਕੁੱਝ ਪੇਂਡੂ ਜਿਹੀ ਲੱਗਦੀ ਸੀ। ਇੱਕ ਦਿਨ ਮੈਂ ਪੁੱਛਣ ਦੀ ਹਿੰਮਤ ਕਰ ਹੀ ਲਈ ਸੀ ਕਿ ਜੇ ਕਦੀ ਲੋੜ ਪੈ ਜਾਏ ਤਾਂ ਤੁਸੀਂ ਆਪਣੀ ਪੱਗ ਦੇ ਵੱਟ ਸਵਾਹਰੇ ਕਰਨਾ ਚਾਹੋਗੇ?

ਇਕਦਮ, ਜ਼ਖ਼ਮੀ ਸੱਪ ਵਰਗਾ ਤਿੱਖਾ ਉੱਸਲਵੱਟਾ ਲੈ ਕੇ ਬੋਲੇ,

"ਬਿਲਕੁਲ ਨਹੀਂ, ਕਦਾਚਿਤ ਨਹੀਂ। ਮੇਰੀ ਦਸਤਾਰ ਮੇਰੇ ਲੋਕਾਂ ਦੇ ਅੱਖੜ ਹੋਣ ਦਾ ਐਲਾਨ ਕਰਦੀ ਹੈ; ਇਹ ਮੇਰੇ ਲੋਕਾਂ ਦੀ ਮੌਲਿਕ ਅਨਘੜਤਾ ਦਾ ਸਰੂਪ ਹੈ।"

ਸ਼ੁਕਰ ਇਹ ਹੋਇਆ ਕਿ ਉਨ੍ਹਾਂ ਨੇ ਮੇਰੇ ਸਵਾਲ ਦਾ ਜਵਾਬ ਦੇਂਦਿਆਂ ਆਪਣੇ ਅੱਖੜਪੁਣੇ ਦੇ ਸਬੂਤ ਵਜੋਂ ਕੇਵਲ ਆਪਣੀ ਆਵਾਜ਼ ਵਿੱਚ ਜਜ਼ਬੇ ਦੀ ਮਾਤਰਾ ਥੋੜ੍ਹੀ ਹੀ ਵਧਾਈ ਸੀ, ਖ਼ੁਸ਼ਕ ਕਰ ਦੇਣ ਵਾਲਾ ਦਬਕਾ ਨਹੀਂ ਸੀ ਮਾਰਿਆ। ਸ਼ੁਕਰ ਇਸ ਕਰਕੇ ਵੀ ਕਿ ਮੈਂ ਉਨ੍ਹਾਂ ਦੇ ਤਾਂਡਵ ਰੂਪ ਨੂੰ ਆਪਣੀ ਅੱਖੀਂ ਵੇਖਿਆ ਹੋਇਆ ਸੀ। ਇਹ ਉਨ੍ਹਾਂ ਦਿਨਾਂ ਦੀ ਗੱਲ ਹੈ ਜਦੋਂ ਉਹ ਸਮਰਾਲੇ ਤੋਂ ਪੰਜਾਬ ਵਿਧਾਨ ਸਭਾ ਦੀ ਚੋਣ ਲੜ ਰਹੇ ਸਨ। ਉਨ੍ਹਾਂ ਦੇ ਕਹਿਣ ਉੱਤੇ ਮੈਂ ਉਨ੍ਹਾਂ ਬਾਰੇ ਇੱਕ ਛੋਟਾ ਜਿਹਾ ਨੋਟ ਅੰਗਰੇਜ਼ੀ ਤੇ ਪੰਜਾਬੀ ਵਿੱਚ ਲਿਖਿਆ ਸੀ, ਜਿਹੜਾ ਉਨ੍ਹਾਂ ਨੂੰ ਪਸੰਦ ਆਇਆ ਸੀ ਤੇ ਜਿਸ ਨੂੰ ਉਨ੍ਹਾਂ ਦੀ ਚੋਣ ਦੇ ਪ੍ਰਬੰਧਕਾਂ ਨੇ ਦਿੱਲੀ ਦੇ ਨਵਯੁਗ ਪ੍ਰੈਸ ਤੋਂ ਛਪਵਾ ਕੇ ਹਜ਼ਾਰਾਂ ਦੀ ਗਿਣਤੀ ਵਿੱਚ ਉਨ੍ਹਾਂ ਦੇ ਹਲਕੇ ਵਿੱਚ ਵੰਡਿਆ ਸੀ। ਉਸ ਦਿਨ ਡਾ. ਅਤਰ ਸਿੰਘ ਮੇਰੇ ਨਾਲ ਸੀ ਅਤੇ ਅਸੀਂ ਦੋਵੇਂ ਉਨ੍ਹਾਂ ਦੇ ਚੋਣ-ਦੰਗਲ ਦੀ ਖ਼ਬਰ ਲੈਣ ਲਈ ਉਨ੍ਹਾਂ ਦੇ ਨਿਵਾਸ-ਅਸਥਾਨ ਉੱਤੇ ਗਏ ਸਾਂ। ਗੱਪ-ਸ਼ੱਪ ਮਾਰਦਿਆਂ ਸੈਰ ਦਾ ਵਕਤ ਹੋ ਗਿਆ। ਅਸੀ ਤਿੰਨੇ ਬਾਹਰ ਨਿਕਲੇ। ਅਜੇ ਪੰਜ-ਸੱਤ ਕਦਮ ਹੀ ਪੁੱਟੇ ਹੋਣਗੇ ਕਿ ਇੱਕ ਹਲਕੇ ਜਿਹੇ ਸਰੀਰ ਤੇ ਨੀਲੀ ਪਗੜੀ ਵਾਲੇ ਅਕਾਲੀ ਨੇ ਸਾਈਕਲ ਤੋਂ ਉਤਰ ਕੇ ਉਨ੍ਹਾਂ ਨੂੰ ਫ਼ਤਿਹ ਆ ਬੁਲਾਈ। ਸਿਰਦਾਰ ਸਾਹਿਬ ਨੇ ਖੜੇ ਹੋ ਕੇ ਆਪਣੇ ਵਿਸ਼ੇਸ਼ ਮਿਲਾਪੜੇ ਅੰਦਾਜ਼ ਵਿੱਚ ਆਪਣਾ ਸਿਰ ਮੋਢੇ ਵੱਲ ਉਲਾਰ ਕੇ ਤੇ ਦੰਦ ਨੰਗੇ ਕਰ ਕੇ ਫ਼ਤਿਹ ਦਾ ਹੱਥ-ਜੋੜਵਾਂ ਜਵਾਬ ਦਿੱਤਾ ਤੇ ਉਸ ਦੇ ਹਾਲ-ਚਾਲ ਦੀ ਰਸਮੀ ਸੁਖ-ਸਾਂਦ ਪੁੱਛੀ। ਚਿੱਟ-ਦਾੜ੍ਹੀਏ ਅਕਾਲੀ ਬਜ਼ੁਰਗ ਨੇ ਕੁੱਝ ਗਿਲੇ-ਭਰੀ ਸੁਰ ਵਿੱਚ ਰੋਸ ਪ੍ਰਗਟਾਇਆ ਕਿ ਵਿਰੋਧੀ ਉਮੀਦਵਾਰ ਪਿੰਡ-ਪਿੰਡ ਜਾ ਕੇ ਲੋਕਾਂ ਨੂੰ ਮਿਲਦਾ ਫਿਰਦਾ ਹੈ ਤੇ ਤੁਸੀਂ ਇੱਕ ਵਾਰੀ ਵੀ ਹਲਕੇ ਵਿੱਚ ਦਰਸ਼ਨ ਦੇਣ ਨਹੀਂ ਪਹੁੰਚੇ।

ਸ. ਕਪੂਰ ਸਿੰਘ ਹੁਰਾਂ ਆਪਣੇ ਚਿਹਰੇ ਉੱਤੇ ਚੌੜੀ ਜਿਹੀ ਮੁਸਕਰਾਹਟ ਚਿਪਕਾ ਕੇ ਕਿਹਾ, "ਕੋਈ ਨਾ ਜੀ, ਮੈਂ ਰੁੱਝਿਆ ਰਿਹਾਂ, ਛੇਤੀ ਹੀ ਦਰਸ਼ਨ ਕਰਾਂਗਾ।"

ਬਜ਼ੁਰਗ ਨੇ ਫੇਰ ਇਤਰਾਜ਼ ਉਠਾਇਆ,

"ਤੁਸੀਂ ਅੱਗੇ ਵੀ ਆਉਣ ਦਾ ਵੈਦਾ ਕੀਤਾ ਸੀ, ਪਰ ਆਏ ਨਹੀਂ। ਲੋਕ ਸਾਡੀ ਜਾਨ ਖਾਂਦੇ ਨੇ।"

ਸਿਰਦਾਰ ਕਪੂਰ ਸਿੰਘ ਆਪਣਾ ਠਰ੍ਹੰਮਾ ਕਾਇਮ ਰੱਖ ਕੇ ਬੋਲੇ, "ਜੀ, ਸਿੰਘ ਸਾਹਿਬ ਜੀ! ਵੇਖਦੇ ਰਹੋ, ਸਭ ਠੀਕ ਹੋ ਜਾਏਗਾ ਜੀ। ਮੈਂ ਆ ਕੇ ਸਭ ਨੂੰ ਮਿਲ ਲਵਾਂਗਾ ਜੀ।"

ਪਰ ਜਦੋਂ ਉਸ ਪੰਥ ਲਈ ਬੇ-ਤਨਖ਼ਾਹ ਕੰਮ ਕਰਨ ਵਾਲੇ ਪੁਰਾਣੇ ਅਕਾਲੀ ਕਾਮੇ ਦੀ ਰਸਮੀ ਗੱਲਾਂ ਨਾਲ ਤਸੱਲੀ ਨਾ ਹੋਈ ਤਾਂ ਉਸ ਨੇ ਸਿੱਖਿਆ-ਦਾਇਕ ਸੁਰ ਵਿੱਚ ਸਿਰਦਾਰ ਸਾਹਿਬ ਨੂੰ ਆਪਣੀ ਡੀ. ਸੀਆਂ ਵਾਲੀ ਫੂੰ-ਫਾਂ ਛੱਡ ਕੇ ਹੋਰ ਅਕਾਲੀ ਵਰਕਰਾਂ ਵਾਂਗ ਘੱਟਾ ਫੱਕਣ ਦੀ ਆਦਤ ਪਾ ਲੈਣ ਬਾਰੇ ਕੁੱਝ ਕਿਹਾ ਤਾਂ ਸਿਰਦਾਰ ਸਾਹਿਬ ਦੇ ਤੌਰ-ਅਤਵਾਰ ਇਕਦਮ ਪੂਰੀ ਤਰ੍ਹਾਂ ਬਦਲ ਗਏ। ਉਨ੍ਹਾਂ ਨੇ ਜੀ-ਜੀ ਵਾਲੀ ਦਿਆਲੂ ਸੁਰ ਛੱਡ ਕੇ, ਜੁੱਧ-ਨਾਦ ਵਿੱਚ, ਬਜ਼ੁਰਗ ਦੀ ਮਾਂ ਤੇ ਭੈਣ ਨਾਲ ਨਾਜਾਇਜ਼

ਰਿਸ਼ਤੇ ਜਤਾਉਣ ਵਾਲੇ ਅਸਲੋਂ ਖ਼ਾਲਿਸ, ਪੰਜਾਬ ਦੀਆਂ ਪ੍ਰਮਾਣਿਕ ਤੇ ਸਿੱਕੇਬੰਦ ਲੋਕ-ਟਕਸਾਲਾਂ ਵਿੱਚੋਂ ਪੱਕ ਕੇ ਨਿਕਲੇ ਹੋਏ ਅਪ-ਸ਼ਬਦਾਂ ਦੀ ਬਰਖਾ ਵਰਸਾਉਂਦਿਆਂ ਕਿਹਾ,

"ਬੁੱਢਿਆ, ਦਫ਼ਾ ਹੋ ਜਾ ਏਥੋਂ। ਮੈਂ ਨਹੀਂ ਜਾਣਾ ਕਿਸੇ ਕੁੱਤੇ ਕੋਲ ਵੋਟਾਂ ਮੰਗਣ। ਦੇਣੀ ਹੈ ਦੇਣ, ਨਹੀਂ ਦੇਣੀ ਨਾ ਦੇਣ, ਹਰਾਮਜ਼ਾਦੇ ਕਿਤੋਂ ਦੇ। ਨੀਲੇ ਪੱਗੜ ਸਜਾ ਕੇ ਆ ਜਾਂਦੇ ਨੇ ਮੂਰਖ ਮੈਨੂੰ ਸਿਆਸਤ ਪੜ੍ਹਾਉਣ" ਤੇ ਉਸ ਵਿਚਾਰੇ ਨੂੰ ਆਪਣੇ ਤਾਜ਼ਾ ਜ਼ਖ਼ਮ ਸਹਿਲਾਉਣ ਲਈ ਓਥੇ ਹੀ ਖੜਾ ਛੱਡ ਕੇ ਸਾਨੂੰ ਸੈਰ ਲਈ ਅੱਗੇ ਤੋਰ ਲਿਆ।

ਮੈਂ ਹੈਰਾਨ, ਕਿ ਵਿਚਾਰਾ ਪੰਥ-ਦਰਦੀ, ਸਮਰਾਲੇ ਦੇ ਕਿਸੇ ਪਿੰਡ ਤੋਂ ਪੈਡਲ ਮਾਰਦਾ, ਆਪਣੇ ਮਹਿਬੂਬ ਉਮੀਦਵਾਰ ਨੂੰ ਆਪਣੇ ਹਲਕੇ ਵਿੱਚ ਗੇੜਾ ਮਾਰ ਕੇ ਆਪਣੀ ਜਿੱਤ ਨੂੰ ਯਕੀਨੀ ਬਣਾਉਣ ਦੀ ਪ੍ਰੇਰਨਾ ਦੇਣ ਲਈ ਘਰੋਂ ਤੁਰਿਆ ਹੋਵੇਗਾ, ਉਹ ਲਾਹ-ਪਾਹ ਕਰਵਾ ਕੇ, ਹਲਕੇ ਵਿੱਚ ਜਾਵੇਗਾ ਤਾਂ ਕਿੰਨੇ ਵੋਟ ਖ਼ਰਾਬ ਕਰੇਗਾ ? ਪਰ ਸਿਰਦਾਰ ਕਪੂਰ ਸਿੰਘ ਦੀ ਤਿੱਖੀ ਸਿਆਸੀ ਸੂਝ ਵਾਸਤੇ ਇਸ ਲੇਖੇ ਦੀ ਕੋਈ ਅਹਿਮੀਅਤ ਨਹੀਂ ਸੀ। ਸਿਰਦਾਰ ਵਾਸਤੇ ਅਸਹਿ ਗੱਲ ਇਹ ਸੀ ਕਿ ਕੋਈ ਬੰਦਾ ਉਸ ਨੂੰ ਟੋਕਣ ਦੀ ਹਿੰਮਤ ਕਿਉਂ ਕਰੇ ? ਕਮਾਲ ਦੀ ਗੱਲ ਇਹ ਸੀ ਕਿ ਉਹ ਬਿਨਾਂ ਕਿਸੇ ਤੂਫ਼ਾਨੀ ਦੌਰੇ ਦੇ ਸਮਰਾਲੇ ਵਾਲੇ ਹਲਕੇ ਤੋਂ ਸ. ਅਜਮੇਰ ਸਿੰਘ ਐਡਵੋਕੇਟ ਵਰਗੇ ਪੁਰਾਣੇ ਖੁੰਢ ਨੂੰ ਹਰਾ ਕੇ ਬੜੀ ਸ਼ਾਨ ਨਾਲ ਚੋਣ ਜਿੱਤੇ!

ਡਰ ਨਾਂ ਦੀ ਚੀਜ਼ ਏਸ ਦੂਲੇ ਸਿਰਦਾਰ ਦੇ ਨੇੜਿਓਂ ਵੀ ਨਹੀਂ ਸੀ ਲੰਘੀ। ਖ਼ਤਰੇ ਦੇ ਮੌਕੇ ਨੂੰ ਦੜ ਵੱਟ ਕੇ ਜ਼ਮਾਨਾ ਕੱਟ ਕੇ ਲੰਘਾ ਲੈਣ ਦੀ ਨੀਤੀ ਅਪਣਾਉਣ ਦੀ ਥਾਂ, ਉਹ ਸਗੋਂ ਹੋਰ ਬੁੜ੍ਹਕ ਪੈਂਦੇ ਸਨ। ਉਨ੍ਹਾਂ ਨੇ ਇੱਕ ਵਾਰੀ ਦੱਸਿਆ ਸੀ ਕਿ ਜਦੋਂ ਉਨ੍ਹਾਂ ਦਾ ਆਈ.ਸੀ.ਐਸ ਦਾ ਵਾਈਵਾ ਜਾਂ ਇੰਟਰਵਿਊ ਹੋਣਾ ਸੀ, ਓਦੋਂ ਇੰਟਰਵਿਊ ਲੈਣ ਵਾਲੀ ਮੰਡਲੀ ਦਾ ਪ੍ਰਧਾਨ ਇੱਕ ਪ੍ਰਸਿੱਧ ਜੱਜ ਸੱਯਦ ਸੁਲੇਮਾਨ ਸੀ। ਮੈਂ ਅਜੇ ਕੁਰਸੀ ਉੱਤੇ ਚੰਗੀ ਤਰ੍ਹਾਂ ਬੈਠਾ ਵੀ ਨਹੀਂ ਸਾਂ ਕਿ ਉਸ ਨੇ ਗੋਲੀ ਦੀ ਤਰ੍ਹਾਂ ਮੇਰੇ ਵੱਲ ਇੱਕ ਸਵਾਲ ਚਲਾਇਆ,

"Mr. Singh ! Don't you think Sikhs are the most unreasonable party in the Round Table Conference."

ਕਹਿਣ ਲੱਗੇ, " ਸੁਲੇਮਾਨ ਦੇ ਸਵਾਲ ਦਾ ਜਵਾਬ ਦੇਣ ਵਿੱਚ ਮੈਂ ਇੱਕ ਪਲ ਵੀ ਨਾ ਲਾਇਆ ਤੇ ਫੱਟ ਜਵਾਬ ਦਿੱਤਾ, "No, Sir ! On the other hand, it is the Muslims who are the most unreasonable party there."

ਭਲੇ ਦਿਨ ਸਨ, ਇਸ ਜਵਾਬ ਦੇ ਬਾਵਜੂਦ ਕਪੂਰ ਸਿੰਘ ਹੁਰੀਂ ਆਈ.ਸੀ.ਐਸ. ਲਈ ਚੁਣੇ ਗਏ।

ਸਿਰਦਾਰ ਸਾਹਿਬ ਪੰਜਾਬ ਦੇ ਜ਼ਿਲ੍ਹੇ ਗੁਜਰਾਤ ਦੇ ਡੀ.ਸੀ. ਲੱਗੇ ਤਾਂ ਇੱਕ ਪਿੰਡ ਦੇ ਕੁੱਝ ਸਿੱਖ ਉਨ੍ਹਾਂ ਪਾਸ ਸ਼ਿਕਾਇਤ ਲੈ ਕੇ ਆਏ ਕਿ ਸਾਨੂੰ ਓਥੋਂ ਦੇ ਮੁਸਲਮਾਨ

ਚੌਧਰੀ ਪਿੰਡ ਵਿੱਚ ਬੱਕਰਾ ਨਹੀਂ ਝਟਕਾਉਣ ਦੇਂਦੇ। ਸਿਰਦਾਰ ਸਾਹਿਬ ਨੇ ਪਹਿਲਾਂ ਤਾਂ ਉਨ੍ਹਾਂ ਦੀ ਖ਼ਾਸੀ ਲਾਹ-ਪਾਹ ਕੀਤੀ ਕਿ ਤੁਸੀਂ ਸਿੱਖ ਨਹੀਂ, ਸ਼ਿਕੈਤੀ ਟੱਟੂ ਹੋ ਤੇ ਫੇਰ ਉਨ੍ਹਾਂ ਨੂੰ ਇਹ ਕਹਿ ਕੇ ਤੋਰ ਦਿੱਤਾ ਕਿ ਮੈਂ ਫਲਾਣੇ ਦਿਨ ਤੁਹਾਡੇ ਪਿੰਡ ਆਵਾਂਗਾ, ਤੁਸੀਂ ਓਸ ਦਿਨ ਬੱਕਰਾ ਝਟਕਾਇਓ, ਮੈਂ ਆਪੇ ਸਿੱਝ ਲਵਾਂਗਾ। ਕਪੂਰ ਸਿੰਘ ਨਿਸਚਿਤ ਦਿਨ ਓਥੇ ਜਾ ਧਮਕਿਆ ਤੇ ਬੁਲਾ ਲਏ ਸਾਰੇ ਕੁੰਢੀਆਂ ਮੁੱਛਾਂ ਤੇ ਵੱਡੇ ਚਾਦਰਿਆਂ ਵਾਲੇ ਚੌਧਰੀ, ਬੰਨ੍ਹਾ ਲਈਆਂ ਉਨ੍ਹਾਂ ਦੀਆਂ ਮੁਸ਼ਕਾਂ ਤੇ ਸੁਜਾ ਦਿੱਤੇ ਛਿੱਤਰ ਤੇ ਬੈਂਤ ਮਰਵਾ ਕੇ।

"ਕੌਣ ਰੋਕਦੈ ਤੁਹਾਡੇ ਵਿੱਚੋਂ ਬੱਕਰਾ ਝਟਕਾਉਣ ਵਾਲਿਆਂ ਨੂੰ?"

ਸਾਰੇ ਚੁੱਪ। ਪਿੰਡ ਵਿੱਚ ਦਹਿਸ਼ਤ। ਵੱਡੇ ਚੌਧਰੀ, ਜਿਨ੍ਹਾਂ ਤੋਂ ਜੱਗ ਡਰਦਾ ਸੀ, ਨੰਗੇ ਪਿੰਡੇ ਮਾਰ ਖਾ ਰਹੇ ਸਨ, ਟਕੇ-ਟਕੇ ਦੇ ਸਿਪਾਹਟਿਆਂ ਤੋਂ ਤੇ ਕੋਈ ਕੁਸਕ ਨਹੀਂ ਸੀ ਰਿਹਾ।

ਦਬਕੇ ਮਾਰ ਕੇ ਤੇ ਧਮਕੀਆਂ ਦੇ ਕੇ ਮੁੜ ਆਏ ਡੀ.ਸੀ. ਸਾਹਿਬ ਆਪਣੇ ਹੈੱਡਕੁਆਟਰ ਉੱਤੇ। ਅਗਲੇ ਦਿਨ ਦੇ ਅਖ਼ਬਾਰ ਡੀ. ਸੀ. ਸਾਹਿਬ ਦੇ ਨਾਦਰਸ਼ਾਹੀ ਵਤੀਰੇ ਦੇ ਵੇਰਵਿਆਂ ਨਾਲ ਭਰੇ ਪਏ ਸਨ। ਮੁਸਲਮਾਨ ਬਹੁ-ਗਿਣਤੀ ਵਾਲੀ ਅਸੈਂਬਲੀ ਵਿੱਚ ਇਹ ਮਾਮਲਾ ਜ਼ੋਰ-ਸ਼ੋਰ ਨਾਲ ਉਠਾਇਆ ਗਿਆ। ਸ. ਕਪੂਰ ਸਿੰਘ ਹੁਰਾਂ ਦੀ ਬਦਲੀ ਤਾਂ ਹੋ ਗਈ ਪਰ ਇੱਕ ਵਾਰੀ ਤਾਂ ਸੂਬਾ ਸਰਹੱਦ ਵਿੱਚ ਸ. ਹਰੀ ਸਿੰਘ ਨਲਵੇ ਵਾਂਗ, ਗੁਜਰਾਤ ਦੇ ਪਿੰਡਾਂ ਵਿੱਚ ਸ. ਕਪੂਰ ਸਿੰਘ ਦੇ ਨਾਂ ਦੀ ਧਮਕ ਨਾਲ ਹੀ, ਵੱਡੇ ਵੱਡੇ ਚੌਧਰੀ, ਸੁੱਤੇ ਪਏ ਬਰੜਾ ਬਰੜਾ ਕੇ ਉੱਠਣ ਲੱਗ ਪਏ ਸਨ!

ਇਸ ਤੋਂ ਕਾਫ਼ੀ ਚਿਰ ਬਾਅਦ ਦੀ ਗੱਲ ਹੈ, ਲਾਹੌਰ ਦੀ ਨਹਿਰ ਤੋਂ ਪਾਰ, ਸਦਰ ਬਜ਼ਾਰ ਦੇ ਰਾਹ ਵਿੱਚ, ਧਰਮਪੁਰੇ ਵਾਲੀ ਸੜਕ ਟੱਪ ਕੇ, ਖੇਤਾਂ ਵਿੱਚ ਨਵੀਂ ਕੋਠੀ ਪਾਈ ਸੀ ਸ. ਹਰਨਾਮ ਸਿੰਘ (ਝੱਲੇ) ਨੇ। ਉਸ ਦੀ ਕੋਠੀ ਵਿੱਚ ਸਿੱਖ ਆਗੂਆਂ ਦੀ ਮੀਟਿੰਗ ਹੋ ਰਹੀ ਸੀ। ਸ. ਕਪੂਰ ਸਿੰਘ ਹੁਰਾਂ ਦਾ, ਸਰਕਾਰੀ ਮੁਲਾਜ਼ਮ ਹੋਣ ਕਰ ਕੇ ਇਸ ਮੀਟਿੰਗ ਵਿੱਚ ਹਾਜ਼ਰ ਹੋਣਾ ਸਰਕਾਰੀ ਆਚਾਰ-ਵਿਹਾਰ ਦੇ ਸਰਾਸਰ ਵਿਰੁੱਧ ਸੀ ਪਰ ਉਹ ਜ਼ਾਤੀ ਖ਼ਤਰਿਆਂ ਤੋਂ ਬੇਪਰਵਾਹ ਹੋ ਕੇ ਪੰਥ ਦੇ ਭਵਿੱਖ ਵਿੱਚ ਹਿੱਸਾ ਪਾਉਣ ਲਈ ਓਥੇ ਪਹੁੰਚੇ ਹੋਏ ਸਨ। ਉਨ੍ਹਾਂ ਦੀ ਕਾਰ ਦੇ ਡਰਾਈਵਰ ਨੇ ਆਪਣੇ ਮਸਾਣੇ ਦੀ ਮੰਗ ਪੂਰੀ ਕਰਨ ਲਈ ਕੋਠੀ ਦੇ ਪਿਛਵਾੜੇ ਖੇਤਾਂ ਵਿੱਚ ਜਾ ਥਾਂ ਲੱਭੀ। ਏਨੇ ਨੂੰ ਸ. ਕਪੂਰ ਸਿੰਘ ਹੁਰੀਂ ਮੀਟਿੰਗ ਵਿੱਚੋਂ ਉੱਠ ਕੇ ਬਾਹਰ ਆ ਗਏ। ਏਧਰ ਓਧਰ ਵੇਖਿਆ। ਡਰਾਈਵਰ ਨੂੰ ਉਡੀਕੇ ਬਿਨਾਂ ਆਪ ਕਾਰ ਚਲਾ ਕੇ ਤੁਰ ਗਏ।

ਸੁਤੰਤਰਤਾ ਤੋਂ ਬਾਅਦ ਦੀ ਗੱਲ ਹੈ ਜਦੋਂ ਉਹ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਲੱਗੇ ਹੋਏ ਸਨ, ਉਹ ਕਿਸੇ ਦੌਰੇ ਤੋਂ ਵਾਪਸ ਹੁਸ਼ਿਆਰਪੁਰ ਆ ਰਹੇ ਸਨ। ਉਨ੍ਹਾਂ ਦੀ ਕਾਰ ਦੇ ਅੱਗੇ ਇੱਕ ਟਰੱਕ ਜਾ ਰਿਹਾ ਸੀ। ਡਰਾਈਵਰ ਨੇ ਦੋ ਚਾਰ ਵਾਰੀ ਹਾਰਨ ਦੇ ਕੇ ਕਾਰ ਲੰਘਾਉਣ ਦੀ ਕੋਸ਼ਿਸ਼ ਕੀਤੀ, ਪਰ ਟਰੱਕ ਨੇ ਰਾਹ ਨਾ ਦਿੱਤਾ। ਅਖ਼ੀਰ ਸ. ਕਪੂਰ ਸਿੰਘ ਨੇ ਕਾਰ ਬੂੜਿਆਂ ਵਿੱਚ ਦੀ ਲੰਘਾ ਕੇ ਟਰੱਕ ਦੇ ਅੱਗੇ ਖੜੀ

ਕਰਵਾ ਲਈ। ਟਰੱਕ ਦੇ ਡਰਾਈਵਰ ਨੂੰ ਵੀ ਆਪਣੀ ਗੱਡੀ ਰੋਕਣੀ ਪਈ। ਸਿਰਦਾਰ ਸਾਹਿਬ ਕਾਰ ਵਿੱਚੋਂ ਉਤਰੇ, ਟਰੱਕ ਦੇ ਡਰਾਈਵਰ ਦੀ ਖਿੜਕੀ ਖੋਲ੍ਹੀ ਤੇ ਸੀਟ ਉੱਤੇ ਬੈਠੇ ਡਰਾਈਵਰ ਨੂੰ ਖਿੱਚ ਕੇ ਭੁੰਜੇ ਸੁੱਟ ਲਿਆ ਤੇ ਠੁੱਡਿਆਂ ਤੇ ਗਾਲ੍ਹਾਂ ਨਾਲ ਉਸ ਨੂੰ ਸਬਕ ਸਿਖਾਉਣਾ ਸ਼ੁਰੂ ਕਰ ਦਿੱਤਾ ਕਿ ਡੀ.ਸੀ. ਦੀ ਕਾਰ ਨੂੰ ਰਸਤਾ ਕਿਵੇਂ ਦੇਈਦਾ ਹੈ!

ਤੁਰਤ ਨਿਆਂ ਲਈ ਖਰਵੇ ਬਲਕਿ ਵਰਜਿਤ ਸ਼ਬਦਾਂ ਦੀ ਵਰਤੋਂ ਸ. ਕਪੂਰ ਸਿੰਘ ਦੀ ਅਫ਼ਸਰੀ ਦੇ ਦਿਨਾਂ ਦਾ ਇੱਕ ਲੱਛਣ ਸੀ, ਜਿਸ ਦੀ ਵਰਤੋਂ ਉਨ੍ਹਾਂ ਪਾਸੋਂ ਕਦੀ ਨਾ ਕਦੀ ਹੋ ਹੀ ਜਾਇਆ ਕਰਦੀ ਸੀ।

•

# ਸਿਰਦਾਰ ਕਪੂਰ ਸਿੰਘ ਦੀ ਜ਼ਿੱਦ

*ਅਲਬੇਲ ਸਿੰਘ ਗਰੇਵਾਲ**

ਕਈ ਵੇਰ ਨੌਕਰੀ ਕਰਦਿਆਂ ਕੁਝ ਅਜਿਹੀਆਂ ਪ੍ਰਸਥਿਤੀਆਂ ਵਿੱਚ ਫਸ ਜਾਈਦਾ ਹੈ ਜਿਨ੍ਹਾਂ ਵਿੱਚੋਂ ਬਚ ਕੇ ਨਿਕਲਣਾ ਅਸੰਭਵ ਲੱਗਣ ਲੱਗ ਪੈਂਦਾ ਹੈ ਪਰ ਅਸੰਭਵ ਜਾਪਦੀ ਔਕੜ ਕਿਸੇ ਛੋਟੀ ਜਿਹੀ ਜੁਗਤ ਨਾਲ ਝਟਪਟ ਸਰਲ ਹੀ ਨਹੀਂ ਹੋ ਜਾਂਦੀ ਸਗੋਂ ਬਾਅਦ ਵਿੱਚ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਸ਼ਾਇਦ ਉਹ ਔਕੜ ਕੋਈ ਔਕੜ ਹੀ ਨਹੀਂ ਸੀ। 1966-67 ਦੀ ਗੱਲ ਹੈ ਜਦੋਂ ਮੇਰੇ ਨਾਲ ਕੁਝ ਅਜਿਹਾ ਹੀ ਹੋਇਆ।

ਉਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦਾ ਤਿੰਨ ਸੌ ਸਾਲਾ ਜਨਮ ਦਿਵਸ ਸਾਰੇ ਦੇਸ਼ ਵਿੱਚ ਮਨਾਇਆ ਜਾ ਰਿਹਾ ਸੀ। ਇਸ ਸੰਬੰਧ ਵਿੱਚ ਰੇਡੀਓ ਸਟੇਸ਼ਨ ਜਲੰਧਰ ਤੋਂ ਵੀ ਸਾਰਾ ਸਾਲ ਬਹੁਤ ਸਾਰੇ ਵਿਸ਼ੇਸ਼ ਪ੍ਰੋਗਰਾਮ ਪ੍ਰਸਾਰਿਤ ਕੀਤੇ ਜਾਂਦੇ ਰਹੇ, ਕਿਉਂਕਿ ਬਹੁਤ ਸਾਰੇ ਉੱਘੇ ਵਿਅਕਤੀ, ਲੇਖਕ, ਪ੍ਰੋਫ਼ੈਸਰ, ਵਿਦਵਾਨ ਅਤੇ ਦਾਨਸ਼ਵਰ ਚੰਡੀਗੜ੍ਹ ਜਾਂ ਆਸਪਾਸ ਦੇ ਸ਼ਹਿਰਾਂ, ਜਿਵੇਂ ਕਿ ਪਟਿਆਲਾ, ਅੰਬਾਲਾ ਜਾਂ ਕੁਰੂਕਸ਼ੇਤਰ ਯੂਨੀਵਰਸਿਟੀ ਵਿਖੇ ਵੀ ਰਹਿੰਦੇ ਸਨ, ਇਸ ਲਈ ਉਨ੍ਹਾਂ ਦੀਆਂ ਰੇਡੀਓ ਵਾਰਤਾਵਾਂ ਦੀ ਰਿਕਾਰਡਿੰਗ ਚੰਡੀਗੜ੍ਹ ਦੇ 19 ਸੈਕਟਰ ਸਥਿਤ ਸਟੂਡੀਓ ਵਿੱਚ ਹੀ ਕਰਨੀ ਪੈਂਦੀ ਸੀ ਅਤੇ ਟੇਪ ਰਿਕਾਰਡਿੰਗ ਦੀ ਕਾਪੀ ਜਲੰਧਰ ਰੇਡੀਓ ਸਟੇਸ਼ਨ ਨੂੰ ਪ੍ਰਸਾਰਨ ਲਈ ਭੇਜ ਦਿੱਤੀ ਜਾਂਦੀ ਸੀ।

ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਆਪਣੇ ਸਮੇਂ ਦੇ ਬੜੇ ਵਿਦਵਾਨ ਸ਼ਖ਼ਸੀਅਤ ਸਨ। ਉਨ੍ਹਾਂ ਨੂੰ ਜਲੰਧਰ ਰੇਡੀਓ ਸਟੇਸ਼ਨ ਤੋਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਇੱਕ ਵਾਰਤਾ ਚੰਡੀਗੜ੍ਹ ਸਟੂਡੀਓ ਵਿੱਚ ਰਿਕਾਰਡਿੰਗ ਕਰਨ ਲਈ ਬੇਨਤੀ ਕੀਤੀ ਗਈ। ਰਿਕਾਰਡਿੰਗ ਦਾ ਸਮਾਂ ਅਤੇ ਤਰੀਕ ਮੈਂ ਉਨ੍ਹਾਂ ਨੂੰ ਸੂਚਿਤ ਕਰ ਦਿੱਤੀ। ਮੈਂ ਉਨ੍ਹਾਂ ਦਿਨਾਂ ਵਿੱਚ ਚੰਡੀਗੜ੍ਹ ਵਿਖੇ ਪ੍ਰੋਗਰਾਮ ਅਧਿਕਾਰੀ ਦੇ ਤੌਰ 'ਤੇ ਤਾਇਨਾਤ ਸੀ। ਸਿਰਦਾਰ ਕਪੂਰ ਸਿੰਘ ਜੀ ਨਿਯਤ ਤਰੀਕ 'ਤੇ ਮਿੱਥੇ ਸਮੇਂ ਉਪਰ ਰੇਡੀਓ ਸਟੇਸ਼ਨ ਪਹੁੰਚ ਗਏ। ਆਪਣੀ ਵਾਰਤਾ ਦੀ ਸਕਰਿਪਟ ਉਹ ਨਾਲ ਲੈ ਕੇ ਆਏ ਸਨ। ਮੈਂ ਉਨ੍ਹਾਂ ਨੂੰ ਬੜੇ ਸਤਿਕਾਰ ਨਾਲ ਸਟੂਡੀਓ ਵਿੱਚ ਲੈ ਗਿਆ। ਉਨ੍ਹਾਂ ਦੇ ਨਾਲ ਗਿਆਨੀ ਗੁਰਦਿੱਤ ਸਿੰਘ ਜੀ ਸਨ। ਮੈਂ ਉਨ੍ਹਾਂ ਨੂੰ ਵੀ ਨਾਲ ਹੀ ਅੰਦਰ ਬਿਠਾ ਲਿਆ।

ਰਿਕਾਰਡਿੰਗ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਸਕਰਿਪਟ ਦੀ ਕਾਪੀ ਪੜ੍ਹਨ ਵਾਸਤੇ

---

* ਡਿਪਟੀ ਡਾਇਰੈਕਟਰ (ਸੇਵਾ-ਮੁਕਤ), ਦੂਰਦਰਸ਼ਨ, ਨਵੀਂ ਦਿੱਲੀ।

ਲੈ ਲਈ। ਦਸ ਮਿੰਟ ਦੀ ਵਾਰਤਾ ਸੀ ਤੇ ਮੈਨੂੰ ਵੀ ਪੜ੍ਹਨ ਲਈ ਕੇਵਲ ਇੰਨਾ ਹੀ ਸਮਾਂ ਲੱਗਿਆ। ਮੈਨੂੰ ਉਸ ਵਿੱਚ ਇੱਕ-ਦੋ ਅਜਿਹੀਆਂ ਗੱਲਾਂ ਲੱਗੀਆਂ ਜੋ ਰੇਡੀਓ ਸਟੇਸ਼ਨ ਦੀ ਪਾਲਿਸੀ ਦੇ ਅਨੁਕੂਲ ਨਹੀਂ ਸਨ। ਉਨ੍ਹਾਂ ਵਿੱਚੋਂ ਇੱਕ ਸੀ ਵਾਰਤਾ ਖ਼ਤਮ ਹੋਣ ਤੋਂ ਬਾਅਦ ਉਨ੍ਹਾਂ ਵੱਲੋਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ' ਦਾ ਜੈਕਾਰਾ ਬੋਲਣ ਦੀ, ਜੋ ਕਿ ਉਨ੍ਹਾਂ ਨੇ ਆਪਣੀ ਸਕਰਿਪਟ ਵਿੱਚ ਲਿਖਿਆ ਹੋਇਆ ਸੀ।

ਬੜੀ ਨਿਮਰਤਾ ਨਾਲ ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਇਹ ਜੈਕਾਰਾ ਰੇਡੀਓ ਸਟੇਸ਼ਨ ਤੋਂ ਪ੍ਰਸਾਰਿਤ ਨਹੀਂ ਹੋ ਸਕੇਗਾ। ਉਨ੍ਹਾਂ ਦਾ ਤਰਕ ਸੀ ਕਿ ਜੇ ਸਰਕਾਰੀ ਮੰਤਰੀ ਤੇ ਹੋਰ ਅਧਿਕਾਰੀ ਆਏ ਦਿਨ 'ਜੈ ਹਿੰਦ' ਬੋਲਦੇ ਰਹਿੰਦੇ ਹਨ ਤਾਂ ਉਹ ਜੈਕਾਰਾ ਕਿਉਂ ਨਹੀਂ ਬੋਲ ਸਕਦੇ! ਮੈਂ ਸਮਝਾਇਆ ਕਿ 'ਜੈ ਹਿੰਦ' ਸਾਡਾ ਕੌਮੀ ਨਾਅਰਾ ਹੈ ਅਤੇ ਰੇਡੀਓ ਸਟੇਸ਼ਨ ਦੀ ਪਾਲਿਸੀ ਅਨੁਸਾਰ ਰਾਜਾਂ ਵਿੱਚ ਇਹ ਨਾਅਰਾ ਕੇਵਲ ਗਵਰਨਰ, ਮੁੱਖ ਮੰਤਰੀ ਜਾਂ ਦੂਸਰੇ ਮੰਤਰੀ ਹੀ ਆਪਣੀ ਵਾਰਤਾ ਦੇ ਸ਼ੁਰੂ ਜਾਂ ਆਖ਼ਰ ਵਿੱਚ ਬੋਲ ਸਕਦੇ ਹਨ ਤੇ ਕੋਈ ਵੀ ਸਰਕਾਰੀ ਅਧਿਕਾਰੀ ਜਾਂ ਹੋਰ ਆਦਮੀ ਇਸ ਨਾਅਰੇ ਨੂੰ ਵੀ ਆਪਣੀ ਵਾਰਤਾ ਦੇ ਅੰਤ 'ਤੇ ਨਹੀਂ ਬੋਲ ਸਕਦਾ। ਇਸ ਲਈ 'ਜੈ ਹਿੰਦ' ਦੇ ਨਾਅਰੇ ਦੀ ਰੀਤ ਦਾ ਬਹਾਨਾ ਲਾ ਕੇ ਕੋਈ ਧਾਰਮਿਕ ਜਾਂ ਹੋਰ ਕਿਸੇ ਤਰ੍ਹਾਂ ਦਾ ਨਾਅਰਾ, ਜਦੋਂ ਕਿ ਉਸ ਦਾ ਵਾਰਤਾ ਨਾਲ ਕੋਈ ਸੰਬੰਧ ਨਾ ਹੋਵੇ, ਉਹ ਵਾਰਤਾ ਦੇ ਅੰਤ 'ਤੇ ਨਹੀਂ ਬੋਲਿਆ ਜਾ ਸਕਦਾ।

ਸਾਡੀ ਬਹਿਸ ਛਿੜ ਪਈ। ਸਿਰਦਾਰ ਕਪੂਰ ਸਿੰਘ ਜੀ ਜ਼ੋਰ ਦੇ ਰਹੇ ਸਨ ਕਿ ਇਹ ਜੈਕਾਰਾ ਗੁਰੂ ਗੋਬਿੰਦ ਸਿੰਘ ਜੀ ਦਾ ਦਿੱਤਾ ਹੋਇਆ ਹੈ, ਅਤੇ ਕਿਉਂਕਿ ਉਹ ਆਪਣੀ ਵਾਰਤਾ ਉਨ੍ਹਾਂ ਬਾਰੇ ਹੀ ਬੋਲ ਰਹੇ ਸਨ, ਇਸ ਲਈ ਉਹ ਇਸ ਜੈਕਾਰੇ ਤੋਂ ਬਗ਼ੈਰ ਰਿਕਾਰਡਿੰਗ ਨਹੀਂ ਕਰਵਾਉਣਗੇ। ਮੈਂ ਕਹਿ ਰਿਹਾ ਸੀ ਕਿ ਉਹ ਇਸ ਜੈਕਾਰੇ ਨੂੰ ਵਾਰਤਾ ਦੇ ਅੰਦਰ, ਵਾਰਤਾ ਦਾ ਭਾਗ ਬਣਾ ਕੇ ਇਸ ਦੀ ਮਹੱਤਤਾ ਦੱਸ ਕੇ, ਬੋਲ ਸਕਦੇ ਸਨ ਪਰ ਅੰਤ 'ਤੇ ਜੈਕਾਰੇ ਦੀ ਤਰ੍ਹਾਂ ਵੱਖਰਾ ਕਰ ਕੇ ਨਹੀਂ ਬੋਲ ਸਕਦੇ। ਆਪਣੇ ਆਪਣੇ ਨੁਕਤੇ 'ਤੇ ਅਸੀਂ ਦੋਵੇਂ ਜਣੇ ਅੜੇ ਰਹੇ ਤੇ ਜਾਪਿਆ ਕਿ ਹੁਣ ਇਸ ਦਾ ਹੱਲ ਸੰਭਵ ਨਹੀਂ ਹੈ ਤੇ ਨਤੀਜੇ ਵਜੋਂ ਸਿਰਦਾਰ ਕਪੂਰ ਸਿੰਘ ਜੀ ਬਿਨਾਂ ਆਪਣੀ ਵਾਰਤਾ ਰਿਕਾਰਡ ਕਰਾਏ ਹੀ ਚਲੇ ਜਾਣਗੇ।

ਠੀਕ ਉਸੇ ਸਮੇਂ ਗਿਆਨੀ ਗੁਰਦਿੱਤ ਸਿੰਘ ਜੀ ਨੇ ਆਪਣੀ ਰਾਇ ਦੇਣੀ ਚਾਹੀ। ਉਨ੍ਹਾਂ ਕਿਹਾ ਕਿ ਕੋਈ ਅਜਿਹਾ ਹੱਲ ਲੱਭ ਲਈਏ ਜਿਸ ਨਾਲ ਸਿਰਦਾਰ ਕਪੂਰ ਸਿੰਘ ਜੀ ਦੀ ਜ਼ਿੱਦ ਕਿ ਜੈਕਾਰਾ ਵਾਰਤਾ ਦੇ ਅੰਤ 'ਤੇ ਹੀ ਬੋਲਣਾ ਹੈ, ਉਹ ਵੀ ਪੂਰੀ ਹੋ ਜਾਏ ਤੇ ਰੇਡੀਓ ਸਟੇਸ਼ਨ ਦੀ ਪਾਲਿਸੀ ਵੀ ਕਾਇਮ ਰਹੇ।

ਮੈਨੂੰ ਉਸ ਵੇਲੇ ਇੱਕ ਸੁਝਾਅ ਸੁੱਝਿਆ। ਮੈਂ ਇਨ੍ਹਾਂ ਦੀ ਇਸ ਦਲੀਲ ਨੂੰ ਸਿਰ ਮੱਥੇ ਮੰਨਦੇ ਹੋਇਆਂ ਕੇਵਲ ਇੱਕ ਛੋਟੀ ਜਿਹੀ ਤਰਮੀਮ ਦੀ ਪੇਸ਼ਕਸ਼ ਕੀਤੀ ਕਿ ਜੇਕਰ ਸਿਰਦਾਰ ਕਪੂਰ ਸਿੰਘ ਜੀ ਵਾਰਤਾ ਦੇ ਅੰਤ ਉਪਰ ਅਤੇ ਜੈਕਾਰੇ ਤੋਂ ਪਹਿਲਾਂ ਇੱਕ ਲਾਈਨ ਹੋਰ ਇਸ ਤਰ੍ਹਾਂ ਬੋਲ ਦੇਣ ਕਿ "ਗੁਰੂ ਗੋਬਿੰਦ ਸਿੰਘ ਜੀ ਦੇ ਫ਼ਲਸਫ਼ੇ

ਦਾ ਨਿਚੋੜ ਉਨ੍ਹਾਂ ਵੱਲੋਂ ਪੰਥ ਨੂੰ ਦਿੱਤੇ ਇਸ ਜੈਕਾਰੇ ਵਿੱਚ ਪ੍ਰਾਪਤ ਹੈ—ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ", ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਕਿਉਂਕਿ ਇਸ ਤਰ੍ਹਾਂ ਨਾਲ ਇਹ ਜੈਕਾਰਾ ਵਾਰਤਾ ਦਾ ਭਾਗ ਬਣ ਜਾਏਗਾ ਤੇ ਵੱਖਰਾ ਨਹੀਂ ਲੱਗੇਗਾ।

ਗਿਆਨੀ ਗੁਰਦਿੱਤ ਸਿੰਘ ਹੋਰਾਂ ਨੂੰ ਨਾਲ ਬਿਠਾਉਣਾ ਮੈਨੂੰ ਬਹੁਤ ਸਹਾਈ ਸਿੱਧ ਹੋਇਆ, ਕਿਉਂਕਿ ਤਰਮੀਮ ਸਿਰਦਾਰ ਕਪੂਰ ਸਿੰਘ ਨੂੰ ਮਨਜ਼ੂਰ ਹੋ ਜਾਏ, ਇਹ ਕੰਮ ਉਨ੍ਹਾਂ ਤੋਂ ਬਿਨਾਂ ਉਸ ਵੇਲੇ ਕੋਈ ਹੋਰ ਨਹੀਂ ਸੀ ਕਰ ਸਕਦਾ।

ਸਿਰਦਾਰ ਕਪੂਰ ਸਿੰਘ ਨੇ ਕਾਫ਼ੀ ਨਾਂਹ-ਨੁੱਕਰ ਤੋਂ ਬਾਅਦ ਆਖ਼ਰ ਸਾਡੀ ਗੱਲ ਮੰਨ ਲਈ ਤੇ ਰਿਕਾਰਡਿੰਗ ਖ਼ਤਮ ਹੋਣ ਤੋਂ ਬਾਅਦ ਹਾਲੇ ਵੀ ਜਿਵੇਂ ਉਨ੍ਹਾਂ ਨੂੰ ਆਪਣੀ ਜ਼ਿੱਦ ਨਾ ਪੁੱਗਣ 'ਤੇ ਮਨ ਅੰਦਰ ਗ਼ੁੱਸਾ ਹੋਵੇ, ਮੈਨੂੰ ਕਹਿਣ ਲੱਗੇ, "ਹੁਣ ਤੇ ਤੈਨੂੰ ਤਰੱਕੀ ਮਿਲ ਜਾਏਗੀ ਕਿਉਂਕਿ ਤੂੰ ਸਰਕਾਰ ਪ੍ਰਤੀ ਆਪਣੀ ਵਫ਼ਾਦਾਰੀ ਪੂਰੀ ਕਰ ਲਈ?" ਮੈਨੂੰ ਗ਼ੁੱਸਾ ਬਹੁਤ ਆਇਆ ਪਰ ਮੈਂ ਆਪਣੇ ਆਪ 'ਤੇ ਕਾਬੂ ਪਾ ਕੇ ਉਨ੍ਹਾਂ ਦੇ ਕਟਾਕਸ਼ ਦਾ ਉੱਤਰ ਦਿੱਤਾ, "ਸਿਰਦਾਰ ਸਾਹਿਬ, ਤੁਸੀਂ ਵਿਦਵਾਨ ਵੀ ਹੋ ਤੇ ਆਈ. ਸੀ. ਐਸ. ਵੀ ਰਹੇ ਹੋ, ਇਸ ਲਈ ਤੁਸੀਂ ਚੰਗੀ ਤਰ੍ਹਾਂ ਸਮਝਦੇ ਹੋ ਕਿ ਤਰੱਕੀ ਇਨ੍ਹਾਂ ਗੱਲਾਂ ਨਾਲ ਨਹੀਂ ਮਿਲਦੀ। ਹਾਂ, ਜੇਕਰ ਤੁਸੀਂ ਆਪਣੀ ਜ਼ਿੱਦ ਪੂਰੀ ਕਰ ਕੇ ਰਿਕਾਰਡਿੰਗ ਉਸੇ ਤਰ੍ਹਾਂ ਕਰਵਾ ਲੈਂਦੇ ਤਾਂ ਮੇਰੀ ਨੌਕਰੀ ਦੀ ਜ਼ਰੂਰ ਖ਼ੈਰ ਨਹੀਂ ਸੀ ਹੋਣੀ।"

ਮੇਰੀ ਜਾਣਕਾਰੀ ਹੈ ਕਿ ਇਸ ਘਟਨਾ ਤੋਂ ਬਾਅਦ ਸਿਰਦਾਰ ਕਪੂਰ ਸਿੰਘ ਨੂੰ ਰੇਡੀਓ ਸਟੇਸ਼ਨ ਜਲੰਧਰ ਤੋਂ ਕਦੇ ਕੋਈ ਬੁਲਾਵਾ ਨਹੀਂ ਮਿਲਿਆ।



# ਸਿਰਦਾਰ ਕਪੂਰ ਸਿੰਘ : ਇੱਕ ਝਲਕ

*ਸੰਤੋਖ ਸਿਘ ਧੀਰ**

ਸਿਰਦਾਰ ਕਪੂਰ ਸਿੰਘ ਨੂੰ ਮੈਂ ਨੇੜਿਓਂ ਨਹੀਂ ਜਾਣਦਾ। ਇੱਕ-ਦੋ ਵਾਰ ਸੰਖੇਪ ਜਿਹੇ ਦਰਸ਼ਨ ਹੀ ਮੈਂ ਕੀਤੇ ਹਨ। ਇੱਕ ਵਾਰ ਸੰਖੇਪ ਜਿਹੀ ਗੱਲ-ਬਾਤ ਵੀ ਹੋਈ ਸੀ। ਉਂਝ ਮੈਂ ਉਨ੍ਹਾਂ ਦੀ ਵਿਦਵਤਾ ਬਾਰੇ ਤੇ ਉਨ੍ਹਾਂ ਦੇ ਵਿਚਾਰਾਂ ਬਾਰੇ ਬਹੁਤ ਕੁਝ ਸੁਣਿਆ ਹੋਇਆ ਸੀ। ਉਨ੍ਹਾਂ ਦੀਆਂ ਕੁਝ ਪੁਸਤਕਾਂ ਵੀ ਪੜ੍ਹਨ ਦਾ ਮੌਕਾ ਮਿਲਿਆ ਹੈ। 'ਸਾਚੀ ਸਾਖੀ' ਤੇ 'ਸਪਤ ਸ੍ਰਿੰਗ' ਦੇ ਪੜ੍ਹਨ ਦੀ ਮੈਨੂੰ ਯਾਦ ਹੈ।

ਉਹ ਆਈ. ਸੀ. ਐਸ. ਸਨ। ਉਨ੍ਹੀਂ ਦਿਨੀਂ ਬਹੁਤ ਘੱਟ ਲੋਕੀਂ ਆਈ. ਸੀ. ਐਸ. ਹੁੰਦੇ ਸਨ। ਕਿਉਂਕਿ ਹਰ ਕਿਸੇ ਨੂੰ ਬਰਤਾਨੀਆ ਜਾ ਕੇ ਪੜ੍ਹਨ ਦੇ ਵਸੀਲੇ ਪ੍ਰਾਪਤ ਨਹੀਂ ਸਨ ਹੁੰਦੇ। ਸਿੱਖਾਂ ਵਿਚੋਂ ਜਿਹੜੇ ਕੋਈ ਦੋ-ਚਾਰ ਆਈ. ਸੀ. ਐਸ. ਸਨ, ਉਹ ਉਨ੍ਹਾਂ ਵਿੱਚੋਂ ਇੱਕ ਸਨ। ਅੱਜਕੱਲ੍ਹ ਤਾਂ ਇਸ ਡਿਗਰੀ ਨੂੰ ਬਹੁਤ ਲੋਕੀਂ ਪੁੱਜ ਚੁੱਕੇ ਹਨ ਅਤੇ ਨਾਂ ਵੀ ਆਈ.ਏ.ਐਸ. ਹੋ ਗਿਆ ਹੈ। ਪਹਿਲਾਂ ਇਹ ਇੰਡੀਅਨ ਸਿਵਲ ਸਰਵਿਸ ਸੀ। ਅੱਜ ਇਹ ਇੰਡੀਅਨ ਐਡਮਿਨਿਸਟਰੇਸ਼ਨ ਸਰਵਿਸ ਹੋ ਗਈ ਹੈ।

ਜ਼ਰੂਰੀ ਨਹੀਂ, ਹਰ ਆਈ. ਸੀ. ਐਸ. ਜਾਂ ਹਰ ਆਈ. ਏ. ਐਸ. ਵਿਦਵਾਨ ਵੀ ਹੋਵੇ। ਡਿਗਰੀਆਂ ਦੀ ਪ੍ਰਾਪਤੀ ਹੋਰ ਗੱਲ ਹੈ, ਵਿਦਵਤਾ ਹੋਰ ਗੱਲ। ਸਿਰਦਾਰ ਕਪੂਰ ਸਿੰਘ ਉੱਚ ਕੋਟੀ ਦੇ ਵਿਦਵਾਨ ਮੰਨੇ ਜਾਂਦੇ ਹਨ, ਅਤੇ ਉਹ ਹਨ ਵੀ। ਇਸ ਦੀ ਗਵਾਹੀ ਉਨ੍ਹਾਂ ਦੀਆਂ ਪੁਸਤਕਾਂ ਦੇ ਰਹੀਆਂ ਹਨ।

ਉਹ ਵਿਚਾਰਵਾਨ ਵੀ ਸਨ ਤੇ ਇੱਕ ਗੰਭੀਰ ਚਿੰਤਕ ਵੀ। ਉਨ੍ਹਾਂ ਨੇ ਸੰਸਾਰ ਦੇ ਸਾਰੇ ਦਰਸ਼ਨ ਪੜ੍ਹੇ ਤੇ ਵਾਚੇ ਹੋਏ ਸਨ। ਭਾਰਤੀ ਦਰਸ਼ਨ ਉੱਤੇ ਉਨ੍ਹਾਂ ਨੂੰ ਬੇਮਿਸਾਲ ਪਕੜ ਸੀ। ਸਿੱਖ ਮਤ ਦੇ ਉਹ ਸ਼ਰਧਾਵਾਨ ਤੇ ਜਾਗ੍ਰਤ ਗਿਆਨੀ ਸਨ। ਮਹਾਨ ਸਿੱਖ ਗੁਰੂਆਂ, ਉਨ੍ਹਾਂ ਦੇ ਵਿਚਾਰਾਂ, ਉਨ੍ਹਾਂ ਦੇ ਸਰਬ-ਸਾਂਝੇ ਤੇ ਲੋਕ-ਹਿੱਤੂ ਫ਼ਲਸਫ਼ੇ ਦੇ ਸ਼ੈਦਾਈ। ਰਾਜਨੀਤੀ ਵੀ ਉਨ੍ਹਾਂ ਨੇ ਸਿੱਖ ਜਾਂ ਪੰਥਕ ਚੁਣੀ। ਆਪਣੀ ਰਾਜਨੀਤੀ ਵਿੱਚ ਵੀ ਉਹ ਦ੍ਰਿੜ੍ਹ ਵਿਸ਼ਵਾਸੀ ਸਨ। ਕੋਈ ਉਨ੍ਹਾਂ ਨੂੰ ਕੱਟੜ ਕਹਿੰਦਾ ਸੀ, ਕੋਈ ਜਨੂੰਨੀ, ਪਰ ਮੈਂ ਉਨ੍ਹਾਂ ਨੂੰ ਪ੍ਰਤੀਬੱਧ ਕਹਿਣਾ ਚਾਹਾਂਗਾ। ਢਿੱਲੜ ਲੋਕ ਹਰ ਪ੍ਰਤੀਬੱਧ ਨੂੰ ਕੱਟੜ ਜਾਂ ਜਨੂੰਨੀ ਕਹਿੰਦੇ ਹੀ ਹਨ, ਕਿਉਂਕਿ ਉਹ ਕਿਸੇ ਵੀ ਝੱਖੜ-ਝੋਲੇ ਨਾਲ ਆਪਣੇ ਪੈਂਤੜੇ ਤੋਂ ਹਿੱਲਦਾ ਨਹੀਂ। ਬਹੁਤ ਲੋਕ ਮੈਨੂੰ ਵੀ ਕੱਟੜ ਤੇ ਜਨੂੰਨੀ ਕਹਿ ਦਿੰਦੇ ਹਨ। ਭਾਵੇਂ ਮੇਰੀ ਰਾਜਨੀਤੀ ਉਨ੍ਹਾਂ (ਸ. ਕਪੂਰ ਸਿੰਘ) ਤੋਂ ਦੂਜੇ ਸਿਰੇ ਦੀ ਹੈ।

---

* ਪੰਜਾਬੀ ਸਾਹਿੱਤ ਅਕਾਡਮੀ ਦਾ ਐਵਾਰਡ ਜੇਤੂ ਲੇਖਕ, ਮੁਹਾਲੀ, ਪੰਜਾਬ।

ਉਹ ਅਕਾਲੀ ਸਨ। ਕੱਟੜ ਅਕਾਲੀ, ਪਰ ਅਕਾਲੀ ਦਲ ਜਾਂ ਪੰਥਕ ਸਫ਼ਾਂ ਨਾਲ ਉਨ੍ਹਾਂ ਦੀ ਬਣੀ ਨਹੀਂ। ਅਕਾਲੀ ਆਗੂ ਉਨ੍ਹਾਂ ਨੂੰ ਚੰਗੇ ਨਹੀਂ ਲੱਗੇ ਤੇ ਉਹ ਅਕਾਲੀ ਆਗੂਆਂ ਨੂੰ। ਇੱਟ-ਖੜੱਕਾ ਚੱਲਦਾ ਹੀ ਰਿਹਾ। ਇੱਕ ਵਾਰ ਉਨ੍ਹਾਂ ਨੂੰ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਬਣਾਇਆ ਗਿਆ। ਇਸ ਪਦਵੀ ਦੀ ਰਾਸ਼ੀ ਨਾਲ ਉਹ ਥੋੜ੍ਹਾ-ਬਹੁਤ ਸੌਖੇ ਰਹੇ, ਨਹੀਂ ਤਾਂ ਉਹ ਬਹੁਤਾ ਸਮਾਂ ਤੰਗਦਸਤ ਹੀ ਰਹਿੰਦੇ ਰਹੇ, ਹਰ ਈਮਾਨਦਾਰ ਤੇ ਪ੍ਰਤੀਬੱਧ ਵਿਅਕਤੀ ਵਾਂਗ।

ਉਨ੍ਹਾਂ ਦੀ ਪ੍ਰਤੀਬੱਧਤਾ ਦੀ ਇੱਕ ਮਿਸਾਲ ਦਿੰਦਾ ਹਾਂ। ਸੱਤਵੇਂ ਦਹਾਕੇ ਵਿੱਚ ਉਹ ਸਮਰਾਲਾ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੀ ਚੋਣ ਲੜ ਰਹੇ ਸਨ। ਹਲਕੇ ਵਿੱਚ ਉਹ ਵੋਟਰਾਂ ਨੂੰ ਸਾਫ਼ ਆਖਦੇ ਹੁੰਦੇ ਸਨ: "ਹੁੱਕੀ ਪੀਣ ਵਾਲਾ, ਸਿਗਰਟ-ਬੀੜੀ ਪੀਣ ਵਾਲਾ, ਜ਼ਰਦਾ ਖਾਣ ਵਾਲਾ, ਖੋਪਰੀ ਉਤੋਂ ਕੇਸ ਕਟਵਾਉਣ ਵਾਲਾ ਸਿੱਖ ਮੈਨੂੰ ਵੋਟ ਨਾ ਪਾਵੇ। ਮੈਨੂੰ ਅਜਿਹੇ ਪਤਿਤ ਸਿੱਖ ਦੀ ਵੋਟ ਨਹੀਂ ਚਾਹੀਦੀ।" ਕੀ ਕਦੇ ਕੋਈ ਵੋਟਰਾਂ ਨੂੰ ਅਜਿਹੀ ਗੱਲ ਕਹਿ ਸਕਦਾ ਹੈ ? ਇਹ ਉਹੀਓ ਆਖ ਸਕਦਾ ਹੈ ਜਿਹੜਾ ਕੋਈ ਜਨੂੰਨ ਦੀ ਹੱਦ ਤਕ ਪ੍ਰਤੀਬੱਧ ਜਾਂ ਕੱਟੜ ਹੋਵੇ। ਸਿਰਦਾਰ ਸਾਹਿਬ ਸਮਰਾਲਾ ਦੇ ਬਾਜ਼ਾਰ ਵਿੱਚ ਆਪਣੇ ਪਾਰਟੀ-ਵਰਕਰਾਂ ਨਾਲ ਦੁਕਾਨਦਾਰਾਂ ਨੂੰ ਵੋਟਾਂ ਲਈ ਕਹਿਣ ਲਈ ਹੱਟੋ-ਹੱਟ ਫਿਰ ਰਹੇ ਸਨ। ਮਾਰਚ ਦਾ ਮਹੀਨਾ ਸੀ। ਕਿਰਪਾਨ ਉਨ੍ਹਾਂ ਨੇ ਵਾਸਕਟ ਦੇ ਉਤੋਂ ਦੀ ਪਹਿਨੀ ਹੋਈ ਸੀ।

ਸਮਰਾਲੇ ਕਮਿਊਨਿਸਟ ਪਾਰਟੀ ਵੱਲੋਂ ਉਨ੍ਹਾਂ ਦੇ ਮੁਕਾਬਲੇ ਵਿੱਚ ਕਾਮਰੇਡ ਜਗਜੀਤ ਸਿੰਘ ਬਾਗ਼ੀ ਉਮੀਦਵਾਰ ਸਨ। ਗਿਣਤੀ ਵਾਲੇ ਦਿਨ ਤਹਿਸੀਲ ਦੇ ਇਹਾਤੇ ਵਿੱਚ ਇੱਕ ਪਾਸੇ ਸ. ਕਪੂਰ ਸਿੰਘ ਖੜੇ ਸਨ। ਸਾਡੇ ਕਾਮਰੇਡ ਬਾਗ਼ੀ ਉਨ੍ਹਾਂ ਕੋਲ ਗਏ ਤੇ ਔਖੜ ਜਿਹੇ ਢੰਗ ਨਾਲ ਉਨ੍ਹਾਂ ਨੂੰ ਕੋਸਣ ਲੱਗ ਪਏ: "ਤੁਸੀਂ ਫ਼ਿਰਕਾਪ੍ਰਸਤ ਹੋ! ਹਿੰਦੂ-ਸਿੱਖਾਂ ਨੂੰ ਪਾੜ ਰਹੇ ਹੋ ..." ਆਦਿ। ਸ. ਕਪੂਰ ਸਿੰਘ ਜੀ ਸ਼ਾਂਤ-ਚਿੱਤ ਸਾਰੀ ਗੱਲ ਸੁਣ ਰਹੇ ਸਨ। ਇੱਕ ਕਾਮਰੇਡ ਨੇ ਮੈਨੂੰ ਆ ਕੇ ਆਖਿਆ: "ਧੀਰ ਜੀ, ਕਾਮਰੇਡ ਬਾਗ਼ੀ ਬਹੁਤ ਗ਼ਲਤ ਗੱਲਾਂ ਕਰ ਰਹੇ ਹਨ। ਤੁਸੀਂ ਦਖ਼ਲ-ਅੰਦਾਜ਼ੀ ਕਰੋ। ਉਹ ਬਹੁਤ ਮੁਹੱਜ਼ਬ ਬੰਦਾ ਹੈ। ਉਹ ਬਹੁਤ ਠਰ੍ਹੰਮੇ ਨਾਲ ਬੋਲ ਰਿਹਾ ਹੈ, ਪਰ ਆਪਣਾ ਬਾਗ਼ੀ...।" ਮੈਂ ਗਿਆ ਤੇ ਬਾਗ਼ੀ ਕੋਲੋਂ ਸਾਰੀ ਗੱਲ ਖੋਹ ਲਈ ਤੇ ਆਪ ਗੱਲ ਕਰਨ ਲੱਗਾ। ਮੇਰੀ ਗੱਲ ਵਿੱਚ ਬਾਗ਼ੀ ਵੱਲੋਂ ਮੁਆਫ਼ੀ ਮੰਗਣ ਦੇ ਭਾਵ ਵੀ ਸਨ। ਮੈਂ ਸਿਰਦਾਰ ਸਾਹਿਬ ਨੂੰ ਕਿਹਾ: "ਵਿਰੋਧ ਸਾਡੇ ਸਿਆਸੀ ਹਨ, ਜ਼ਾਤੀ ਨਹੀਂ। ਸਾਨੂੰ ਪਿਆਰ-ਮੁਹੱਬਤ ਨਾਲ ਹੀ ਆਪਸ ਵਿੱਚ ਮਿਲਣਾ ਚਾਹੀਦਾ ਹੈ।" ਸਿਰਦਾਰ ਸਾਹਿਬ ਦੇ ਬੋਲ ਸਨ: "ਸ਼ੋਭਾ ਵੀ ਇਹੋ ਦਿੰਦਾ ਹੈ।" ਬੱਸ ਏਨੀ ਹੀ ਗੱਲ ਮੇਰੇ ਜੀਵਨ ਵਿੱਚ ਉਨ੍ਹਾਂ ਨਾਲ ਹੋਈ।

ਹੁਸ਼ਿਆਰਪੁਰ ਦੇ ਡੀ. ਸੀ. ਸਨ। ਕਹਿੰਦੇ ਹਨ ਕਿ ਮਾਸਟਰ ਤਾਰਾ ਸਿੰਘ ਉਨ੍ਹਾਂ ਕੋਲ ਠਹਿਰਦੇ ਹੁੰਦੇ ਸਨ। ਇਸ ਗੱਲੋਂ ਉਨ੍ਹਾਂ ਨੂੰ ਨੌਕਰੀ ਤੋਂ ਹਟਾਇਆ ਗਿਆ। ਉਹ ਸਰਕਾਰੀ ਮੁਲਾਜ਼ਮ ਸਨ। ਸਰਕਾਰੀ ਮੁਲਾਜ਼ਮ, ਨੌਕਰੀ ਸਮੇਂ, ਰਾਜਨੀਤੀ ਵਿੱਚ ਹਿੱਸਾ ਨਹੀਂ ਲੈ ਸਕਦਾ। ਨੌਕਰੀ ਤੋਂ ਕੱਢੇ ਗਏ ਜਾਂ ਆਪ ਛੱਡ ਕੇ ਆ ਗਏ, ਮੈਨੂੰ ਇਸਦਾ

ਪਤਾ ਨਹੀਂ, ਪਰ ਜਿਸ ਰਾਜਨੀਤੀ ਕਾਰਨ ਉਨ੍ਹਾਂ ਨੂੰ ਡਿਪਟੀ ਕਮਿਸ਼ਨਰੀ ਦੀ ਪਦਵੀ ਦੀ ਬਲੀ ਦੇਣੀ ਪਈ, ਉਸ ਰਾਜਨੀਤੀ ਨਾਲ ਵੀ ਉਨ੍ਹਾਂ ਦੀ ਬਣ ਨਹੀਂ ਸਕੀ। ਇਹ ਉਨ੍ਹਾਂ ਦੇ ਜੀਵਨ ਦੀ ਵਿਅੰਗਮਈ ਵੱਡੀ ਘਟਨਾ ਹੈ।

ਵਿਦਵਤਾ ਦਾ ਪੱਖ ਦੇਖੋ। ਉਨ੍ਹਾਂ ਦੀ ਪੁਸਤਕ 'ਸਪਤ ਸ੍ਰਿੰਗ' ਮੇਰੇ ਸਾਹਮਣੇ ਪਈ ਹੈ। ਸਮਰਪਣ ਦੇ ਲਫ਼ਜ਼ ਹਨ: "ਸਰਦਾਰਨੀ ਹਰਿੰਦਰ ਕੌਰ ਬੀ. ਏ.।" ਹੇਠਾਂ ਰਿਗਵੇਦ ਦੀ ਰਿਚਾ ਦਾ ਅੰਸ਼ ਹੈ : "एनम् गछिन्त समनम न योषाः" ਸਮਰਪਣ ਨਾਲ ਵੀ ਰਿਗਵੇਦ ਦੀ ਟੂਕ ਦਿੱਤੀ ਗਈ ਹੈ।

ਸਿਰਦਾਰ ਸਾਹਿਬ ਸਿੱਖ ਰਾਜਨੀਤੀ ਨਾਲ ਜੁੜੇ ਰਹੇ ਹਨ। ਪਰ 'ਸਪਤ ਸ੍ਰਿੰਗ' ਵਿੱਚ ਬਾਬਾ ਰਾਮ ਸਿੰਘ ਕੂਕਾ ਬਾਰੇ ਵੀ ਲੇਖ ਹੈ, ਰੋਜ਼ਾ ਲਕਸਮਬਰਗ ਬਾਰੇ ਵੀ, ਸ਼ੰਕਰਾਚਾਰੀਆ ਬਾਰੇ ਵੀ, ਮੀਰਾ ਤੇ ਮਹਾਤਮਾ ਬੁੱਧ ਬਾਰੇ ਵੀ। ਬਾਬਾ ਰਾਮ ਸਿੰਘ, ਜਾਂ ਨਾਮਧਾਰੀ ਸੰਪ੍ਰਦਾਇ, ਨੂੰ ਅੱਜ ਵੀ ਕਈ ਲੋਕ ਕਹਿ ਦਿੰਦੇ ਹਨ ਕਿ ਉਹ ਸਿੱਖ ਨਹੀਂ ਹਨ, ਪਰ ਸ. ਕਪੂਰ ਸਿੰਘ ਇੱਕ ਸੱਚੇ ਸ਼ਰਧਾਵਾਨ ਵਾਂਗ ਉਨ੍ਹਾਂ ਬਾਰੇ ਲਿਖ ਰਹੇ ਹਨ। ਰੋਜ਼ਾ ਲਕਸਮਬਰਗ ਇੱਕ ਕਮਿਊਨਿਸਟ ਵੀਰਾਂਗਣਾ ਸੀ। ਸ. ਕਪੂਰ ਸਿੰਘ ਕਮਿਊਨਿਸਟਾਂ ਨੂੰ ਚੰਗਾ ਸਮਝਣ ਵਾਲੇ ਨਹੀਂ, ਜਿੱਥੋਂ ਤਕ ਮੈਂ ਜਾਣਦਾ ਹਾਂ, ਪਰ ਰੋਜ਼ਾ ਲਕਸਮਬਰਗ ਬਾਰੇ ਜਿਵੇਂ ਉਨ੍ਹਾਂ ਨੇ ਲਿਖਿਆ ਹੈ, ਕੀ ਕੋਈ ਵੱਡੇ ਤੋਂ ਵੱਡਾ ਕਮਿਊਨਿਸਟ ਵੀ ਉਸ ਤੋਂ ਵੱਖ ਲਿਖੇਗਾ?

ਰੋਜ਼ਾ ਲਕਸਮਬਰਗ ਬਾਰੇ ਉਨ੍ਹਾਂ ਦੀ ਟੂਕ ਦਿੰਦਾ ਹਾਂ:

"ਰੋਜ਼ਾ ਲਕਸਮਬਰਗ ਪਹਿਲੇ ਵਿਸ਼ਵ ਯੁੱਧ ਸਮੇਂ, ਜਰਮਨੀ ਵਿੱਚ ਕਮਿਊਨਿਸਟ ਪਾਰਟੀ ਦੀ ਨੀਂਹ ਰੱਖਣ ਵਾਲਿਆਂ ਵਿੱਚੋਂ ਇੱਕ ਸੀ। ਜਰਮਨੀ ਵਿੱਚ ਕਮਿਊਨਿਸਟਾਂ ਦਾ ਪਹਿਲਾ ਦੈਨਿਕ ਪੱਤ੍ਰ, ਡੀ. ਰੋਟ ਫਾਹਨ (Die Rote Fahne) ਰੋਜ਼ਾ ਨੇ ਹੀ ਜਾਰੀ ਕੀਤਾ ਤੇ ਕਈ ਸਾਲ ਰੋਜ਼ਾ ਹੀ ਇਸ ਪਰਚੇ ਦੇ ਵਿਦਵਤਾ ਭਰੇ ਮੁੱਖ ਲੇਖ ਲਿਖਦੀ ਰਹੀ।... ਰੋਜ਼ਾ ਨੂੰ ਉਸਦੇ ਦੁਸ਼ਮਣਾਂ ਨੇ ਜਰਮਨੀ ਵਿੱਚ ਮਾਰ ਮੁਕਾਇਆ, ਪਰ ਉਂਞ ਰੋਜ਼ਾ ਸਾਰੇ ਸੰਸਾਰ ਦੀ ਨਾਗਰਿਕ ਸੀ...।"

ਸਤਿਗੁਰੂ ਰਾਮ ਸਿੰਘ ਨੂੰ 1872 ਵਿੱਚ ਜਲਾਵਤਨ ਕੀਤਾ ਗਿਆ ਸੀ। ਰੰਗੂਨ ਭੇਜੇ ਗਏ। ਉਦੋਂ ਉਹ ਸਤਵੰਜਾ ਵਰ੍ਹੇ ਦੇ ਸਨ। ਨਾਮਧਾਰੀਆਂ ਦਾ ਵਿਸ਼ਵਾਸ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਇੱਕ ਦਿਨ ਜ਼ਰੂਰ ਵਾਪਸ ਆਉਣਗੇ ਤੇ ਉਸੇ ਰੂਪ ਵਿੱਚ ਆਉਣਗੇ, ਭਾਵ ਸਤਵੰਜਾ ਵਰ੍ਹੇ ਦੀ ਉਮਰ ਵਿੱਚ ਹੀ। ਇਹ ਅਣ-ਵਿਗਿਆਨਕ ਹੈ, ਕਿਉਂਕਿ ਸਮੇਂ ਦਾ ਪ੍ਰਭਾਵ ਹਰ ਕਿਸੇ ਉੱਤੇ ਹੁੰਦਾ ਹੈ। ਇਸ ਲੇਖ ਦੇ ਅੰਤ ਉੱਤੇ ਸ. ਕਪੂਰ ਸਿੰਘ ਜੀ ਸਾਫ਼-ਸਾਫ਼ ਵਿਗਿਆਨਕ ਸੱਚ ਲਿਖਦੇ ਹਨ:

"ਇਹ ਸਤਰਾਂ ਲਿਖਣ ਵਾਲੇ ਦੇ ਇੱਕ ਪਰਮ ਸਨੇਹੀ ਪੰਜਾਬ ਵਿੱਚ ਇੱਕ ਉੱਚ ਕੋਟੀ ਦੇ ਅਫ਼ਸਰ ਹਨ ਜਿਨ੍ਹਾਂ ਦੀ ਮਾਤਾ ਜੀ ਦੀ ਅਵਸਥਾ ਇਸ ਵੇਲੇ (ਸੰਨ 1952 ਵਿਚ) ਕੋਈ ਪਚਾਸੀਆਂ ਵਰ੍ਹਿਆਂ ਦੀ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਜਿਸ ਵੇਲੇ ਕੋਈ ਪੰਦਰਾਂ ਵਰ੍ਹਿਆਂ ਦੀ ਆਯੂ ਵਿੱਚ ਜਦ ਉਨ੍ਹਾਂ ਦਾ ਵਿਆਹ ਉੜਮੁੜ ਟਾਂਡੇ, ਜ਼ਿਲ੍ਹਾ ਹੁਸ਼ਿਆਰਪੁਰ, ਵਿੱਚ ਇੱਕ ਖੱਤਰੀ ਘਰਾਣੇ ਵਿੱਚ ਹੋ ਗਿਆ, ਤਾਂ ਉਨ੍ਹਾਂ ਦੇ

ਪਤੀ ਉਨ੍ਹਾਂ ਨੂੰ ਰੰਗੂਨ ਲੈ ਗਏ ਜਿੱਥੇ ਕਿ ਉਹ ਕਾਰੋਬਾਰ ਕਰਦੇ ਸਨ। ਉਹ ਕਹਿੰਦੇ ਹਨ ਕਿ ਉਨ੍ਹਾਂ ਦਿਨਾਂ ਵਿੱਚ ਬਾਬਾ ਰਾਮ ਸਿੰਘ ਜੀ ਰੰਗੂਨ ਵਿੱਚ ਹੀ ਨਜ਼ਰਬੰਦ ਸਨ, ਪਰ ਉਨ੍ਹਾਂ ਨੂੰ ਰੰਗੂਨ ਸ਼ਹਿਰ ਦੀ ਹੱਦ ਦੇ ਅੰਦਰ-ਅੰਦਰ, ਪਹਿਲਾਂ ਆਗਿਆ ਲੈ ਕੇ, ਗੋਰਾ ਸਿਪਾਹੀਆਂ ਦੀ ਗਾਰਦ ਹੇਠ, ਫਿਰਨ-ਤੁਰਨ ਦੀ ਖੁੱਲ੍ਹ ਮਿਲੀ ਹੋਈ ਸੀ। ਇਸ ਮਾਤਾ ਜੀ ਦੇ ਪਤੀ ਬਾਬਾ ਰਾਮ ਰਾਏ ਜੀ ਦੀ ਗੱਦੀ ਦੇ ਸ਼ਰਧਾਲੂ ਸਿੱਖ ਮਤ ਉੱਤੇ ਭਰੋਸਾ ਰੱਖਣ ਵਾਲੇ ਸਨ। ਇਸ ਕਰਕੇ ਬਾਬਾ ਰਾਮ ਸਿੰਘ ਜੀ ਬੁੱਧਵਾਰ ਦੇ ਬੁੱਧਵਾਰ ਇਨ੍ਹਾਂ ਦੇ ਘਰ ਪ੍ਰਸ਼ਾਦ ਛਕਣ ਆ ਜਾਂਦੇ ਸਨ। ਮਾਤਾ ਜੀ ਦੱਸਦੇ ਹਨ ਕਿ ਉਹ ਅਸ਼ਨਾਨ ਕਰ ਕੇ ਤੇ ਜਪੁਜੀ ਸਾਹਿਬ ਦਾ ਪਾਠ ਕਰ ਕੇ ਬਾਬਾ ਜੀ ਲਈ ਪ੍ਰਸ਼ਾਦ ਤਿਆਰ ਕਰਦੇ ਸਨ। ਮੂੰਗੀ ਦੀ ਦਾਲ, ਥੋੜ੍ਹੀ ਜਿਹੀ ਖੀਰ ਤੇ ਛੋਟੇ-ਛੋਟੇ ਦੋ ਫੁਲਕੇ, ਬਸ ਇਹ ਭੋਜਨ ਸੀ ਬਾਬਾ ਜੀ ਦਾ ਨਿਤਾ-ਪ੍ਰਤੀ। ਇਨ੍ਹਾਂ ਸਤਰਾਂ ਦੇ ਲਿਖਾਰੀ ਦੀ ਪੁੱਛ ਉੱਤੇ ਮਾਤਾ ਜੀ ਨੇ ਦੱਸਿਆ ਕਿ ਬਾਬਾ ਜੀ ਦਾ ਦਾੜ੍ਹਾ ਚਿੱਟਾ ਦੁੱਧ ਤੇ ਸਰੀਰ ਪਤਲਾ ਤੇ ਸਿੱਧਾ ਸੀ। ਉਨ੍ਹਾਂ ਦਾ ਚਿਹਰਾ ਇਤਨਾ ਤੇਜਮਈ ਸੀ ਕਿ ਉਨ੍ਹਾਂ ਦੇ ਸਾਹਮਣੇ ਝਾਕਿਆ ਨਹੀਂ ਸੀ ਜਾਂਦਾ। ਬੁੱਧਵਾਰ ਦੇ ਬੁੱਧਵਾਰ ਪ੍ਰਸ਼ਾਦ ਛਕਣ ਪਿੱਛੋਂ ਉਹ ਸਦਾ ਇਹ ਵਚਨ ਕਰਦੇ ਸਨ : 'ਵਾਹਿਗੁਰੂ ਵਾਹਿਗੁਰੂ ਜਪੋ। ਜਨਮ ਸੰਵਰੇਗਾ। ਫ਼ਰੰਗੀਆਂ ਦਾ ਰਾਜ ਦੇਸ਼ ਉਤੋਂ ਮੁੱਕ ਜਾਵੇਗਾ। ਫੇਰ ਸਮਾਂ ਪਾ ਕੇ ਦੇਸ਼ ਉੱਤੇ ਧਰਮ ਦਾ ਰਾਜ ਹੋਵੇਗਾ ਤੇ ਦੇਸ਼ਵਾਸੀ ਸੁਖੀ ਵੱਸਣਗੇ।' ਇਹ ਮਾਤਾ ਜੀ ਕਹਿੰਦੇ ਹਨ ਕਿ ਬਾਬਾ ਜੀ ਦਾ ਦੇਹਾਂਤ ਰੰਗੂਨ ਵਿੱਚ ਉਨ੍ਹਾਂ ਦੇ ਸਾਹਮਣੇ ਹੀ ਹੋਇਆ।

"ਬਾਬਾ ਜੀ ਦਾ ਦੇਹਾਂਤ ਸੰਨ 1885 ਵਿੱਚ ਹੋਇਆ, ਅੰਗਰੇਜ਼ ਸਰਕਾਰ ਦੀਆਂ ਰਿਪੋਰਟਾਂ ਤੋਂ ਪ੍ਰਗਟ ਹੁੰਦਾ ਹੈ।"

ਇਹ ਹਨ ਸਿਰਦਾਰ ਕਪੂਰ ਸਿੰਘ ਜੀ ਜਿੰਨਾ ਕੁ ਮੈਂ ਉਨ੍ਹਾਂ ਨੂੰ ਜਾਣਦਾ ਹਾਂ।

•

ਸ. ਦੀਦਾਰ ਸਿੰਘ ਜੀ



ਸਤਿਕਾਰਯੋਗ ਸਿਰਦਾਰ ਕਪੂਰ ਸਿੰਘ ਜੀ ਦੇ ਪਿਤਾ ਜੀ।



ਚੱਕ ਨੰਬਰ 530 ਗਾਫ਼ ਬੇ ਤਹਿਸੀਲ ਸਮੁੰਦਰੀ, ਜ਼ਿਲ੍ਹਾ ਲਾਇਲਪੁਰ ਦੀ
ਉਹ ਆਬਾਦੀ ਜਿਥੇ ਕਦੇ ਸਿਰਦਾਰ ਕਪੂਰ ਸਿੰਘ ਰਹਿੰਦੇ ਸਨ।



ਚੱਕ ਨੰਬਰ 530 ਗਾਫ਼ ਬੇ ਪਿੰਡ ਦੇ ਉਸ ਘਰ ਦਾ ਆਂਗਨ ਜਿਥੇ ਸਿਰਦਾਰ ਕਪੂਰ ਸਿੰਘ ਨੇ ਜਨਮ ਲਿਆ, ਵੱਡਾ ਹੋਇਆ ਤੇ ਡਿਪਟੀ ਦੇ ਅਹੁਦੇ 'ਤੇ ਪੁੱਜਾ। ਇਸ ਘਰ ਨੂੰ ਅੱਜ ਵੀ ਪਿੰਡ ਦਾ ਬੱਚਾ ਬੱਚਾ ਜ਼ੈਲਦਾਰ ਦਾ ਘਰ, ਚੁਬਾਰੇ ਵਾਲਾ ਘਰ, ਡਿਪਟੀ ਦੇ ਘਰ ਨਾਲ ਸੰਬੋਧਨ ਕਰਦੇ ਹਨ।



ਚੱਕ ਨੰਬਰ 530 ਗਾਫ਼ ਬੇ ਪਿੰਡ ਦਾ ਉਹ ਪ੍ਰਾਇਮਰੀ ਸਕੂਲ, ਜਿਥੇ ਸਿਰਦਾਰ ਕਪੂਰ ਸਿੰਘ ਨੇ ਪ੍ਰਾਇਮਰੀ ਦੀ ਪੜ੍ਹਾਈ ਕੀਤੀ ਸੀ। ਆਪਣੀ ਅਸਲ ਪਹਿਚਾਣ ਪੂਰੀ ਤਰ੍ਹਾਂ ਗੁਆ ਚੁੱਕਾ ਹੈ ਤੇ ਇਹ ਫ਼ੋਟੋ ਦਾ ਬਾਹਰੀ ਦ੍ਰਿਸ਼ ਜੋ ਹੁਣ ਨਵੀਂ ਦਿੱਖ ਦਾ ਰੂਪ ਅਖ਼ਤਿਆਰ ਕਰ ਚੁੱਕਾ ਹੈ।



ਸਿਰਦਾਰ ਕਪੂਰ ਸਿੰਘ ਦੇ ਪਿੰਡ ਦਾ ਡਾਕਖ਼ਾਨਾ ਚੱਕ ਨੰਬਰ 531 ਗਾਫ਼ ਬੇ ਵਿਖੇ ਪਿੰਡ ਦੇ ਨਾਜ਼ਮ ਮੁੱਦਸਰ ਕੰਬੋ ਤੇ ਪਿੰਡ ਦੇ ਪਤਵੰਤੇ ਸੱਜਣਾਂ ਨਾਲ ਖੜੇ ਹਨ 'ਸਿਰਦਾਰ' ਪੁਸਤਕ ਦੇ ਸੰਪਾਦਕ ਜੈਤੇਗ ਸਿੰਘ ਅਨੰਤ।



ਖ਼ਾਲਸਾ ਸਕੂਲ ਲਾਇਲਪੁਰ, ਮਾਸਟਰ ਤਾਰਾ ਸਿੰਘ ਜੀ, ਜਿਸ ਦੇ ਹੈੱਡ-ਮਾਸਟਰ ਸਨ ਤੇ ਸਿਰਦਾਰ ਕਪੂਰ ਸਿੰਘ ਨੇ ਹਾਈ ਸਕੂਲ ਦੀ ਵਿੱਦਿਆ ਇੱਥੋਂ ਹੀ ਪ੍ਰਾਪਤ ਕੀਤੀ ਸੀ।



ਆਈ.ਸੀ.ਐਸ. ਅਫ਼ਸਰਾਂ ਦੀ ਨਰਸਰੀ—ਗੌਰਮਿੰਟ ਕਾਲਜ ਲਾਹੌਰ, ਜ਼ਿੱਥੋਂ ਸਿਰਦਾਰ ਕਪੂਰ ਸਿੰਘ ਨੇ ਉੱਚ-ਵਿੱਦਿਆ ਪ੍ਰਾਪਤ ਕੀਤੀ ਸੀ।



ਕੈਂਬਰਿਜ ਯੂਨੀਵਰਸਿਟੀ ਦਾ ਸੁੰਦਰ ਦ੍ਰਿਸ਼,
ਜਿਥੇ ਸਿਰਦਾਰ ਕਪੂਰ ਸਿੰਘ ਜੀ ਨੇ ਉੱਚ-ਵਿੱਦਿਆ ਹਾਸਲ ਕੀਤੀ।



ਸਿਰਦਾਰ ਕਪੂਰ ਸਿੰਘ ਜੀ ਆਪਣੇ ਘਰ ਦੇ ਵਿਹੜੇ ਵਿਚ ਬੈਠੇ ਪ੍ਰਸ਼ਾਦਾ ਛਕਦੇ ਹੋਏ।
ਨਾਲ ਮੰਜੇ 'ਤੇ ਬੈਠੇ ਹਨ ਭਾਈ ਸ. ਗੰਗਾ ਸਿੰਘ।



ਸਿਰਦਾਰ ਕਪੂਰ ਸਿੰਘ ਜੀ ਆਪਣੇ ਇਕਲੌਤੇ ਸਪੁੱਤਰ ਸ. ਇੰਦਰਜੀਤ ਸਿੰਘ
ਅਤੇ ਪੋਤਰੇ ਨਾਲ ਖੜੇ ਹਨ।



ਤਾਜ ਮਹਲ ਵਿਖੇ ਸਿਰਦਾਰ ਕਪੂਰ ਸਿੰਘ ਜੀ ਆਪਣੇ ਭਾਈ, ਸਪੁੱਤਰ, ਪੋਤਰੇ ਨਾਲ ਬੈਠੇ ਹਨ। ਪਿੱਛੇ ਖੜੇ ਹਨ ਉਨ੍ਹਾਂ ਦੀ ਨੂੰਹ।



ਸਿਰਦਾਰ ਕਪੂਰ ਸਿੰਘ ਜੀ ਆਪਣੇ ਸਪੁੱਤਰ ਇੰਦਰਜੀਤ ਸਿੰਘ, ਭਾਈ ਗੰਗਾ ਸਿੰਘ, ਭਤੀਜਾ ਸ. ਚੈਂਚਲ ਸਿੰਘ, ਘਰ ਦੀ ਕੰਮ ਵਾਲੀ, ਖੇਤ ਮਜ਼ਦੂਰ ਅਤੇ ਭਾਈਚਾਰਾ।

# ਮੌਲਿਕ ਸਿੱਖ ਚਿੰਤਕ

*ਡਾ. ਗੁਰਭਗਤ ਸਿੰਘ**

ਸਿਰਦਾਰ ਜੀ ਨਾਲ ਮੇਰੀ ਭਰਪੂਰ ਮੁਲਾਕਾਤ 1977 ਵਿੱਚ ਹੋਈ। ਮੈਂ ਅਮਰੀਕਾ ਤੋਂ ਉਚੇਰੀ ਵਿੱਦਿਆ ਪ੍ਰਾਪਤ ਕਰਨ ਪਿੱਛੋਂ ਅਜੇ ਮੁੜਿਆ ਹੀ ਸੀ। ਚੰਡੀਗੜ੍ਹ ਦੇ ਇੱਕ ਰੈਸਤੋਰਾਂ ਵਿੱਚ ਅਸੀਂ ਸ਼ਾਮ ਨੂੰ ਮਿਲੇ। ਇਹ ਮੁਲਾਕਾਤ ਸਹਿਜ ਵਿੱਚ ਹੀ ਡਾ. ਅਤਰ ਸਿੰਘ ਨੇ ਨਿਸਚਿਤ ਕੀਤੀ ਸੀ। ਸਾਡੇ ਨਾਲ ਕਵੀ ਪ੍ਰੋ: ਮੋਹਨ ਸਿੰਘ ਵੀ ਸਨ। ਸਿਰਦਾਰ ਕਪੂਰ ਸਿੰਘ ਬਹੁਤ ਖੇੜੇ ਵਿੱਚ ਸਨ। ਰੈਸਤੋਰਾਂ ਵਿੱਚੋਂ ਉੱਠਣ ਤੋਂ ਪਿੱਛੋਂ ਉਹ ਸਾਨੂੰ ਪਿਆਰ ਨਾਲ ਆਪਣੇ ਘਰ ਲੈ ਗਏ। ਉਹ ਘਰ ਦੀਆਂ ਕੰਧਾਂ ਉੱਤੇ ਲਟਕਦੇ ਕੁਝ ਚਿੱਤਰਾਂ ਨੂੰ ਬੜੇ ਪਿਆਰ ਨਾਲ ਦਿਖਾਉਂਦੇ ਰਹੇ ਅਤੇ ਆਪਣੀਆਂ ਟਿੱਪਣੀਆਂ ਦਿੰਦੇ ਰਹੇ। ਉਨ੍ਹਾਂ ਦੀ ਵਿਦਵਤਾ ਬਾਰੇ ਤਾਂ ਮੈਂ ਪਹਿਲਾਂ ਹੀ ਬਹੁਤ ਪ੍ਰਭਾਵਿਤ ਸੀ। ਉਨ੍ਹਾਂ ਦੀ ਮਨੁੱਖਤਾ ਅਤੇ ਨਿੱਘ ਨੂੰ ਕੋਲੋਂ ਜਾਨਣ ਦਾ ਮੌਕਾ ਮੈਨੂੰ ਪਹਿਲੀ ਵਾਰ ਪ੍ਰਾਪਤ ਹੋਇਆ ਸੀ।

ਸਿਰਦਾਰ ਜੀ ਦੀ ਸੰਭਾਵਨਾ ਵਾਲੇ ਨੌਜਵਾਨਾਂ ਵਿੱਚ ਦਿਲਚਸਪੀ ਅਤੇ ਯਾਦ-ਸ਼ਕਤੀ ਦੇ ਅਤਿਅੰਤ ਤੀਖਣ ਹੋਣ ਬਾਰੇ ਮੈਨੂੰ ਕਾਫ਼ੀ ਹੈਰਾਨੀ ਹੋਈ ਜਦੋਂ ਡਾ. ਅਤਰ ਸਿੰਘ ਨੇ ਮੇਰੀ ਜਾਣ-ਪਛਾਣ ਕਰਾਉਂਦਿਆਂ ਕਿਹਾ ਕਿ, "ਇਹ ਗੁਰਭਗਤ ਸਿੰਘ ਹੈ। ਹੁਣੇ ਹੁਣੇ ਅਮਰੀਕਾ ਦੀ ਕੈਲੀਫ਼ੋਰਨੀਆ ਯੂਨੀਵਰਸਿਟੀ ਤੋਂ ਬਲੇਕ ਉੱਤੇ ਪੀਐਚ. ਡੀ. ਕਰ ਕੇ ਮੁੜਿਆ ਹੈ।" ਸਿਰਦਾਰ ਜੀ ਕਹਿਣ ਲੱਗੇ, "ਬਹੁਤ ਖ਼ੁਸ਼ੀ ਹੋਈ ਹੈ। ਮੈਂ ਇਸ ਨੌਜਵਾਨ ਨੂੰ ਜਾਣਦਾ ਹਾਂ। ਦਿੱਲੀ ਵਿੱਚ ਇੱਕ ਸਾਹਿੱਤਕ ਸਮਾਗਮ ਉੱਤੇ ਇਨ੍ਹਾਂ ਦਾ ਭਾਸ਼ਣ ਸੁਣਿਆ ਸੀ।" ਉਸ ਗੱਲ ਨੂੰ 18-20 ਸਾਲ ਬੀਤ ਚੁੱਕੇ ਸਨ। ਸਿਰਦਾਰ ਜੀ ਨੂੰ ਵਿਦਵਾਨ ਸਿੱਖ ਨੌਜਵਾਨਾਂ ਵਿੱਚ ਕਿੰਨੀ ਦਿਲਚਸਪੀ ਸੀ, ਕਿਵੇਂ ਉਹਨਾਂ ਦੇ ਜ਼ਹਿਨ ਵਿੱਚ ਉਕਰੇ ਜਾਂਦੇ ਸਨ, ਉਹ ਉਨ੍ਹਾਂ ਦੇ ਭਵਿੱਖ ਬਾਰੇ ਸੋਚ ਕੇ ਕਿਵੇਂ ਖ਼ੁਸ਼ ਹੁੰਦੇ ਸਨ, ਇਹ ਮੇਰੇ ਸਾਹਮਣੇ ਸੀ।

ਸਾਡੀ ਮੁਲਾਕਾਤ ਦੇ ਦੌਰਾਨ ਸਿਰਦਾਰ ਜੀ ਬਹੁਤ ਨਿਮਰ ਅਤੇ ਮਿੱਠੇ ਸਨ। ਕਦੇ ਕਦੇ ਵਿਅੰਗਾਤਮਕ ਵੀ ਸਨ। ਉਹ ਇੰਨੇ ਸਹਿਜ ਵਿੱਚ ਸਨ ਕਿ ਕੋਲ ਬੈਠੇ ਬੰਦੇ ਨੂੰ ਇਹ ਅਨੁਮਾਨ ਲਾਉਣਾ ਔਖਾ ਸੀ ਕਿ ਇਨ੍ਹਾਂ ਨੇ 'ਪ੍ਰਾਸ਼ਰ ਪ੍ਰਸ਼ਨ' ਵਰਗੀ ਵਿਦਵਤਾ ਭਰਪੂਰ ਪੁਸਤਕ ਲਿਖੀ ਹੈ। ਧਰਮ ਅਤੇ ਸਭਿਆਚਾਰ ਬਾਰੇ ਅੰਤਰਰਾਸ਼ਟਰੀ ਪੱਧਰ ਦੇ ਲੇਖ ਲਿਖੇ ਹਨ।

---

* ਸਾਬਕਾ ਮੁਖੀ ਤੇ ਪ੍ਰੋਫ਼ੈਸਰ, ਅੰਗਰੇਜ਼ੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸਿਰਦਾਰ ਜੀ ਨੇ ਸਰਦਾਰ ਪਟੇਲ ਦੇ ਇੱਕ ਸਿੱਖ ਵਿਰੋਧੀ ਆਦੇਸ਼ ਨੂੰ ਨਾ ਮੰਨਣ ਕਾਰਨ ਆਪਣਾ ਆਈ. ਸੀ. ਐਸ. ਜੀਵਨ ਅਤੇ ਉਸ ਦੇ ਸੁਖ ਤਿਆਗ ਦਿੱਤੇ। ਇਹ ਕੋਈ ਛੋਟੀ ਕੁਰਬਾਨੀ ਨਹੀਂ ਸੀ ਜਦੋਂ ਕਿ ਭਾਰਤੀ ਮੱਧ ਵਰਗ ਇਸ ਜੀਵਨ ਲਈ ਤਰਸਦਾ ਰਹਿੰਦਾ ਸੀ ਅਤੇ ਇਸ ਨੂੰ ਬਹੁਤ ਵੱਡੀ ਪ੍ਰਾਪਤੀ ਗਿਣਦਾ ਸੀ।

ਉਨ੍ਹਾਂ ਦੇ ਇਸ ਤਿਆਗ ਦੀ ਸਮਝ ਉਨ੍ਹਾਂ ਦੀਆਂ ਪੁਸਤਕਾਂ ਅਤੇ ਲੇਖ ਪੜ੍ਹ ਕੇ ਹੀ ਆਉਂਦੀ ਹੈ। ਉਹ ਸਿੱਖ ਚਿੰਤਨ ਅਤੇ ਅਭਿਆਸ ਦੀ ਮੌਲਿਕਤਾ ਅਤੇ ਵਿਲੱਖਣਤਾ ਦੇ ਪੂਰੀ ਤਰ੍ਹਾਂ ਕਾਇਲ ਸਨ। ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਮਨੁੱਖ ਦੇ ਸ਼ਾਨਦਾਰ ਅਤੇ ਸ਼ਾਂਤ ਭਵਿੱਖ ਲਈ ਇਹ ਚਿੰਤਨ ਅਤੇ ਅਭਿਆਸ ਵੱਡੀਆਂ ਸੰਭਾਵਨਾਵਾਂ ਨਾਲ ਭਰਪੂਰ ਹਨ।

ਹੁਣ ਦੇ ਉੱਤਰ ਆਧੁਨਿਕ ਦੌਰ ਦੇ ਪ੍ਰਸੰਗ ਵਿੱਚ ਇਹ ਮਹੱਤਵਪੂਰਣ ਹੈ ਕਿ ਉਨ੍ਹਾਂ ਨੇ 1972 ਵਿੱਚ ਸੰਪੂਰਣ ਕੀਤੀ ਆਪਣੀ ਪੁਸਤਕ 'ਸਾਚੀ ਸਾਖੀ' ਵਿੱਚ ਸਿੱਖੀ ਬਾਰੇ ਇਹ ਵਿਆਖਿਆ ਦਿੱਤੀ ਸੀ ਕਿ ਸਿੱਖੀ 'ਹੁਕੇਂਦ੍ਰਿਤ' ਹੈ। ਇਸਲਾਮ ਅਤੇ ਹਿੰਦੂਵਾਦ 'ਇੱਕ ਕੇਂਦ੍ਰਿਤ' ਹਨ। ਇਸ ਦਾ ਕਾਰਨ ਇਹ ਹੈ ਕਿ ਸਿੱਖੀ ਸੱਚ ਅਤੇ ਸੁਤੰਤਰਤਾ ਦੀ ਪ੍ਰਾਪਤੀ ਲਈ ਵੱਖ-ਵੱਖ ਵਿਧੀਆਂ ਨੂੰ ਸਵੀਕਾਰ ਕਰਦੀ ਹੈ। ਜੀਵਨ-ਅਭਿਆਸ ਵੀ ਕਈ ਪ੍ਰਕਾਰ ਦੇ ਹੋ ਸਕਦੇ ਹਨ। ਇਸ ਲਈ ਇਸ ਵਿੱਚ ਕੱਟੜਤਾ ਦੀ ਥਾਂ ਵੰਨ-ਸੁਵੰਨਤਾ ਦਾ ਸਥਾਨ ਹੈ। ਸਿਰਦਾਰ ਜੀ ਨੇ ਇਸਲਾਮ ਅਤੇ ਹਿੰਦੂਵਾਦ ਦੇ ਸਿੱਖੀ ਨਾਲ ਚਲੇ ਆ ਰਹੇ ਵਿਰੋਧ ਨੂੰ ਪਰਿਪੇਖ ਅਤੇ ਦਾਰਸ਼ਨਿਕ ਅਸੂਲ ਦਾ ਵਿਰੋਧ ਮੰਨਿਆ ਹੈ। 'ਪ੍ਰਾਸ਼ਰ ਪ੍ਰਸ਼ਨ' ਵਿੱਚ ਉਨ੍ਹਾਂ ਨੇ ਸਪੱਸ਼ਟ ਤੌਰ 'ਤੇ ਕਹਿ ਦਿੱਤਾ ਹੈ ਕਿ ਸਿੱਖੀ ਅਸਲ ਹਿੰਦੂਵਾਦ ਨਾਲੋਂ ਪੂਰਨ ਤੌਰ 'ਤੇ ਵੱਖਰੀ ਹੈ। ਜਿੱਥੇ ਸਿੱਖੀ ਇੱਕ ਵਿਸ਼ਵ ਸਭਿਆਚਾਰ ਅਤੇ ਧਰਮ ਵਿੱਚ ਵਿਸ਼ਵਾਸ ਰੱਖਦੀ ਹੈ, ਉੱਥੇ ਸਿੱਖੀ ਵਿੱਚ ਖਿੱਤਾਮੁਖੀ ਸੀਮਾਵਾਂ ਮੂਲ ਅਤੇ ਐਥਨਿਸਿਟੀ ਦੀ ਵੀ ਥਾਂ ਹੈ।

ਸਿਰਦਾਰ ਜੀ ਨੇ ਬੁੱਧਵਾਦ ਦੇ ਤਾਰਕਿਕ ਅਤੇ ਬੌਧਿਕ ਮਾਰਗ ਨਾਲੋਂ ਵੱਖਰਿਆਉਂਦਿਆਂ ਸਿੱਖ ਗੁਰੂ ਸਾਹਿਬਾਨ ਦੇ ਮਾਰਗ ਨੂੰ ਅਨੁਭਵ ਅਤੇ ਵਿਕਾਸ ਦਾ ਮਾਰਗ ਮੰਨਿਆ ਹੈ, ਜਿਸ ਵਿੱਚ ਮਨ ਅਤੇ ਦੇਹ ਦੇ ਨਿਰੰਤਰ ਸੁਧਾਰ ਅਤੇ ਉੱਨਤੀ ਨੂੰ ਮਹੱਤਵਪੂਰਣ ਸਮਝਿਆ ਗਿਆ ਹੈ। ਭਾਵੇਂ ਉਨ੍ਹਾਂ ਨੇ 'ਜਪੁ ਜੀ' ਬਾਰੇ ਲਿਖੇ ਇੱਕ ਲੇਖ ਵਿੱਚ ਗੁਰੂ ਸਾਹਿਬ ਦੀ ਪਰਮ ਦ੍ਰਿਸ਼ਟੀ ਨੂੰ ਰਿਗ ਵੇਦ ਦੇ ਪਰੰਪਰਾ ਸ਼ਬਦ ਰਾਹੀਂ ਗਿਆਨ ਪ੍ਰਾਪਤ ਕਰਨ ਨਾਲ ਜੋੜਿਆ ਹੈ, ਪਰ ਤਦ ਵੀ ਉਹ ਸ਼ਬਦ-ਸਾਖੀ ਦੇ ਨਾਲ ਮਨ ਅਤੇ ਦੇਹ ਦੇ ਵਿਕਾਸ ਨੂੰ ਜ਼ਰੂਰੀ ਮੰਨਣ ਦੇ ਵਿਚਾਰ ਨੂੰ ਗੁਰੂ ਸਾਹਿਬ ਦੀ ਮੌਲਿਕਤਾ ਮੰਨਦੇ ਹਨ। ਇਹ ਵਿਕਾਸ ਮੁਖੀ ਪਰਿਪੇਖ ਅਤੇ ਇਸ ਉੱਤੇ ਆਧਾਰਿਤ ਸਿੱਖ ਮਾਰਗ ਬੋਧੀਆਂ ਅਤੇ ਹਿੰਦੂਆਂ ਨਾਲੋਂ ਵੱਖਰਾ ਹੈ। ਸਿੱਖੀ ਵਿੱਚ ਬੁੱਤ-ਵਿਰੋਧ ਪੈਗੰਬਰੀ ਅਤੇ ਇਲਹਾਮ ਦੀ ਥਾਂ ਹੋਣ ਕਾਰਨ, ਸਿਰਦਾਰ ਜੀ ਦੇ ਵਿਚਾਰ ਵਿੱਚ ਸਿੱਖੀ ਕੇਵਲ 'ਗ਼ੈਰ ਹਿੰਦੂ' ਨਹੀਂ ਸਗੋਂ 'ਪੱਛਮੀ ਧਰਮ' ਵੀ ਹੈ ਆਪਣੀ ਪ੍ਰਕਿਰਤੀ ਅਤੇ ਸੁਭਾਅ ਵਿੱਚ ('ਪ੍ਰਾਸ਼ਰ ਪ੍ਰਸ਼ਨ', ਪੰਨਾ 33)। ਵੈਸ਼ਨਵਵਾਦ ਅਤੇ ਹਿੰਦੂ ਭਗਤੀ ਨਾਲੋਂ ਉਹ ਸਿੱਖ ਚਿੰਤਨ ਨੂੰ ਦੱਖਣ ਦੇ ਚੌਥੀ ਸਦੀ ਈਸਵੀ ਵਿੱਚ ਰਚੇ ਗਏ ਗ੍ਰੰਥ

'ਤ੍ਰਿਕੁਰਾਲ' ਦੇ ਨੇੜੇ ਸਮਝਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਅਤੇ ਦ੍ਰਿਸ਼ਟੀ ਵੀ ਦੱਖਣੀ ਗ੍ਰੰਥ 'ਤਿਰੁਮਰਈ' ਨਾਲ ਮਿਲਦੇ ਹਨ। ਸਾਧਾਰਨ ਸ਼ਬਦਾਂ ਵਿੱਚ, ਸਿੱਖੀ ਅਤੇ ਇਸ ਦੇ ਗ੍ਰੰਥ ਅਣ-ਆਰੀਆਈ ਅਤੇ ਗ਼ੈਰ ਬ੍ਰਾਹਮਣੀ ਦੱਖਣੀ ਸ੍ਰੋਤਾਂ ਦੇ ਨੇੜੇ ਹਨ। ਇਨ੍ਹਾਂ ਨੂੰ ਹਿੰਦੂਵਾਦ ਜਾਂ ਬ੍ਰਾਹਮਣੀ ਚਿੰਤਨ ਜਾਂ ਅਭਿਆਸ ਤੋਂ ਪ੍ਰੇਰਿਤ ਮੰਨਣਾ ਯੋਗ ਨਹੀਂ।

ਸਿਰਦਾਰ ਜੀ ਸਿੱਖ ਚਿੰਤਨ ਅਤੇ ਅਭਿਆਸ ਨੂੰ ਪ੍ਰਾਪਤ ਧਰਮਾਂ ਦਾ ਸੰਯੋਗ ਨਹੀਂ ਮੰਨਦੇ, ਜਿਵੇਂ ਕਿ ਕਈ ਭਾਰਤੀ ਵਿਦਵਾਨ ਕਹਿ ਜਾਂ ਲਿਖ ਦਿੰਦੇ ਹਨ। ਸਿਰਦਾਰ ਜੀ ਅਨੁਸਾਰ ਸਿੱਖੀ ਇੱਕ ਇਤਿਹਾਸਕ 'ਐਪਿਫਨੀ' ਹੈ। ਇਸ ਦਾ ਅਰਥ ਇਹ ਹੈ ਕਿ ਇਹ ਇਤਿਹਾਸ ਦੀਆਂ ਲੋੜਾਂ ਵਿੱਚੋਂ ਅਵੱਸ਼ ਪੈਦਾ ਹੋਈ, ਪਰ ਇਹ ਇੱਕ ਆਵੇਸ਼ ਸੀ, ਉਚੇਰੀ ਦਿਬ-ਦ੍ਰਿਸ਼ਟੀ ਦਾ ਇੱਕ ਕ੍ਰਿਸ਼ਮਾ ਸੀ ਜੋ ਆਪਣੀ ਮੌਲਿਕਤਾ ਨਾਲ ਵਾਪਰਿਆ।

ਸਿੱਖੀ ਵਿੱਚ ਵੱਡਾ ਮਹੱਤਵ, ਉਨ੍ਹਾਂ ਅਨੁਸਾਰ ਨਾਮ ਅਭਿਆਸ ਜਾਂ ਅਨੁਸ਼ਾਸਨ ਨੂੰ ਹੈ। 'ਨਾਮ' ਸ਼ਬਦ 'ਨਿਊਮਿਨਾ' ਨਾਲ ਜੁੜਿਆ ਹੋਇਆ ਹੈ। ਨਾਮ ਇੱਕ ਪਵਿੱਤਰਤਾ ਜਾਂ ਪੁਨੀਤ ਦਾ ਅਨੁਭਵ ਹੈ ਜੋ ਧਰਮ ਨਾਲ ਸੰਬੰਧਤ ਵਿਸ਼ੇਸ਼ ਅਨੁਭਵ ਹੈ। ਨੈਤਿਕਤਾ ਅਤੇ ਸੌਂਦਰਯ ਤੋਂ ਵੀ ਵੱਖਰਾ ਹੈ। ਸਿੱਖੀ ਦੇ ਇਸ ਵਿਸ਼ੇਸ਼ ਅਨੁਭਵ ਨੂੰ ਸਿਰਦਾਰ ਜੀ 'ਨ-ਸਦਾਚਾਰਕ ਪਵਿੱਤਰਤਾ' ਆਖਦੇ ਹਨ ਜੋ ਆਪਣੇ ਆਪ ਵਿੱਚ ਇੱਕ ਮੁੱਲ ਹੈ। ਅਜਿਹੇ ਨਾਮ ਅਨੁਸ਼ਾਸਨ ਦਾ ਅਭਿਆਸ ਕਰਨ ਵਾਲਾ ਸਿੱਖ, ਨਿਰਪੇਖ ਯਥਾਰਥ ਜਾਂ ਅਕਾਲ ਪੁਰਖ ਵਿੱਚ ਵਿਅਸਤ ਮਨੁੱਖ ਹੈ ਜੋ ਜਗਤ ਪ੍ਰਤੀ ਵੀ ਸੁਚੇਤ ਹੈ। ਇਸ ਵਿੱਚ ਰਹਿ ਕੇ ਕਰਮਸ਼ੀਲ ਹੁੰਦਾ ਹੈ। ਇਸ ਲਈ ਉਹ ਸਿੱਖ ਸੰਕਲਪ ਦੇ ਮਨੁੱਖ ਨੂੰ ਮੁਕਤ ਪਰ ਸਮਾਜਿਕ-ਰਾਜਨੀਤਕ ਜੀਵਨ ਵਿੱਚ ਉਚੇਰੀਆਂ ਕੀਮਤਾਂ ਲਈ ਸੰਘਰਸ਼ਸ਼ੀਲ ਮਨੁੱਖ ਮੰਨਦੇ ਹਨ। ਇਸ ਮਨੁੱਖ ਲਈ ਬਦੀ ਸਦੀਵ ਨਿਯਮ ਜਾਂ ਅਸਲੀਅਤ ਨਹੀਂ, ਨਾ ਹੀ 'ਮਾਇਆ' ਸਤਿ ਹੈ। ਸਿੱਖੀ ਵਿੱਚ ਅਕਾਲ ਪੁਰਖ ਨਾਲ ਸੰਬੰਧ ਸਿੱਧਾ ਸਥਾਪਿਤ ਹੁੰਦਾ ਹੈ, ਕਿਸੇ ਅਵਤਾਰ ਰਾਹੀਂ ਨਹੀਂ, ਇਹ ਰਿਸ਼ਤਾ 'ਅਨੰਦ' ਦਾ ਅਨੁਭਵ ਹੈ।

ਸਿੱਖ ਗੁਰੂ ਸਾਹਿਬਾਨ ਨੇ ਜੋ ਚਿਤਵਿਆ ਨਾਮ ਅਨੁਸ਼ਾਸਨ, ਪੁਨੀਤ ਅਨੁਭਵ ਵਾਲਾ, ਅਕਾਲ ਪੁਰਖ ਨਾਲ ਸਿੱਧਾ ਰਿਸ਼ਤਾ ਕਾਇਮ ਕਰਨ ਲਈ ਸਮਰੱਥ ਸਮਾਜਿਕ, ਰਾਜਨੀਤਕ ਜਗਤ ਪ੍ਰਤੀ ਸੁਚੇਤ ਅਤੇ ਕ੍ਰਿਆਸ਼ੀਲ, ਨੈਤਿਕਤਾ ਤੋਂ ਉੱਪਰ, ਵਰੁਣ/ਵਰਗ ਤੋਂ ਪਰ੍ਹੇ ਇਹ ਮਨੁੱਖ ਡਾਰਵਿਨੀ ਵਿਕਾਸਵਾਦ ਤੋਂ ਬਾਹਰ ਹੈ। ਸਿਰਦਾਰ ਜੀ ਨੇ ਆਪਣੀ ਪੁਸਤਕ 'ਪ੍ਰਸ਼ਰ ਪ੍ਰਸ਼ਨ' ਵਿੱਚ ਚਿਤਵੇ ਮਨੁੱਖ ਲਈ ਸ਼ਬਦ 'ਪਾਰਥੈਨੋਜੈਨੇਸਿਸ' ਵਿਵਿਆ ਹੈ। ਇਸ ਦਾ ਅਰਥ ਹੈ ਉਹ ਮਨੁੱਖ ਜੋ ਲਿੰਗ ਮੇਲ ਤੋਂ ਬਾਹਰ ਹੋਂਦ ਵਿੱਚ ਆਉਂਦਾ ਹੈ, ਸਾਧਾਰਨ ਸ਼ਬਦਾਂ ਵਿੱਚ ਵਿਕਾਸ ਚੇਨ ਤੋਂ ਮੁਕਤ ਹੈ, ਕਿਸੇ ਹੋਰ ਉਚੇਰੇ ਸਿਰਜਨਾਤਮਿਕ ਵਿਕਾਸ ਵਿੱਚੋਂ ਆਉਂਦਾ ਹੈ। ਉਸ ਦੀ ਹੋਂਦ ਅਚਾਨਕ ਜਾਂ ਅਣਚਿਤਵੀ ਪ੍ਰਕਿਰਿਆ ਰਾਹੀਂ ਹੁੰਦੀ ਹੈ। ਹਾਈਸਨਬਰਗ ਪਲੈਂਕ ਅਤੇ ਉਹਨਾਂ ਦੇ ਸਾਥੀਵੀਆਨਾ ਵਿਗਿਆਨਕਾਂ ਦੇ ਅਰਥਾਂ ਵਿੱਚ ਮਾਦੇ ਦੀ 'ਲੈਂਪ' ਜਾਂ

ਅਣਕਾਰਨੀ ਛਾਲ ਵਿੱਚੋਂ-ਕੁਐਂਟਮ ਜੰਪ ਵਿੱਚੋਂ, ਇਹ ਹੋਂਦ ਉੱਭਰਦੀ ਹੈ। ਇਉਂ ਸਿੱਖ—ਗੁਰੂ ਸਾਹਿਬ ਦਾ ਚਿਤਵਿਆ ਸਿੱਖ ਇੱਕ ਕੁਐਂਟਰੀ ਲੀਪ ਹੈ—ਮਾਦੇ ਦੇ ਕਾਰਨ ਸ਼ਾਸਤ ਜਾਂ ਵਿਕਾਸਵਾਦੀ ਨਿਯਮਾਂ ਅਨੁਸਾਰ ਨਹੀਂ ਸਮਝੀ ਜਾ ਸਕਦੀ ?

ਇਹ ਸਪਿਰਟ ਬਣਿਆ ਬੰਦਾ-ਸਿੱਖ, ਭਵਿੱਖ ਦੇ ਇੱਕ ਨਵੇਂ, ਪੁਨਰ-ਜਾਮੇ, ਸਮਤਾ ਭਰਪੂਰ, ਅਨੰਤ ਸੁਰ ਵਾਲੇ ਵਿਸ਼ਵ ਭਾਈਚਾਰੇ ਦਾ ਸਿਰਜਣਹਾਰ ਹੈ। ਇਸ ਵਿੱਚ ਮਨੁੱਖ ਜਾਤੀ ਦੇ ਸਭ ਸੁੰਦਰ ਅਨੁਭਵਾਂ ਦਾ ਸੁਮੇਲ ਹੈ ਇਸ ਲਈ ਸਿੱਖ ਅਤੇ ਸਿੱਖੀ ਉੱਤਰ-ਵੈਦਿਕ ਅਤੇ ਉੱਤਰ-ਉਪਨਿਸ਼ਦਕ ਹੈ। ਇਸ ਉੱਤੇ ਕੋਈ ਹਿੰਦੂ ਨਿਯਮ, ਕਾਨੂੰਨ, ਹਿੰਦੂ ਗ੍ਰੰਥਾਂ ਦਾ ਕੋਈ ਆਦੇਸ਼ ਲਾਗੂ ਨਹੀਂ ਹੁੰਦਾ। ਸਿਰਦਾਰ ਜੀ ਸਿੱਖ ਅਤੇ ਸਿੱਖੀ ਨੂੰ ਨਵੇਂ ਵਿਸ਼ਵ ਦਾ ਸੁਪਨਾ ਮੰਨਦੇ ਸਨ। ਮਨੁੱਖ ਜਾਤੀ ਲਈ ਸਿੱਖੀ, ਗੁਰੂ ਸਾਹਿਬਾਨ ਦਾ ਸਿਰਜਿਆ ਹੋਇਆ ਇੱਕ ਯੂਟੋਪੀਆ ਹੈ। ਇੱਕ ਸਾਕਾਰ ਕੀਤਾ ਹੋਇਆ ਨਵ-ਵਿਸ਼ਵ, ਜਿਸ ਵਿੱਚ ਅਨੰਤ ਸੰਭਾਵਨਾਵਾਂ ਹਨ। ਉਨ੍ਹਾਂ ਨੇ ਸਪੱਸ਼ਟ ਤੌਰ 'ਤੇ ਕਿਹਾ ਹੈ ਕਿ ਸਿੱਖੀ ਵਿੱਚ ਧਾਰਮਿਕ ਕੱਟੜਤਾ ਦੀ ਕੋਈ ਥਾਂ ਨਹੀਂ, ਇਸ ਲਈ ਸਿੱਖੀ 'ਥਿਉਕਰੈਟਿਕ' ਨਹੀਂ। ਹਰ ਪ੍ਰਕਾਰ ਦੀ ਤੰਗ-ਦਿਲੀ ਤੋਂ ਮੁਕਤ ਇਹ ਨਵੀਂ ਸ਼ਕਤੀ ਵਾਲਾ ਮਾਰਗ ਅਤੇ ਇਸ ਉੱਤੇ ਚੱਲਣ ਵਾਲਾ ਸਿੱਖ ਆਪਣੇ ਆਪ ਵਿੱਚ ਨੈਤਿਕ ਅਨੁਸਰਣ ਅਤੇ ਜੀਵਨ ਦੀ ਇੱਕ ਮਿਸਾਲ ਹੈ।

ਗੁਰੂ ਸਾਹਿਬਾਨ ਦਾ ਚਿਤਵਿਆ ਅਤੇ ਸਾਕਾਰ ਕੀਤਾ ਸਿੱਖ ਆਪਣੀ ਪਰਮਤਾ ਕਾਰਨ, ਸਿਰਦਾਰ ਜੀ ਅਨੁਸਾਰ, ਨੀਤਸ਼ੇ ਦੇ 'ਉਪਰਮਨੁੱਖ' (ਓਵਰਮੈਨ) ਦਾ ਖ਼ਿਆਲ ਲਿਆਉਂਦਾ ਹੈ, ਪਰ ਇਹ ਹਰ ਪ੍ਰਕਾਰ ਟੋਟੈਲੀਟੇਰੀਅਨ ਚਰਿੱਤਰ ਦੇ ਮੁਕਤ ਹੋਵੇਗਾ।

ਸਿਰਦਾਰ ਜੀ ਦੀ ਵਿਆਖਿਆ ਦੇ ਹੋਰ ਕਾਫ਼ੀ ਪੱਖ ਹਨ ਪਰ ਉਨ੍ਹਾਂ ਦੀ ਸਾਡੇ ਲਈ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਉਹ ਸਿੱਖ ਅਤੇ ਸਿੱਖੀ ਨੂੰ ਇੱਕ ਆਵੇਸ਼, ਕ੍ਰਿਸ਼ਮਾ ਅਤੇ ਮਨੁੱਖਤਾ ਲਈ ਸੁਖਨ-ਵਿਸ਼ਵ ਦਾ ਜਲਵਾ ਸਮਝ ਕੇ ਆਪਣੇ ਖ਼ੂਨ ਵਿੱਚ ਜਿਊਂਦੇ ਰਹੇ। ਉਨ੍ਹਾਂ ਦੇ ਦਿਲ, ਦਿਮਾਗ਼ ਅਤੇ ਅਭਿਆਸ ਵਿੱਚ ਸਿੱਖੀ ਦੇ ਇਸ ਸੁਪਨੇ ਨੂੰ ਯੋਗ, ਰਾਜ ਅਤੇ ਸਮਾਜ ਰਾਹੀਂ ਨਿਰੰਤਰ ਸੱਚ ਬਣਾਉਣ ਲਈ ਆਖ਼ਰੀ ਦਮ ਤੱਕ ਜੋਸ਼ ਕਾਇਮ ਰਿਹਾ। ਉਨ੍ਹਾਂ ਨੇ ਆਪਣੇ ਜੀਵਨ ਵਿੱਚ ਮਾੜੇ ਮੋਟੇ ਸਮਝੌਤੇ ਕੀਤੇ ਹੋਣਗੇ, ਪਰ ਮਨੁੱਖਤਾ ਲਈ ਸਿੱਖੀ ਦੇ ਜਵਾਨ ਸੁਪਨੇ ਨੂੰ ਹਰ ਖਿਣ ਦ੍ਰਿਸ਼ਟੀ ਬਣਾਉਣ ਲਈ ਕਦੇ ਕੋਈ ਸਮਝੌਤਾ ਨਾ ਕੀਤਾ। ਭਾਈ ਗੁਰਦਾਸ ਤੋਂ ਪਿੱਛੋਂ ਸਾਡੇ ਇਸ ਇੱਕੋ-ਇੱਕ ਪ੍ਰਮਾਣਿਕ ਵਿਆਖਿਆਕਾਰ ਨੂੰ ਪ੍ਰਣਾਮ ਕਰ ਕੇ ਮੈਂ ਕੁਝ ਕੁ ਰਿਣ ਅਦਾ ਕਰ ਰਿਹਾ ਹਾਂ।

•

# ਸਜਗ ਸ਼ਖ਼ਸੀਅਤ

*ਡਾ. ਹਰਪਾਲ ਸਿੰਘ ਪੰਨੂ**

ਕਪੂਰ ਸਿੰਘ ਆਈ.ਸੀ.ਐਸ., ਜਿਸ ਨੇ ਪੱਚੀ ਸਾਲ ਅਕਾਲੀ ਦਲ ਨੂੰ ਪ੍ਰਭਾਵਿਤ ਕੀਤਾ, ਆਪਣੀ ਮਿਸਾਲ ਆਪ ਸੀ। ਇੱਕ ਦੋ ਹੋਰ ਵਿਦਵਾਨਾਂ ਨੇ ਉਨ੍ਹਾਂ ਦੇ ਰਸਤੇ ਉਪਰ ਤੁਰਨ ਦਾ ਜਤਨ ਕੀਤਾ ਵੀ ਸੀ ਪਰ ਉਨ੍ਹਾਂ ਦੇ ਪੈਰਾਂ ਵਿੱਚ ਛੇਤੀ ਹੀ ਛਾਲੇ ਪੈ ਗਏ ਤੇ ਉਹ ਛਾਵੇਂ ਬੈਠ ਗਏ ਸਨ। ਇੱਥੇ ਮੈਂ ਇਹ ਸਪੱਸ਼ਟ ਪਹਿਲਾਂ ਹੀ ਕਰ ਦਿਆਂ ਕਿ ਮੈਂ ਲਿਖਿਆ ਹੈ 'ਉਨ੍ਹਾਂ ਨੇ ਅਕਾਲੀ ਦਲ ਨੂੰ ਪ੍ਰਭਾਵਿਤ ਕੀਤਾ' ਅਕਾਲੀ ਦਲ ਨੂੰ ਚਲਾਇਆ ਨਹੀਂ। ਇਹ ਵੀ ਨਹੀਂ ਉਨ੍ਹਾਂ ਨੇ ਕੀਤਾ ਕਿ ਜੇ ਪਾਰਟੀ ਪ੍ਰਧਾਨ, ਸ਼੍ਰੋਮਣੀ ਕਮੇਟੀ ਪ੍ਰਧਾਨ ਜਾਂ ਅਕਾਲੀ ਮੁੱਖ ਮੰਤਰੀ ਨਾਲ ਸੁਰ ਨਹੀਂ ਰਲੀ (ਜਿਹੜੀ ਕਿ ਕਦੀ ਵੀ ਨਹੀਂ ਸੀ ਰਲੀ) ਤਾਂ ਕੋਈ ਵੱਖਰਾ ਅਕਾਲੀ ਦਲ ਬਣਾ ਧਰਿਆ ਹੋਵੇ। ਅਕਾਲੀ ਦਲ ਨੇ ਉਨ੍ਹਾਂ ਨੂੰ ਅਸੈਂਬਲੀ ਦੀ ਟਿਕਟ ਦਿੱਤੀ ਤੇ ਅਕਾਲੀ ਦਲ ਨੇ ਪਾਰਲੀਮੈਂਟ ਵਿੱਚ ਵੀ ਭੇਜਿਆ। ਪਰੰਤੂ ਅਜਿਹੇ ਸਭ ਕੁਝ ਦੇ ਹੁੰਦਿਆਂ ਹੋਇਆਂ ਜਿਵੇਂ ਉਹ ਵੱਡੇ ਤੋਂ ਵੱਡੇ ਅਕਾਲੀ ਨੇਤਾ ਨੂੰ—ਗਵਰਨਰ ਹੋਵੇ ਭਾਵੇਂ ਮੁੱਖ ਮੰਤਰੀ—ਝਿੜਕ ਦਿੰਦੇ ਸਨ ਤੇ ਉਨ੍ਹਾਂ ਸਾਹਮਣੇ ਨੇਤਾ ਫਿਰ ਕਦੀ ਵੀ ਉੱਚਾ ਸੁਰ ਨਹੀਂ ਕਰਦੇ ਸਨ। ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਸ. ਸੁਰਜੀਤ ਸਿੰਘ ਬਰਨਾਲਾ ਜਿਹੇ ਵੱਡੇ ਆਕਾਰ ਦੇ ਲੀਡਰ ਉਨ੍ਹਾਂ ਦੇ ਖਰਵੇ ਬੋਲ ਵੀ ਸ਼ਾਂਤੀ ਨਾਲ ਸੁਣ ਲੈਂਦੇ ਸਨ। ਅਨੇਕਾਂ ਵਾਰ ਮੈਂ ਆਪਣੇ ਅੱਖੀਂ ਉਨ੍ਹਾਂ ਨੂੰ ਗਰਜਦਿਆਂ ਸੁਣਿਆ ਪਰ ਸਾਹਮਣੇ ਬੈਠੇ ਖਲੋਤੇ ਬੰਦੇ ਇਹੋ ਸਮਝਦੇ ਕਿ ਇਨ੍ਹਾਂ ਗਰਜਾਂ ਵਿੱਚ ਠੰਢੇ ਪਾਣੀ ਦੀਆਂ ਬੂੰਦਾਂ ਭੀ ਹਨ, ਜਿਨ੍ਹਾਂ ਨਾਲ ਤ੍ਰਿਪਤੀ ਮਿਲੇਗੀ। ਕੁਝ ਦੇਰ ਬਾਅਦ ਅਜਿਹਾ ਹੀ ਹੁੰਦਾ।

ਸੈਮੀਨਾਰ ਜਾਂ ਕਾਨਫ਼ਰੰਸਾਂ ਵਿੱਚ ਤਾਂ ਉਨ੍ਹਾਂ ਨਾਲ ਮੇਲ-ਮਿਲਾਪ ਹੁੰਦਾ ਹੀ ਰਹਿੰਦਾ। 1977-78 ਦੋ ਸਾਲ ਤਾਂ ਲਗਾਤਾਰ ਚੰਡੀਗੜ੍ਹ, ਉਨ੍ਹਾਂ ਦੀ ਕੋਠੀ ਮੈਂ ਬਿਨਾਂ ਨਾਗਾ ਆਮ ਹੀ ਚਲਾ ਜਾਂਦਾ। ਸ਼ਾਮ ਦੇ ਦੋ ਤੋਂ ਤਿੰਨ ਘੰਟੇ, ਪੰਜ ਵਜੇ ਤੋਂ ਅੱਠ ਕੁ ਵਜੇ ਤੱਕ ਚਾਹ ਪੀਂਦੇ ਤੇ ਸੈਰ ਕਰਦੇ। ਕਦੀ ਕੋਈ ਉਨ੍ਹਾਂ ਨੂੰ ਕੋਠੀ ਮਿਲਣ ਆ ਰਿਹਾ ਹੈ, ਕਦੀ ਉਹ ਕਿਸੇ ਨੂੰ ਮਿਲਣ ਜਾ ਰਹੇ ਹੁੰਦੇ ਤਾਂ ਕਮਜ਼ੋਰ ਜਿਹੇ, ਮੱਧਮ ਜਿਹੇ ਪਰਛਾਵੇਂ ਵਾਂਗ ਮੈਂ ਉਨ੍ਹਾਂ ਦੇ ਨਾਲ ਨਾਲ ਹੁੰਦਾ। ਕਦੀ ਧੋਬੀ ਨਾ ਆਉਂਦਾ ਤਾਂ ਕੁਰਤਾ ਪਜਾਮਾ ਪ੍ਰੈਸ ਕਰ ਦਿੰਦਾ। ਆਏ ਮਹਿਮਾਨਾਂ ਨੂੰ ਚਾਹ ਪਿਲਾਉਂਦਾ, ਪਾਣੀ ਪਿਲਾਉਂਦਾ ਤੇ ਕੁਝ ਪਿੱਛੇ ਬੈਠ ਕੇ ਉਨ੍ਹਾਂ ਦੀਆਂ ਗੱਲਾਂ ਸੁਣਦਾ। ਕਾਮਰੇਡ ਆਉਂਦੇ,

---

* ਪ੍ਰੋਫ਼ੈਸਰ, ਸਿੱਖ ਰਿਲੀਜੀਅਸ ਸਟੱਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਕਾਂਗਰਸੀਏ ਆਉਂਦੇ ਦੂਰੋਂ ਨੇੜਿਓਂ, ਦੇਸੋਂ ਵਿਦੇਸੋਂ ਵਿਦਵਾਨ ਆਉਂਦੇ ਤਾਂ ਉਹ ਜਾਂਦੇ ਹੋਏ ਸ. ਕਪੂਰ ਸਿੰਘ ਤੋਂ ਕੁਝ ਲੈ ਜਾਂਦੇ ਜਾਂ ਨਹੀਂ, ਪਤਾ ਨਹੀਂ, ਪਰ ਮੈਨੂੰ ਕਈ ਕੁਝ ਮਿਲਦਾ।

ਮੈਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਹੋਸਟਲ ਵਿੱਚ ਰਹਿੰਦਾ ਸਾਂ ਤੇ ਪੀਐਚ. ਡੀ. ਕਰ ਰਿਹਾ ਸਾਂ। ਇੱਕ ਦਿਨ ਬੈਠਿਆਂ-ਬੈਠਿਆਂ ਮੈਨੂੰ ਖ਼ਾਹਮਖ਼ਾਹ ਇਹ ਵਹਿਮ ਹੋ ਗਿਆ ਕਿ ਕਦੀ ਸ. ਕਪੂਰ ਸਿੰਘ ਮੈਨੂੰ ਆਪਣੇ ਘਰ ਆਉਣ ਦੇਣ ਤੋਂ ਮਨ੍ਹਾਂ ਤਾਂ ਨਹੀਂ ਕਰ ਦੇਣਗੇ ? ਤਦ ਮੈਂ ਉਨ੍ਹਾਂ ਨੂੰ ਇੱਕ ਚਿੱਠੀ ਲਿਖੀ ਤੇ ਭਾਵੇਂ ਕਿ ਉਹ ਘਰ ਦੇ ਅੰਦਰ ਹੀ ਸਨ, ਬੰਦ ਲਿਫ਼ਾਫ਼ਾ ਕੋਠੀ ਵਿੱਚ ਸੁੱਟ ਆਇਆ। ਉਸ ਚਿੱਠੀ ਵਿੱਚ ਮੈਂ ਕੁਝ ਅਜਿਹਾ ਲਿਖਿਆ ਸੀ, "ਸਰਦਾਰ ਜੀ, ਤੁਹਾਡੇ ਪਾਸ ਬੜੇ ਵੱਡੇ ਲੋਕ ਆਉਂਦੇ ਹਨ, ਕੰਮ ਲੈਣ ਆਉਂਦੇ ਹਨ, ਨੌਕਰੀਆਂ ਲੈਣ ਆਉਂਦੇ ਹਨ। ਤੁਸੀਂ ਮਦਦ ਕਰਦੇ ਹੋ। ਮੈਂ ਵਾਅਦਾ ਕਰਦਾ ਹਾਂ ਕਿ ਨੌਕਰੀ ਲੈਣ ਦਾ ਸਵਾਲ ਤਾਂ ਤੁਹਾਡੇ ਪਾਸ ਨਹੀਂ ਪਾਵਾਂਗਾ। ਸਰਦਾਰ ਸਾਹਿਬ ਜੀਓ, ਮੈਂ ਗੋਰਕੀ ਦੀਆਂ ਸਾਰੀਆਂ ਰਚਨਾਵਾਂ ਪੜ੍ਹੀਆਂ ਹਨ। ਟਾਲਸਟਾਏ ਦੇ ਘਰ ਵਿੱਚ ਉਹ ਨੌਕਰ ਚਾਕਰ ਵਾਂਗ ਅੱਗੇ ਪਿੱਛੇ ਫਿਰਦਾ ਰਹਿੰਦਾ ਤੇ ਆਪਣੀ ਸ੍ਵੈ-ਜੀਵਨੀ ਵਿੱਚ ਇਨ੍ਹਾਂ ਦਿਨਾਂ ਦੀ ਬਾਦਸ਼ਾਹਤ ਬਾਰੇ ਫ਼ਖ਼ਰ ਨਾਲ ਲਿਖਦਾ ਹੈ ਕਿ ਮੈਂ ਉਸ ਮਹਾਤਮਾ ਨਾਲ ਗੱਲਾਂ ਕੀਤੀਆਂ ਤੇ ਝਿੜਕਾਂ ਖਾਧੀਆਂ ਹਨ, ਇਸ ਲਈ ਮੈਂ ਵੀ ਆਮ ਆਦਮੀ ਨਹੀ ਹਾਂ। ਪਰ ਜੀ, ਮੈਂ ਤਾਂ ਗੋਰਕੀ ਨਹੀਂ ਹਾਂ। ਕੀ ਤੁਸੀਂ ਮੈਨੂੰ ਆਪਣੇ ਅਦਨ ਦੇ ਬਾਗ਼ ਵਿੱਚੋਂ ਕੱਢੋਗੇ ਤਾਂ ਨਹੀਂ ਕਦੀ ? ਗਿਆਨ ਦੇ ਰੁੱਖ (Tree of Knowledge) ਤੋਂ ਸੇਬ ਤੋੜ ਕੇ ਖਾ ਲਵਾਂ, ਫਿਰ ਵੀ ਇੱਥੋਂ ਭਜਾ ਤਾਂ ਨਹੀਂ ਦਿਉਗੇ ?"

ਅਗਲੇ ਦਿਨ ਸਵੇਰੇ ਅੱਠ ਕੁ ਵਜੇ ਕਮਰੇ ਦਾ ਦਰਵਾਜ਼ਾ ਖੜਕਿਆ ਤਾਂ ਮੈਂ ਸਟੱਡੀ ਟੇਬਲ ਤੋਂ ਉਠ ਕੇ ਦਰਵਾਜ਼ਾ ਖੋਹਲਿਆ। ਸਿਰਦਾਰ ਕਪੂਰ ਸਿੰਘ ਜੀ ਖਲੋਤੇ ਸਨ। ਨੀਲੀ ਜੀਨ, ਜੈਕਟ ਤੇ ਨੀਲੀ ਹੀ ਪੱਗ, ਜਿਸ ਉੱਪਰ ਨਿੱਕੀ ਜਿਹੀ ਲਹਿਰਾਉਂਦੀ ਹੋਈ ਤੁਰਲੀ। ਮੈਂ ਗੋਡੀਂ ਹੱਥ ਲਾਏ। ਉਹ ਅੰਦਰ ਆਏ, ਖੂੰਡੀ ਇੱਕ ਪਾਸੇ ਰੱਖੀ ਤੇ ਮੰਜੇ ਉੱਪਰ ਬੈਠ ਕੇ ਕਹਿਣ ਲੱਗੇ, "ਇਹ ਚਿੱਠੀ ਕਿਉਂ ਲਿਖੀ ਹੈ ਤੂੰ ?"

ਮੈਂ ਕਿਹਾ, "ਜੀ ਤੁਸੀਂ ਵੱਡੇ-ਵੱਡੇ ਖੱਬੀਖ਼ਾਨਾਂ, ਮਰਾਤਬੇਦਾਨਾਂ ਨੂੰ ਭਜਾ ਦਿੰਦੇ ਹੋ। ਮੇਰੀ ਤਾਂ ਕੁਝ ਵੀ ਤਾਕਤ ਨਹੀਂ, ਮੈਂ ਤਾਂ ਵਿਦਿਆਰਥੀ ਹਾਂ ਕੇਵਲ। ਮੇਰੇ ਨਾਲ ਕਦੋਂ ਕੀ ਵਾਪਰ ਜਾਵੇ, ਕੀ ਪਤਾ।"

ਉਹ ਕਹਿਣ ਲੱਗੇ, "ਮੈਂ ਤੇਰੀ ਉਮਰ ਵਿੱਚੋਂ ਲੰਘ ਚੁੱਕਿਆ ਹਾਂ। ਇਹ ਉਮਰ ਚੜ੍ਹਦੀ ਜੁਆਨੀ ਦੀ ਉਮਰ ਕਿੰਨੀ ਨਿਰਛਲ, ਕਿੰਨੀ ਈਮਾਨਦਾਰ ਹੁੰਦੀ ਹੈ ਤੇ ਕਿੰਨੀ ਆਤਮ ਵਿਸ਼ਵਾਸੀ, ਮੈਨੂੰ ਪਤਾ ਹੈ। ਪਰ ਤੂੰ ਮੇਰੀ ਉਮਰ ਵਿੱਚੋਂ ਨਹੀਂ ਗੁਜ਼ਰਿਆ ਅਜੇ। ਜਦੋਂ ਮੇਰੇ ਜਿੱਡੀ ਉਮਰ ਦਾ ਹੋਏਂਗਾ ਤਦ ਤੈਨੂੰ ਪਤਾ ਲੱਗ ਜਾਵੇਗਾ ਕਿ ਬੁੱਢੇ ਕਿੱਡੇ ਬੇਈਮਾਨ ਹੁੰਦੇ ਹਨ ਤੇ ਵਿਦਵਾਨ ਕਿਹੋ ਜਿਹੇ ਜੱਲਾਦ ਹੁੰਦੇ ਹਨ। ਤੂੰ ਕਦੀ ਅਜਿਹਾ ਦੇਖਿਆ ਹੈ ਕਿ ਮੈਂ ਜੁਆਨਾਂ ਦਾ ਨਿਰਾਦਰ ਕੀਤਾ ਹੋਵੇ ? ਕਦੀ ਕਦਾਈਂ ਕਿਸੇ ਗੱਲ 'ਤੇ ਤੈਨੂੰ ਜਾਂ ਤੇਰੇ ਕਿਸੇ ਸੰਗੀ ਸਾਥੀ ਨੂੰ ਝਿੜਕਦਾ ਹਾਂ ਤਾਂ ਉਹ ਝਿੜਕ

ਪਿਤਾ ਦੀ ਆਪਣੇ ਬੱਚੇ ਨੂੰ ਸਮਝਾਉਣ ਵਾਲੀ ਝਿੜਕ ਹੁੰਦੀ ਹੈ। ਤੂੰ ਤੁਰੰਤ ਸਮਝ ਜਾਂਦਾ ਹੈਂ। ਬੁੱਢੇ ਅਤੇ ਵਿਦਵਾਨ ਝਿੜਕਾਂ ਖਾ ਲੈਂਦੇ ਹਨ ਪਰ ਗੱਲ ਸਮਝਣ ਲਈ ਤਿਆਰ ਨਹੀਂ ਹੁੰਦੇ, ਕਿਉਂਕਿ ਬੇਈਮਾਨ ਹਨ। ਮੇਰੇ ਬਿਹਤਰੀਨ ਸੁਭਨੇ ਸਿੱਖ ਨੌਜੁਆਨ ਹਨ। ਤੂੰ ਨਿਰੰਤਰ ਪੜ੍ਹ, ਗੋਰਕੀ ਨੂੰ ਤਾਂ ਪੜ੍ਹਨ ਲਈ ਇੰਨੇ ਸਾਧਨ ਵੀ ਨਹੀਂ ਸਨ ਮਿਲੇ। ਮਿਹਨਤ ਕਰੇਂ, ਆਪਣੇ ਆਪ ਉਪਰ ਵਿਸ਼ਵਾਸ ਕਾਇਮ ਰੱਖੇਂ ਤਾਂ ਉਸ ਤੋਂ ਵੀ ਅੱਗੇ ਲੰਘੇਂ। ਹੁਣ ਕਦੀ ਕਦੀ ਮੈਂ ਤੇਰੇ ਕੋਲ ਆਇਆ ਕਰਾਂਗਾ।"

ਕਦੀ ਹਫ਼ਤੇ ਬਾਅਦ, ਕਦੀ ਦੋ ਹਫ਼ਤੇ ਬਾਅਦ, ਕਦੀ ਹੋਸਟਲ, ਕਦੀ ਡਿਪਾਰਟਮੈਂਟ, ਫਿਰ ਉਹ ਆਪ ਵੀ ਆ ਜਾਂਦੇ। ਮੈਂ ਤਾਂ ਲਗਾਤਾਰ ਜਾਣਾ ਹੀ ਹੁੰਦਾ ਸੀ, ਉਨ੍ਹਾਂ ਕੋਲ। ਇੱਕ ਦਿਨ ਡਾ. ਹਰਨਾਮ ਸਿੰਘ ਸ਼ਾਨ ਪਾਸ ਬੈਠੇ ਸਨ। ਮੈਨੂੰ ਅਤੇ ਮੇਰੇ ਜਮਾਤੀ ਭਗਵਾਨ ਸਿੰਘ ਨੂੰ ਵੀ ਉੱਥੇ ਸੱਦ ਲਿਆ ਤੇ ਕੌਫ਼ੀ ਆ ਗਈ। ਦੋਵੇਂ ਗੱਲਾਂ ਕਰਨ ਵਿੱਚ ਮਗਨ ਸਨ ਤੇ ਅਸੀਂ ਦੋ ਸਰੋਤੇ ਸੁਣਨ ਵਿੱਚ ਮਗਨ ਸਾਂ। ਡਾ. ਸ਼ਾਨ ਕਹਿਣ ਲੱਗੇ, "ਸਰਦਾਰ ਜੀ, ਦੇਖੋ ਅਨਿਆਂ! ਪੰਜਾਬੀ ਯੂਨੀਵਰਸਿਟੀ ਮੈਂ ਪਟਿਆਲੇ ਬਣਾਈ ਪਰ ਜਦੋਂ ਵਾਈਸ ਚਾਂਸਲਰ ਲੱਗਿਆ ਕੋਈ ਹੋਰ, ਜੇ ਰਜਿਸਟਰਾਰ ਲਾਇਆ ਤਾਂ ਕੋਈ ਹੋਰ। ਮੇਰਾ ਨਾਂ ਨਾ ਥਾਂ। ਵਾਈਸ-ਚਾਂਸਲਰ ਕੋਈ ਹੋਰ, ਰਜਿਸਟਰਾਰ ਕੋਈ ਹੋਰ। ਮੇਰਾ ਕਿਧਰੇ ਜ਼ਿਕਰ ਨਹੀਂ। ਹੈ ਨਾ ਅਨਰਥ ਸਰਦਾਰ ਸਾਹਿਬ?"

ਸ. ਕਪੂਰ ਸਿੰਘ ਬੋਲੇ, "ਜੀ ਹਿੰਦੋਸਤਾਨ ਤੁਸੀਂ ਆਜ਼ਾਦ ਕਰਾਇਆ ਸ਼ਾਨ ਸਾਹਿਬ। ਰਾਸ਼ਟਰਪਤੀ ਕੋਈ ਹੋਰ ਲੱਗ ਗਿਆ ਤੇ ਪ੍ਰਧਾਨ ਮੰਤਰੀ ਕੋਈ ਹੋਰ। ਫਿਰ ਪੰਜਾਬੀ ਸੂਬਾ ਤੁਸੀਂ ਬਣਾਇਆ। ਇੱਥੇ ਵੀ ਗਵਰਨਰ ਕੋਈ ਹੋਰ ਤੇ ਮੁੱਖ ਮੰਤਰੀ ਕੋਈ ਹੋਰ। ਤੁਹਾਡੇ ਨਾਲ ਹੋਈਆਂ ਬੇਇਨਸਾਫ਼ੀਆਂ ਦਾ ਕਿਸ ਨੂੰ ਪਤਾ ਨਹੀਂ?" ਇਹ ਕਹਿ ਕੇ ਉਹ ਜ਼ੋਰ ਦੀ ਠਹਾਕਾ ਮਾਰ ਕੇ ਹੱਸੇ ਤਾਂ ਹੱਥ ਵਿੱਚ ਫੜੇ ਕੱਪ ਵਿੱਚੋਂ ਅੱਧੀ ਕੌਫ਼ੀ ਦਾ ਅਨੰਦ ਲੈਂਦੇ ਰਹੇ।

ਸ. ਕਪੂਰ ਸਿੰਘ ਦੀ ਅਤੇ ਤਤਕਾਲੀ ਅਕਾਲੀ ਜੱਥੇਦਾਰਾਂ ਦੀ ਰਾਜਨੀਤੀ ਵਿੱਚ ਇਹ ਅੰਤਰ ਸਦਾ ਰਿਹਾ ਕਿ ਜੱਥੇਦਾਰਾਂ ਦਾ ਨਿਸ਼ਾਨਾ ਰਾਜਸੱਤਾ ਦੀ ਪ੍ਰਾਪਤੀ ਦਾ ਹੁੰਦਾ ਹੈ ਤੇ ਕਪੂਰ ਸਿੰਘ ਦਾ ਨਿਸ਼ਾਨਾ ਸਿੱਖੀ ਦਾ। ਉਹ ਕਿਹਾ ਕਰਦੇ, "ਰਾਜਨੀਤੀ ਕਰਨੀ ਅਤੇ ਸੱਤਾ ਹਾਸਿਲ ਕਰਨੀ ਕੋਈ ਪਾਪ ਨਹੀਂ। ਚੰਗੀਆਂ ਵੱਡੀਆਂ ਕੁਰਸੀਆਂ ਇਸੇ ਲਈ ਬਣੀਆਂ ਹਨ ਕਿ ਕੋਈ ਇਨ੍ਹਾਂ 'ਤੇ ਸੁਸ਼ੋਭਿਤ ਹੋਵੇ। ਸਿੱਖ ਵੱਡੀਆਂ ਤੋਂ ਵੱਡੀਆਂ ਪਦਵੀਆਂ ਲੈਣ, ਪਰ ਇਸ ਉਦੇਸ਼ ਨਾਲ ਕਿ ਸਿੱਖੀ ਦੀ ਅਤੇ ਸਿੱਖਾਂ ਦੀ ਚੜ੍ਹਤ ਰਹੇ। ਕੁਰਸੀ ਪ੍ਰਾਪਤ ਕਰਨ ਸਾਰ ਇਹ ਸਭ ਕੁਝ ਭੁੱਲ ਭੁਲਾ ਜਾਂਦੇ ਹਨ।"

ਜਿਨ੍ਹਾਂ ਨੇ ਪਾਰਲੀਮੈਂਟ ਵਿੱਚ ਸ. ਕਪੂਰ ਸਿੰਘ ਦੀਆਂ ਤਕਰੀਰਾਂ ਨਹੀਂ ਪੜ੍ਹੀਆਂ, ਉਹ 'ਸਾਚੀ ਸਾਖੀ' ਕਿਤਾਬ ਵਿੱਚੋਂ ਪੜ੍ਹਨ। ਸੰਸਕ੍ਰਿਤ, ਅਰਬੀ ਤੇ ਫ਼ਾਰਸੀ ਦੇ ਉਹ ਕਿੱਡੇ ਵਿਦਵਾਨ ਸਨ, ਇਸ ਦਾ ਡਾ. ਰਾਧਾ ਕ੍ਰਿਸ਼ਨਨ ਤਕ ਲੋਹਾ ਮੰਨਦੇ ਸਨ। ਉੱਚ ਅੰਗਰੇਜ਼ੀ ਵਿੱਦਿਆ ਤਾਂ ਉਹਨਾਂ ਸਿੱਖੀ ਹੀ ਇੰਗਲੈਂਡ ਰਹਿੰਦਿਆਂ। ਫ਼ਲਸਫ਼ੇ ਦੀ ਐਮ.ਏ. ਕਰ ਕੇ ਇੰਗਲੈਂਡ ਹੀ ਆਈ.ਸੀ.ਐਸ. ਦੀ ਤਿਆਰੀ ਕੀਤੀ ਤੇ ਅਖ਼ੀਰ ਸਫਲ ਹੋਏ। ਇੱਕ ਦਿਨ ਮੈਂ ਪੁੱਛਿਆ, "ਜੀ ਬੜੀ ਲਗਨ ਨਾਲ ਜੁਆਨ ਉਮਰੇ ਤੁਸੀਂ

ਪੜ੍ਹੇ। ਤੁਹਾਡਾ ਵੱਡਾ ਉਦੇਸ਼ ਕੀ ਸੀ ?" ਕਹਿਣ ਲੱਗੇ, "ਹੁਣ ਤਾਂ ਵੱਡੇ ਛੋਟੇ ਉਦੇਸ਼ ਕਈ ਹਨ ਪਰ ਉਦੋਂ ਵੱਡਾ ਉਦੇਸ਼ ਆਪਣੇਂ ਚਾਚੇ ਨੂੰ, ਡੀ.ਸੀ. ਲੱਗ ਕੇ ਕੁੱਟਣ ਦਾ ਸੀ। ਉਹ ਤੰਗ ਕਰਦਾ ਰਹਿੰਦਾ ਸੀ ਬਾਪੂ ਨੂੰ ਖ਼ਾਹ ਮਖ਼ਾਹ। ਉਸਨੂੰ ਸਬਕ ਸਿਖਾਣਾ ਜ਼ਰੂਰੀ ਸੀ ਤੇ ਸਬਕ ਡੀ.ਸੀ. ਲੱਗ ਕੇ ਹੀ ਸਿਖਾ ਸਕੀਦਾ ਹੈ।"

ਇੱਕ ਦਿਨ ਸ਼ਾਮ ਦੇ ਘੁਸਮੁਸੇ ਵਿੱਚ ਸੈਰ ਕਰਦਿਆਂ ਡੰਡੀ-ਡੰਡੀ ਅਸੀਂ ਦੋਵੇਂ ਤੁਰੇ ਜਾ ਰਹੇ ਸਾਂ। ਸਾਹਮਣਿਓਂ ਇਸੇ ਡੰਡੀ 'ਤੇ ਇੱਕ ਸਾਈਕਲ ਸਵਾਰ ਆ ਗਿਆ ਤਾਂ ਸਿਰਦਾਰ ਸਾਹਿਬ ਵਿੱਚ ਟਕਰਾਉਣੋਂ ਇਸ ਲਈ ਬਚ ਗਿਆ ਕਿਉਂਕਿ ਮੈਂ ਉਸਦਾ ਹੈਂਡਲ ਫੜ ਲਿਆ। ਉਹ ਮਾਫ਼ੀ ਮੰਗ ਕੇ ਜਾਣ ਲੱਗਾ ਤਾਂ ਸਿਰਦਾਰ ਸਾਹਿਬ ਬੋਲੇ, "ਭਾਈ ਜਿਸ ਡੰਡੀ-ਡੰਡੀ ਤੂੰ ਆ ਰਿਹਾ ਸੈਂ, ਇਸ ਨੂੰ ਪਗ-ਡੰਡੀ ਕਹਿੰਦੇ ਹਨ। ਪਗ-ਡੰਡੀ ਪਤੈ ਕਿਉਂ ਕਹਿੰਦੇ ਹਨ ਇਸ ਨੂੰ ? ਪਗ ਮਾਇਨੇ ਪੈਰ। ਉਹ ਰਸਤਾ ਜਿਹੜਾ ਪੈਰਾਂ ਨੇ ਬਣਾਇਆ ਹੋਵੇ। ਘਾਹ ਫੂਸ, ਰੋੜ ਨੂੰ ਮਸਲ ਮਸਲ ਕੇ ਪੈਰ ਇੱਕ ਡੰਡੀ ਬਣਾਉਂਦੇ ਹਨ। ਪੈਰ ਹੀ ਬਣਾ ਸਕਦੇ ਹਨ, ਇਹ ਪਗਡੰਡੀਆਂ। ਕਦੀ ਦੇਖਿਆ ਹੈ ਕਿਸੇ ਸਾਈਕਲ ਨੇ ਕੋਈ ਡੰਡੀ ਬਣਾਈ ਹੋਵੇ। ਸਾਈਕਲ ਏਨਾ ਅਪਾਹਜ ਹੈ ਕਿ ਆਪ ਇਹ ਡੰਡੀ ਨਹੀਂ ਬਣਾ ਸਕਦਾ, ਇਸ ਲਈ ਸਰਕਾਰ ਨੇ ਇਸ ਵਾਸਤੇ ਸੜਕਾਂ ਬਣਾਈਆਂ ਹਨ, ਤੂੰ ਸੜਕ ਉੱਪਰ ਚੱਲਿਆ ਕਰ। ਪਗ-ਡੰਡੀ ਪੈਦਲ ਜਾਂਦੇ ਰਾਹੀਆਂ ਲਈ ਹੈ ਕਿਉਂਕਿ ਇਹ ਉਹਨਾਂ ਦੇ ਪੈਰਾਂ ਨੇ ਬਣਾਈ ਹੈ।" ਸਾਈਕਲ ਸਵਾਰ ਤਾਂ ਤੁਰ ਗਿਆ ਪਰ ਸਿਰਦਾਰ ਸਾਹਿਬ ਕਹਿਣ ਲੱਗੇ, "ਪੰਜਾਬ ਦੀ ਧਰਤੀ ਸਿੱਖਾਂ ਦੀਆਂ ਪਗਡੰਡੀਆਂ ਦੀ ਧਰਤੀ ਹੈ। ਅਠਾਰ੍ਹਵੀਂ ਸਦੀ ਤੋਂ ਲੈ ਕੇ ਹੁਣ ਤਕ ਇਨ੍ਹਾਂ ਨੇ ਇੱਥੇ ਦੁੱਖ ਝੱਲੇ ਹਨ। ਨੰਗੇ ਪੈਰੀਂ ਕੰਡੇ ਤੋੜੇ ਹਨ। ਪੰਜਾਬ ਦੀ ਧਰਤੀ ਸਿੱਖ ਪਗਡੰਡੀਆਂ ਦੀਆਂ ਖ਼ੁਸ਼ਬੂਆਂ ਨਾਲ ਭਰਪੂਰ ਹੈ, ਭਰਪੂਰ ਰਹੇਗੀ।"

1973 ਦੇ ਅਨੰਦਪੁਰ ਮਤੇ ਦੀ ਚਰਚਾ ਹੁਣ ਤੱਕ ਹੋ ਰਹੀ ਹੈ। ਇਸ ਦਾ ਡ੍ਰਾਫ਼ਟ ਸ. ਕਪੂਰ ਸਿੰਘ ਨੇ ਤਿਆਰ ਕੀਤਾ ਸੀ। ਇਸ ਮਤੇ ਉਪਰ ਅਕਾਲੀ ਹਾਈਕਮਾਂਡ ਵਿੱਚ ਭਰਪੂਰ ਵਿਚਾਰਾਂ ਹੋਈਆਂ ਸਨ ਪਰ ਅੰਤਿਮ ਰੂਪ ਇਸ ਨੂੰ ਸ. ਕਪੂਰ ਸਿੰਘ ਨੇ ਹੀ ਦਿੱਤਾ। ਜਿਹੜੇ ਵਿਦਵਾਨ ਇਸ ਗੱਲ ਉਪਰ ਕਿੰਤੂ ਕਰਦੇ ਹਨ, ਉਹ ਸਿਰਦਾਰ ਸਾਹਿਬ ਦੀ ਲਿਖਣ ਸ਼ੈਲੀ ਦੇਖਣ। ਨਿਰੰਕਾਰੀਆਂ ਨੂੰ ਪੰਥ ਵਿੱਚੋਂ ਬੇਦਖ਼ਲ ਕਰਨ ਦੇ ਮਤੇ ਵਿੱਚ ਅਨੰਦਪੁਰ ਦੇ ਮਤੇ ਵਿੱਚ ਸ. ਕਪੂਰ ਸਿੰਘ ਦੀ ਸ਼ੈਲੀ ਸਪੱਸ਼ਟ ਦਿਸ ਰਹੀ ਹੈ। ਐਮਰਜੈਂਸੀ ਦੇ ਦਿਨ ਸਨ। ਉਨ੍ਹਾਂ ਨੇ ਕਿਤੇ ਭਾਸ਼ਣ ਵਿੱਚ ਜੱਥੇਦਾਰ ਟੌਹੜਾ ਦੀ ਵੀ ਨੁਕਤਾਚੀਨੀ ਕੀਤੀ। ਪਰ ਅਖ਼ਬਾਰਾਂ ਨੇ ਵਧਾ ਕੇ ਵੀ ਗੱਲਾਂ ਲਿਖੀਆਂ ਤੇ ਜੱਥੇਦਾਰ ਟੌਹੜਾ ਵਿਰੁੱਧ ਅਸੱਭਿਆ ਸ਼ਬਦ ਸਿਰਦਾਰ ਦੇ ਮੂੰਹ ਵਿੱਚ ਪਾ ਦਿੱਤੇ। ਸਿਰਦਾਰ ਨੇ ਮੈਨੂੰ ਬੁਲਾਇਆ ਤੇ ਕਿਹਾ—"ਟੌਹੜਾ ਸਾਹਿਬ ਸੰਗਰੂਰ ਜੇਲ੍ਹ ਵਿੱਚ ਨਜ਼ਰਬੰਦ ਹਨ। ਹੁਣੇ ਉਨ੍ਹਾਂ ਨਾਲ ਮੁਲਾਕਾਤ ਕਰ ਕੇ ਆ ਤੇ ਕਹਿ ਕਿ ਮੈਨੂੰ ਇਹ ਦੱਸਣ ਲਈ ਭੇਜਿਆ ਹੈ ਤੁਹਾਡੇ ਪਾਸ, ਕਿ ਮੈਂ ਟੌਹੜਾ ਸਾਹਿਬ ਦੀਆਂ ਗ਼ਲਤ ਨੀਤੀਆਂ ਦਾ ਤਾਂ ਵਿਰੋਧ ਕਰਦਾ ਰਹਾਂਗਾ ਪਰ ਮੇਰੀ ਸ਼ਬਦਾਵਲੀ ਇਹ ਨਹੀਂ ਜਿਹੜੀ ਛਾਪੀ ਗਈ ਹੈ। ਮੇਰੇ ਲਈ ਪੰਥ ਵੱਡਾ ਹੈ, ਟੌਹੜਾ ਸਾਹਿਬ ਉਸ ਦੇ ਪਿੱਛੇ ਹਨ,

ਮੇਰੇ ਵਾਂਗ ਹੀ ਪੰਥ ਦੇ ਸੇਵਕ ਹਨ। ਉਹ ਜੇਲ੍ਹ ਵਿੱਚ ਬੰਦ ਹਨ। ਬਾਹਰ ਇੰਨੇ ਫ਼ਿਕਰ ਦੀ ਕੋਈ ਗੱਲ ਨਹੀਂ ਹੁੰਦੀ। ਜੇਲ੍ਹ ਵਿਚਲੇ ਬੰਦੇ ਨੂੰ ਬਾਹਰਲੇ ਆਜ਼ਾਦ ਬੰਦਿਆਂ ਵੱਲੋਂ ਬੇਚੈਨ ਨਹੀਂ ਕਰਨਾ ਚਾਹੀਦਾ। ਹੁਣੇ ਮਿਲ ਕੇ ਆ।"

ਮੈਂ ਟੌਹੜਾ ਸਾਹਿਬ ਨੂੰ ਸਾਰੀ ਗੱਲ ਜਿਵੇਂ ਸਮਝਾਈ ਗਈ ਸੀ, ਤਿਵੇਂ ਦੱਸੀ। ਉਹ ਖ਼ੁਸ਼ ਹੋਏ ਤੇ ਕਿਹਾ, "ਉਨ੍ਹਾਂ ਨੇ ਕਿਹਾ ਹੈ, ਉਨ੍ਹਾਂ ਨੇ ਮੇਰੇ ਲਈ ਮਾੜੇ ਸ਼ਬਦ ਨਹੀਂ ਵਰਤੇ, ਧੰਨ ਭਾਗ। ਪਰ ਜੇ ਬੁਰਾ ਵੀ ਆਖਣਗੇ, ਮੇਰੇ ਵਿਰੁੱਧ ਬੋਲਣਗੇ, ਮੈਂ ਤਾਂ ਤਦ ਵੀ ਉਨ੍ਹਾਂ ਦਾ ਸਤਿਕਾਰ ਕਰਾਂਗਾ। ਉਹ ਸਾਡੇ ਵਿੱਚ ਸਭ ਤੋਂ ਸਿਆਣੇ ਹਨ। ਉਨ੍ਹਾਂ ਬਿਨਾਂ ਅਸੀਂ ਕੀ ਕਰਾਂਗੇ ? ਤੂੰ ਪੁੱਛੀਂ ਉਨ੍ਹਾਂ ਤੋਂ, ਕਦੀ ਮੈਂ ਉਨ੍ਹਾਂ ਬਾਰੇ ਬੋਲਿਆ ਤਾਂ ਕੀ, ਬੁਰਾ ਸੋਚਿਆ ਵੀ ਹੋਵੇ ? ਮੇਰੇ ਵੱਲੋਂ ਫਤਿਹ ਬੁਲਾਈਂ। ਉਨ੍ਹਾਂ ਦਾ ਹਮੇਸ਼ਾ ਸਤਿਕਾਰ ਤੂੰ ਵੀ ਕਰੀਂ।"

ਜਦੋਂ ਰਿਹਾਈਆਂ ਹੋ ਗਈਆਂ, ਇਲੈਕਸ਼ਨਾਂ ਹੋਈਆਂ ਤੇ ਕੇਂਦਰ ਵਿੱਚ ਜਨਤਾ ਸਰਕਾਰ ਤੇ ਪੰਜਾਬ ਵਿੱਚ ਅਕਾਲੀ ਸਰਕਾਰ ਬਣੀ ਤਾਂ ਟੌਹੜਾ ਸਾਹਿਬ ਸਿਰਦਾਰ ਕਪੂਰ ਸਿੰਘ ਨੂੰ ਉਨ੍ਹਾਂ ਦੀ ਕੋਠੀ ਜਾ ਕੇ ਮਿਲੇ। ਕਹਿਣ ਲੱਗੇ, "ਜੀ ਤੁਸੀਂ ਅਮਰੀਕਾ ਵਿੱਚ ਸਿੱਖੀ ਦਾ ਪ੍ਰਚਾਰ ਕਰੋ। ਇੱਥੇ ਤਾਂ ਮਾੜਾ ਮੋਟਾ ਅਸੀਂ ਵੀ ਕਰੀ ਜਾਂਦੇ ਹਾਂ। ਉੱਥੇ ਕੇਵਲ ਤੁਸੀਂ ਹੀ ਕਰ ਸਕਦੇ ਹੋ। ਖ਼ਰਚੇ ਦੀ ਪ੍ਰਵਾਹ ਨਹੀਂ। ਜਿੰਨਾ ਮਰਜ਼ੀ ਖ਼ਰਚਾ ਆਵੇ, ਉਸ ਦਾ ਪ੍ਰਬੰਧ ਮੈਂ ਕਰਾਂਗਾ।"

ਸਿਰਦਾਰ ਸਾਹਿਬ ਬੋਲੇ, "ਮੈਨੂੰ ਇੱਥੋਂ ਦਫ਼ਾ ਕਰ ਕੇ ਸਿੱਖਾਂ ਨੂੰ ਕਿਸ ਕੋਲ ਵੇਚਣਾ ਹੈ, ਅਤੇ ਕਿੰਨੇ ਦਾ ਵੇਚਣਾ ਹੈ ? ਜਿੰਨਾ ਚਿਰ ਜੀਉਂਦਾ ਰਹਾਂਗਾ, ਪੰਥ ਦਾ ਚੌਕੀਦਾਰ ਹੋ ਕੇ ਪਹਿਰਾ ਦਿੰਦਾ ਰਹਾਂਗਾ। ਤੁਹਾਡੇ ਅਤੇ ਤੁਹਾਡੇ ਬਾਕੀ ਜੱਥੇਦਾਰਾਂ ਦੇ ਲਾਗੇ ਚਾਗੇ ਰਹਾਂਗਾ। ਕੀ ਪਤਾ ਵੇਚ ਦਿਉ, ਕੀ ਪਤਾ ਗਹਿਣੇ ਰੱਖ ਦਿਉ ਕਿਸੇ ਪਾਸ ?" ਟੌਹੜਾ ਸਾਹਿਬ ਹੱਸ ਪਏ ਤੇ ਕਿਹਾ, "ਤੁਸੀਂ ਮਾਲਕ ਹੋ ਸਰਦਾਰ ਸਾਹਿਬ। ਸਾਡੀ ਹਰ ਗੱਲ ਚੁੱਟਕੀਆਂ ਵਿੱਚ ਉਡਾਉਣ ਦਾ ਤੁਹਾਨੂੰ ਹੱਕ ਹੈ...ਕੇਵਲ ਤੁਹਾਨੂੰ।"

ਇੱਕ ਦਿਨ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਆ ਗਏ। ਚਾਹ ਪਾਣੀ ਪੀਂਦਿਆਂ ਕਹਿਣ ਲੱਗੇ, "ਮੇਰੀ ਓਨੀ ਕਦਰ ਨਹੀਂ ਕਰਦੀ ਹਾਈ ਕਮਾਂਡ ਜਿੰਨੀ ਮੈਂ ਕੁਰਬਾਨੀ ਕੀਤੀ ਹੈ, ਮੈਂ ਕਿੰਨੇ ਸਾਲ ਜੇਲ੍ਹ ਕੱਟੀ ਹੈ ਪੰਥ ਲਈ। ਕਿਸੇ ਨੂੰ ਪਰਵਾਹ ਹੀ ਨਹੀਂ।"

ਸਿਰਦਾਰ ਸਾਹਿਬ ਬੋਲੇ, "ਜੱਥੇਦਾਰਾ, ਜੇਲ੍ਹ ਤਾਂ ਤੂੰ ਕੱਟਣੀ ਹੀ ਸੀ। ਇਹ ਤਾਂ ਇਸ ਗੱਲ ਦਾ ਸ਼ੁਕਰ ਕਰ ਕਿ ਇਹ ਜੇਲ੍ਹ ਪੰਥ ਦੇ ਨਾਮ ਲੱਗ ਗਈ। ਤੂੰ ਤਾਂ ਮੱਝਾਂ ਚੋਰੀ ਕਰਨ ਦੇ ਕੇਸ ਵਿੱਚ ਜੇਲ੍ਹ ਜਾਂਦਾ ਜੇ ਅਕਾਲੀ ਦਲ ਵਿੱਚ ਨਾ ਹੁੰਦਾ। ਮੈਂ ਜਦੋਂ ਡੀ.ਸੀ. ਹੁੰਦਾ ਸੀ ਤਾਂ ਜਿਸ ਇਲਾਕੇ ਵਿੱਚ ਜਾਂਦਾ ਉੱਥੋਂ ਦੇ ਥਾਣੇ ਵਿਚਲੇ ਐਸ.ਐਚ.ਓ. ਨੂੰ ਆਖਦਾ ਕਿ ਬਸਤਾ-ਬੇ ਦੇ ਬੰਦਿਆਂ ਨੂੰ ਬੁਲਾ। ਬਸਤਾ-ਬੇ ਉਹ ਲਿਸਟ ਹੁੰਦੀ ਹੈ ਜਿਸ ਵਿੱਚ ਸੁਭਾਅ ਵਜੋਂ ਹੀ ਜੁਰਮ ਕਰਨ ਵਾਲੇ ਲੋਕ ਹੁੰਦੇ ਹਨ। ਬਦਮਾਸ਼ਾਂ ਦੀ ਲਿਸਟ। ਇਸ ਇਲਾਕੇ ਵਿਚਲੇ ਬੰਦਿਆਂ ਨੂੰ ਸੱਦ ਕੇ ਐਸ.ਐਚ.ਓ. ਨੂੰ ਆਖ ਦਿੰਦਾ ਕਿ ਪੰਜ-ਪੰਜ, ਸੱਤ-ਸੱਤ ਛਿੱਤਰ ਲਾ ਕੇ ਭਜਾ ਦੇਹ। ਜੀਵਨ ਸਿਆਂ,

ਭਲਾ ਚੰਗੀ ਗੱਲ ਤਾਂ ਹੋਈ ਕਿ ਤੇਰਾ ਨਾਮ ਥਾਣੇ ਉਸ ਲਿਸਟ ਵਿੱਚ ਨਹੀਂ ਪਿਆ, ਅਕਾਲੀ ਦਲ ਵਿੱਚ ਪੈ ਗਿਆ? ਮੌਜਾਂ ਕਰੀ ਚੱਲ।"

ਸਿਰਦਾਰ ਸਾਹਿਬ ਨੇ ਦੱਸਿਆ, "ਬਹੁਤ ਸਾਲ ਪਹਿਲਾਂ ਘਰ ਸ.ਸ. ਬਲ (ਜੋ ਪਿੱਛੋਂ ਅੰਮ੍ਰਿਤਸਰ ਯੂਨੀਵਰਸਿਟੀ ਵਿੱਚ ਵਾਈਸ-ਚਾਂਸਲਰ ਲੱਗਾ ਸੀ) ਆਇਆ। ਉਦੋਂ ਉਸ ਨੇ ਸਿਰ ਮੁਨਾਇਆ ਹੋਇਆ ਸੀ। ਕਹਿਣ ਲੱਗਾ, "ਜੀ ਦੇਰ ਦਾ ਤੁਹਾਡੇ ਪਾਸ ਆਉਣ ਦਾ ਇਛੁਕ ਸੀ ਪਰ ਆਉਣ ਤੋਂ ਡਰਦਾ ਸਾਂ।" ਸਿਰਦਾਰ ਨੇ ਪੁੱਛਿਆ, "ਕਿਸ ਗੱਲ ਦਾ ਡਰ ਸੀ ਤੈਨੂੰ?" ਉਹ ਬੋਲਿਆ, "ਮੈਂ ਮੋਨਾ ਹਾਂ ਜੀ, ਤੁਸੀਂ ਬੁਰਾ ਮਨਾਉਂਦੇ ਹੋ, ਇਸ ਲਈ।" ਸਿਰਦਾਰ ਸਾਹਿਬ ਨੇ ਕਿਹਾ, "ਜਿਹੜਾ ਕੰਮ ਕਰਦੇ ਹੋ ਜੇ ਮਾੜਾ ਹੈ, ਅਨੁਚਿਤ ਲੱਗਦਾ ਹੈ ਤਾਂ ਨਾ ਕਰੋ ਫੇਰ। ਜੇ ਫ਼ੈਸਲਾ ਹੀ ਕਰ ਰੱਖਿਆ ਹੈ ਕਿ ਕਰਨਾ ਹੈ, ਫਿਰ ਡਰਦਾ ਕਿਉਂ ਹੈ? ਦੋਵੇਂ ਕੰਮ ਕਿਉਂ ਕਰਦਾ ਹੈਂ? ਮੈਂ ਵੀ ਕਈ ਮਾੜੇ ਕੰਮ ਕਰਦਾ ਹਾਂ ਪਰ ਡਰਦਾ ਨਹੀਂ ਹਾਂ। ਪਰ ਦੱਸ ਕਿਵੇਂ ਆਇਐਂ?"

ਉਸਨੇ ਆਪਣਾ ਪੀ-ਐਚ.ਡੀ. ਦਾ ਥੀਸਿਸ ਫੜਾਉਂਦਿਆਂ ਕਿਹਾ, "ਜੇ ਇਸ ਉਪਰ ਨਜ਼ਰ ਮਾਰ ਲਵੋ। ਮੈਂ ਮਿਹਨਤ ਕੀਤੀ ਹੈ। ਤੁਸੀਂ ਦੇਖ ਲਵੋ।" ਸਿਰਦਾਰ ਸਾਹਿਬ ਨੇ ਕਿਤਾਬ ਰੱਖ ਲਈ ਤੇ ਮਹੀਨੇ ਬਾਅਦ ਆਉਣ ਲਈ ਕਿਹਾ। ਉਹ ਮਹੀਨੇ ਬਾਅਦ ਆਇਆ ਤਾਂ ਬਿਠਾ ਕੇ ਉਸਨੂੰ ਕਹਿਣ ਲੱਗੇ, "ਮੇਰੀ ਲਿਖਤ ਜਦੋਂ ਛਪੀ ਹੋਈ ਕੋਈ ਪੜ੍ਹਦਾ ਹੈ ਤਾਂ ਸਹਿਮਤ ਹੋਵੇ ਭਾਵੇਂ ਅਸਹਿਮਤ, ਪਰ ਜੇ ਮੈਨੂੰ ਜਾਣਦਾ ਵੀ ਨਾ ਹੋਵੇ ਤਾਂ ਪਾਠਕ ਇਸ ਨਤੀਜੇ ਉਪਰ ਪੁੱਜਦਾ ਹੈ ਕਿ ਉਹ ਕਿਸੇ ਸਿੱਖ ਦੀ ਲਿਖੀ ਹੋਈ ਚੀਜ਼ ਹੈ... ਇਹ ਸਿੱਖੀ ਦ੍ਰਿਸ਼ਟੀਕੋਣ ਤੋਂ ਲਿਖੀ ਰਚਨਾ ਹੈ। ਪਰ ਤੇਰੀ ਲਿਖਤ ਪੜ੍ਹਦਿਆਂ ਪੜ੍ਹਦਿਆਂ ਮੈਨੂੰ ਕਦੀ ਤੂੰ ਸਿੱਖ ਲੱਗਦਾ ਹੈਂ, ਕਦੀ ਹਿੰਦੂ, ਕਦੀ ਕਾਂਗਰਸੀਆ ਲੱਗਦਾ ਹੈਂ, ਕਦੀ ਮੌਕਾਸ਼ਨਾਸ, ਕਦੀ ਕਮਿਊਨਿਸਟ। ਤੇਰਾ ਕੋਈ ਦ੍ਰਿਸ਼ਟੀਕੋਣ ਹੀ ਨਹੀਂ ਹੈ। ਤੂੰ ਹੈਂ ਕੀ, ਪਤਾ ਨਹੀਂ ਲੱਗਿਆ ਮੈਨੂੰ ਤਾਂ। ਆਪਣੇ ਆਪ ਵਿੱਚ ਸਪੱਸ਼ਟ ਹੋ। ਈਮਾਨਦਾਰ ਹੋ।"

ਇੱਕ ਦਿਨ ਅਜੀਬ ਘਟਨਾ ਘਟੀ। ਸਵਰਗਵਾਸੀ ਡਾ. ਭਗਤ ਸਿੰਘ ਬੜੇ ਭਲੇ ਅਕਾਲੀ ਨੇਤਾ ਹੋਇਆ ਕਰਦੇ ਸਨ ਤੇ ਐਮ.ਐਲ.ਏ.ਬਣੇ। ਉਹ ਵੀ ਸਿਰਦਾਰ ਸਾਹਿਬ ਦੇ ਬੜੇ ਕਦਰਦਾਨ ਸਨ... ਜਦੋਂ ਵਕਤ ਲੱਗਦਾ, ਆ ਜਾਂਦੇ। ਇੱਕ ਦਿਨ ਆ ਕੇ ਬੈਠੇ ਹੀ ਸਨ ਕਿ ਸਿਰਦਾਰ ਜੀ ਅਕਾਲੀਆਂ ਨੂੰ ਗਾਲ੍ਹਾਂ ਦੇਣ ਲੱਗ ਪਏ। ਕੋਈ ਕਸਰ ਨਹੀਂ ਛੱਡੀ। ਅਕਾਲੀਆਂ ਦਾ ਸਾਹਮਣੇ ਐਮ.ਐਲ.ਏ. ਬੈਠਾ ਹੋਵੇ ਤੇ ਚੁੱਪ-ਚਾਪ ਪਾਰਟੀ ਨੂੰ ਗਾਲ੍ਹਾਂ ਪੈਂਦੀਆਂ ਸੁਣਦਾ ਰਹੇ... ਇਹ ਗੱਲ ਡਾ. ਭਗਤ ਸਿੰਘ ਨੂੰ ਬੇਚੈਨ ਕਰ ਰਹੀ ਸੀ ਪਰ ਇਸ ਦੀ ਥਾਂ ਕੋਈ ਹੋਰ ਗੱਲ ਚੱਲੇ, ਉਹ ਮੌਕਾ ਤਾੜ ਰਿਹਾ ਸੀ। ਆਖ਼ਰ ਡਾ. ਭਗਤ ਸਿੰਘ ਬੋਲੇ, "ਜੀ ਸਾਰੇ ਤਾਂ ਮਾੜੇ ਨਹੀਂ ਹਨ। ਮੈਂ ਵੀ ਤਾਂ ਅਕਾਲੀ ਹਾਂ। ਕੋਈ ਬੇਈਮਾਨੀ ਨਹੀਂ ਕੀਤੀ, ਤੁਹਾਡਾ ਆਖਾ ਮੰਨਦਾ ਸੁਣਦਾ ਹਾਂ।" ਇਹ ਸੁਣਦਿਆਂ ਹੀ ਸਿਰਦਾਰ ਜੀ ਹੋਰ ਭੜਕੇ, "ਅੱਛਾ ਤੂੰ ਵੀ ਅਕਾਲੀ ਹੈਂ? ਜੇ ਤੂੰ ਵੀ ਅਕਾਲੀ ਹੈਂ ਤੇ ਤੇਰੀ...।" ਬਸ ਜੀ ਧੀ ਭੈਣ ਦੀ ਕੋਈ ਗਾਹਲ ਨਹੀਂ ਛੱਡੀ ਦੇਣ ਤੋਂ। ਪਰ ਭਗਤ ਸਿੰਘ ਖ਼ਾਮੋਸ਼ ਬੈਠ ਕੇ ਸੁਣਦੇ ਰਹੇ। ਇੱਕ ਅੱਖਰ ਨਹੀਂ

ਬੋਲੇ। ਇੰਨੇ ਨੂੰ ਚਾਹ ਆ ਗਈ। ਸਿਰਦਾਰ ਸਾਹਿਬ ਪੁੱਛਣ ਲੱਗੇ, "ਭਗਤ ਸਿਆਂ, ਚੀਨੀ ਪਾਏਂਗਾ ?" ਡਾ. ਭਗਤ ਸਿੰਘ ਨੇ ਕਿਹਾ, "ਥੋੜ੍ਹੀ ਕੁ ਪਾ ਦਿਉ। ਮੈਂ ਘੱਟ ਪੀਂਦਾ ਹਾਂ।" ਭਗਤ ਸਿੰਘ ਚਾਹ ਦਾ ਕੱਪ ਚੁੱਕ ਕੇ ਪੀਣ ਲੱਗੇ। ਸ. ਕਪੂਰ ਸਿੰਘ ਬੋਲੇ, "ਭਗਤ ਸਿਆਂ, ਮੈਂ ਗਾਲ੍ਹਾਂ ਕੁਝ ਜ਼ਿਆਦਾ ਹੀ ਦੇ ਦਿੱਤੀਆਂ ਹਨ। ਤੂੰ ਫਿਰ ਵੀ ਆਰਾਮ ਨਾਲ ਬੈਠਾ ਚਾਹ ਪੀ ਰਿਹਾ ਹੈਂ। ਤੂੰ ਬੁਰਾ ਨਹੀਂ ਮਨਾਇਆ ਮੇਰਾ ?"

ਭਗਤ ਸਿੰਘ ਨੇ ਕਿਹਾ, "ਨਹੀਂ ਜੀ, ਬੁਰਾ ਕਿਸ ਗੱਲ ਦਾ ਮਨੌਣੈ ?" ਸ. ਕਪੂਰ ਸਿੰਘ ਬੋਲੇ, "ਕਿਉਂ ਨਹੀਂ ਗ਼ੁੱਸਾ ਕੀਤਾ ਤੂੰ ਮੇਰੀਆਂ ਗਾਲ੍ਹਾਂ ਦਾ ਬਈ ?" ਭਗਤ ਸਿੰਘ ਬੋਲੇ, "ਮੈਂ ਡਾਕਟਰ ਹਾਂ। ਗਾਲ੍ਹਾਂ ਦਾ ਤਾਂ ਗ਼ੁੱਸਾ ਕੀ ਕਰਨਾ, ਪਾਗਲ ਬੰਦਾ ਜੇ ਥੱਪੜ ਵੀ ਮਾਰ ਦੇਵੇ ਤਾਂ ਵੀ ਬੁਰਾ ਨਹੀਂ ਮਨਾਉਂਦਾ। ਮੇਰਾ ਕੰਮ ਗ਼ੁੱਸੇ ਹੋਣਾ ਥੋੜ੍ਹਾ ਹੈ, ਪਾਗਲਾਂ ਦਾ ਇਲਾਜ ਕਰਨਾ ਹੈ। ਮੈਂ ਤੁਹਾਡਾ ਇਲਾਜ ਕਰ ਸਕਦਾ ਹਾਂ। ਅਜੇ ਮਰਜ਼ ਲਾ-ਇਲਾਜ ਨਹੀਂ ਹੋਈ।"

ਸ. ਕਪੂਰ ਸਿੰਘ ਜ਼ੋਰ ਦੀ ਹੱਸੇ ਤੇ ਭਗਤ ਸਿੰਘ ਨੂੰ ਜੱਫੀ ਵਿੱਚ ਲੈ ਲਿਆ। ਕਹਿਣ ਲੱਗੇ, "ਈਮਾਨਦਾਰ ਬੰਦੇ ਨੂੰ ਮੈਂ ਤਾਂ ਕੀ, ਕੋਈ ਵੀ ਡਰਾ ਨਹੀਂ ਸਕਦਾ।"

ਸ਼ਾਇਦ ਇਹ 1978 ਦੀ ਗੱਲ ਹੈ ਜਦੋਂ ਸ. ਕਪੂਰ ਸਿੰਘ ਯੂਨੀਵਰਸਿਟੀ ਵਿੱਚ "Who Killed Guru Teg Bahadar ?" ਖੋਜ-ਪੱਤਰ ਪੜ੍ਹਨ ਲਈ ਆਏ। ਡਾ. ਫ਼ੌਜਾ ਸਿੰਘ ਨੇ ਗੁਰੂ ਤੇਗ਼ ਬਹਾਦਰ ਸਾਹਿਬ ਉੱਤੇ ਇੱਕ ਲੇਖ ਲਿਖਿਆ ਸੀ, ਜਿਸ ਵਿੱਚ ਗ਼ੁਲਾਮ ਹੁਸੈਨ ਦੇ ਕੁਝ ਇਤਰਾਜ਼ਯੋਗ ਵਾਕ ਹੂ-ਬ-ਹੂ ਬਿਨਾਂ ਕਿਸੇ ਟਿੱਪਣੀ ਦੇ ਛਾਪ ਦਿੱਤੇ ਸਨ। ਸਿੱਖਾਂ ਵਿੱਚ ਬੜਾ ਗ਼ੁੱਸਾ ਫੈਲ ਗਿਆ ਸੀ ਤੇ ਆਖ਼ਰ ਡਾ. ਫ਼ੌਜਾ ਸਿੰਘ ਨੇ ਅਕਾਲ ਤਖ਼ਤ ਸਾਹਿਬ ਪਾਸੋਂ ਮਾਫ਼ੀ ਮੰਗੀ। ਫ਼ੌਜਾ ਸਿੰਘ ਦੇ ਲੇਖ ਵਿੱਚ ਵਰਤੇ ਸਰੋਤਾਂ ਨੂੰ ਗ਼ਲਤ ਸਾਬਤ ਕਰਨ ਲਈ ਸਿਰਦਾਰ ਸਾਹਿਬ ਲੇਖ ਲਿਖ ਕੇ ਲਿਆਏ ਸਨ। ਉਦੋਂ ਵਾਈਸ-ਚਾਂਸਲਰ ਡਾ. ਇੰਦਰਜੀਤ ਕੌਰ ਸਨ, ਜੋ ਸਿਰਦਾਰ ਸਾਹਿਬ ਦੀ ਬੜੀ ਕਦਰ ਕਰਦੇ ਸਨ। ਸੈਨੇਟ ਹਾਲ ਸਿਰਦਾਰ ਸਾਹਿਬ ਨੂੰ ਸੁਣਨ ਲਈ ਖਚਾ-ਖਚ ਭਰਿਆ ਹੋਇਆ ਸੀ। ਵਾਈਸ-ਚਾਂਸਲਰ ਨੇ ਆਰੰਭਕ ਬੋਲ ਬੋਲਦਿਆਂ ਕਿਹਾ, "ਸਤਿਕਾਰ ਯੋਗ ਸਰਦਾਰ ਸਾਹਿਬ ਜੀ, ਕਿਉਂਕਿ ਪਹਿਲਾਂ ਹੀ ਬਹੁਤ ਬੇਰਸੀ ਹੋ ਚੁੱਕੀ ਹੋਈ ਹੈ। ਤੁਸੀਂ ਲੇਖ ਜੀ ਸਦਕੇ ਪੜ੍ਹੋ ਪਰ ਇਸ ਵਿੱਚ ਡਾ. ਫ਼ੌਜਾ ਸਿੰਘ ਬਾਰੇ ਕੁਝ ਨਾ ਕਹਿਣਾ। ਮਾਹੌਲ ਪਹਿਲੋਂ ਹੀ ਖ਼ਰਾਬ ਹੋ ਚੁੱਕਿਆ ਹੈ।"

ਸਿਰਦਾਰ ਕਪੂਰ ਸਿੰਘ ਬੋਲੇ, "ਮੈਂ ਕਦੀ ਪ੍ਰੋਫ਼ੈਸਰ ਨਹੀਂ ਰਿਹਾ, ਇਸ ਕਰਕੇ ਕਈ ਗੱਲਾਂ ਦਾ ਪਤਾ ਨਹੀਂ ਹੈ। ਵਿਦਵਾਨ ਵੀ ਨਹੀਂ ਹਾਂ। ਹੁਣ ਬੜੀ ਵੱਡੀ ਸਮੱਸਿਆ ਆ ਪਈ ਹੈ ਕਿ ਲੇਖ ਵੀ ਪੜ੍ਹਾਂ ਤੇ ਡਾ. ਫ਼ੌਜਾ ਸਿੰਘ ਦਾ ਜ਼ਿਕਰ ਵੀ ਨਾ ਕਰਾਂ। ਇਹ ਲੇਖ ਤਾਂ ਮੈਂ ਲਿਖਿਆ ਹੀ ਇਸ ਕਰਕੇ ਹੈ ਕਿ ਫ਼ੌਜਾ ਸਿੰਘ ਦੀਆਂ ਲੱਭਤਾਂ ਰੱਦ ਕਰਾਂ। ਚਲੋ ਇੱਕ ਹੋਰ ਕੰਮ ਕਰ ਕੇ ਦੇਖੀਏ। ਮੈਂ ਬੀਬੀ ਇੰਦਰਜੀਤ ਕੌਰ ਜੀ ਨੂੰ ਆਖਦਾ ਹਾਂ ਕਿ ਗੁਰੂ ਤੇਗ਼ ਬਹਾਦਰ ਜੀ ਬਾਰੇ ਉਹ ਪੰਜ ਮਿੰਟ ਬੋਲਣ ਪਰ ਗੁਰੂ ਤੇਗ਼ ਬਹਾਦਰ ਜੀ ਦਾ ਜ਼ਿਕਰ ਬਿਲਕੁਲ ਨਾ ਕਰਨ। ਉਹਨਾਂ ਨੂੰ ਸੁਣਨ ਉਪਰੰਤ ਮੈਂ ਵੀ ਜਤਨ ਕਰਾਂਗਾ ਕੁਝ।"

ਸਾਰੇ ਚੁੱਪ ਚਾਪ ਛਾ ਗਈ। ਵਾਈਸ-ਚਾਂਸਲਰ ਨੇ ਭੁੱਲ ਦੀ ਖਿਮਾ ਮੰਗੀ ਤਾਂ ਕਿਤੇ ਜਾ ਕੇ ਪੇਪਰ ਪੜ੍ਹਨ ਦਾ ਮਨ ਬਣਾਇਆ, ਨਹੀਂ ਤਾਂ ਉੱਠ ਚੱਲੇ ਸਨ। ਡਾ. ਗੰਡਾ ਸਿੰਘ ਨੇ ਸਵਾਲਾਂ ਦੀ ਬੁਛਾੜ ਕੀਤੀ ਪਰ ਸਿਰਦਾਰ ਜੀ ਨੇ ਉਹਨਾਂ ਨੂੰ ਸੰਤੁਸ਼ਟ ਕੀਤਾ। ਵਿਸ਼ਵ ਸਾਹਿੱਤ ਹੋਵੇ ਭਾਵੇਂ ਫ਼ਲਸਫ਼ਾ, ਧਰਮ ਅਧਿਐਨ ਹੋਵੇ ਭਾਵੇਂ ਇਤਿਹਾਸ, ਕੋਈ ਫ਼ੀਲਡ ਅਜਿਹਾ ਨਹੀਂ ਸੀ ਜਿੱਥੇ ਉਨ੍ਹਾਂ ਦਾ ਸਿੱਕਾ ਨਾ ਚੱਲਿਆ ਹੋਵੇ। ਕਿਸੇ ਮਹਿਫ਼ਲ ਵਿੱਚ ਬੈਠੇ ਉਹ ਬੇਸ਼ਕ ਕੁਝ ਨਾ ਬੋਲਣ, ਉਹਨਾਂ ਦੀ ਮੌਜੂਦਗੀ ਵਿੱਚ ਲਗਾਤਾਰ ਸੰਜੀਦਗੀ ਰਹਿੰਦੀ।

ਮਹਿੰਦਰਾ ਕਾਲਜ ਵਿੱਚ ਸਿੱਖ ਫ਼ਿਲਾਸਫ਼ੀ 'ਤੇ ਭਾਸ਼ਣ ਦੇਣ ਆਏ। ਪ੍ਰਿੰਸੀਪਲ ਸੰਤ ਸਿੰਘ ਸੇਖੋਂ ਸੈਮੀਨਾਰਾਂ ਵਿੱਚ ਹਰੇਕ ਵਿਦਵਾਨ ਦੀ ਖਿੱਲੀ ਉਡਾ ਦਿਆ ਕਰਦਾ ਸੀ। ਉਸ ਦਾ ਸ਼ੌਕ ਸੀ ਇਹ। ਕਾਮਰੇਡ ਅਧਿਆਪਕ ਸਰੋਤਿਆਂ ਵਿੱਚ ਬੈਠੇ ਸੇਖੋਂ ਨੂੰ ਆਖ ਰਹੇ ਸਨ ਕਿ ਸਵਾਲਾਤ ਪੁੱਛੋ ਤੇ ਸਿਰਦਾਰ ਨੂੰ ਠਿੱਠ ਕਰੋ। ਸੇਖੋਂ ਨੇ ਕਿਹਾ, "ਇਹ ਮੇਰਾ ਵਿਸ਼ਾ ਨਹੀਂ। ਇਹ ਸਿਰਦਾਰ ਦਾ ਵਿਸ਼ਾ ਹੈ ਤੇ ਇਸ ਵਿਸ਼ੇ ਉੱਤੇ ਸੰਸਾਰ ਵਿੱਚ ਉਸ ਤੋਂ ਵਧੀਕ ਕੋਈ ਨਹੀਂ ਜਾਣਦਾ। ਤੁਸੀਂ ਮੇਰੀ ਬੇਇੱਜ਼ਤੀ ਕਰਵਾਉਣੀ ਚਾਹੁੰਦੇ ਹੋ? ਦਰਅਸਲ, ਪਤਾ ਹੈ ਮੈਨੂੰ, ਮੈਂ ਨਹੀਂ ਉੱਠਦਾ ਕੁਝ ਪੁੱਛਣ ਪੁਛਾਣ। ਤੁਸੀਂ ਪੁੱਛ ਲਵੋ। ਕਰੋ ਕੋਈ ਹਿੰਮਤ।"

ਵਿਸਾਖੀ ਦੇ ਮੌਕੇ ਅਨੰਦਪੁਰ ਸਾਹਿਬ ਵਿਖੇ 1980 ਵਿੱਚ ਇੱਕ ਵੱਡਾ ਸੈਮੀਨਾਰ ਹੋਇਆ ਜਿਸ ਵਿੱਚ ਸਿਰਦਾਰ ਨੇ ਪੇਪਰ ਪੜ੍ਹਿਆ। ਕਿਸੇ ਨੇ ਸਵਾਲ ਪੁੱਛ ਲਿਆ, "ਜੀ ਤੰਬੂ 'ਚ ਲਿਜਾ ਕੇ ਗੁਰੂ ਜੀ ਨੇ ਪੰਜ ਪਿਆਰਿਆਂ ਦੇ ਸੀਸ ਸੱਚਮੁੱਚ ਕੱਟੇ ਸਨ?"

ਉਹ ਬੋਲੇ, "ਗੁਰੂ ਕਲਗੀਧਰ ਪਿਤਾ ਨੇ ਸਾਡੇ ਤੋਂ ਜੀਵਨ ਭਰ ਕੁਝ ਨਾ ਲੁਕਾਇਆ, ਨਾ ਛੁਪਾਇਆ। ਇਸ ਇੱਕ ਮੌਕੇ ਉਨ੍ਹਾਂ ਨੇ ਪਰਦਾ ਤਾਣ ਕੇ ਕੋਈ ਅਗੰਮੀ ਕਾਰਜ ਕੀਤਾ। ਉਨ੍ਹਾਂ ਨੇ ਤੁਹਾਡੇ ਤੋਂ ਇਸ ਸਮੇਂ ਪਰਦਾ ਕੀਤਾ। ਤੁਹਾਨੂੰ ਕੀ ਹੱਕ ਹੈ ਕਿ ਉਹ ਪਰਦਾ ਹਟਾਓ। ਖ਼ਬਰਦਾਰ ਕਿਸੇ ਨੇ ਅਜਿਹਾ ਸਵਾਲ ਕਦੀ ਕੀਤਾ।"

ਇਸ ਸਿਰਦਾਰ ਬਾਰੇ ਹੋਰ ਵੀ ਬੜਾ ਕੁਝ ਲਿਖਣ ਕਹਿਣ ਨੂੰ ਦਿਲ ਕਰਦਾ ਹੈ। ਬਾਕੀ ਕਦੀ ਫੇਰ ਸਹੀ। ਅਕਾਲੀ ਰਾਜਨੀਤੀ ਅਤੇ ਸਿੱਖ ਸਿਧਾਂਤਾਂ ਦੀ ਬੇੜੀ ਦਾ ਚੱਪੂ ਉਨ੍ਹਾਂ ਨੇ ਆਪਣੇ ਹੱਥ ਵਿੱਚ ਕੱਸ ਕੇ ਫੜਿਆ ਹੋਇਆ ਸੀ। ਉਹ ਹੱਸਦਿਆਂ ਕਿਹਾ ਕਰਦੇ ਸਨ, "ਸਿੱਖ ਘੋੜ ਸਵਾਰੀ ਛੱਡ ਗਏ ਹਨ। ਕਦੀ ਹਾਥੀ ਉਪਰ ਚੜ੍ਹ ਜਾਂਦੇ ਸਨ। ਹਾਥੀ ਨੂੰ ਮਹਾਵਤ ਤੋਰਦਾ ਹੈ। ਘੋੜੇ ਨੂੰ ਮੈਂ ਆਪਣੀ ਮਰਜ਼ੀ ਨਾਲ ਤੋਰਦਾ ਹਾਂ। ਤੁਹਾਡੀ ਦਿਸ਼ਾ ਤੁਹਾਡੇ ਹੱਥ ਹੋਣੀ ਚਾਹੀਦੀ ਹੈ ਤੇ ਘੋੜੇ ਦੀ ਲਗਾਮ ਵੀ ਤੁਹਾਡੇ ਹੱਥ ਵਿਚ। ਆਪਣੀ ਹੋਂਦ ਦੇ ਸੁਆਮੀ ਆਪ ਬਣੋ।... ਅਕਾਲੀ ਰਾਜਨੀਤੀ ਨੂੰ ਵੀ ਕਦੀ ਘੋੜ ਸਵਾਰੀ ਸਿੱਖਣੀ ਪਵੇਗੀ।" ਕੁਝ ਇਹੋ ਜਿਹੇ ਸਨ ਉਹ ਤੇ ਇਹੋ ਜਿਹੀਆਂ ਗੱਲਾਂ ਕਰਦੇ ਹੁੰਦੇ ਸਨ।

•

# ਰੌਸ਼ਨ ਮੀਨਾਰ

*ਡਾ. ਕੁਲਵੰਤ ਸਿੰਘ**

ਸਿੱਖ ਜਗਤ ਦੇ ਚੋਣਵੇਂ ਵਿਅਕਤੀਆਂ ਵਿੱਚੋਂ ਸ. ਕਪੂਰ ਸਿੰਘ ਆਈ.ਸੀ.ਐਸ. ਦਾ ਨਾਮ ਆਪਣੀ ਵੱਖਰੀ ਨੁਹਾਰ ਰੱਖਦਾ ਹੈ। ਆਪਦਾ ਜਨਮ 2 ਮਾਰਚ 1909 ਈ: ਨੂੰ ਸ. ਦੀਦਾਰ ਸਿੰਘ ਦੇ ਘਰ ਹੋਇਆ। ਆਪ ਦੇ ਪਿਤਾ ਦਰਮਿਆਨੇ ਪੱਧਰ ਦੇ ਧਾਲੀਵਾਲ ਜ਼ਿਮੀਂਦਾਰ ਘਰਾਣੇ ਵਿੱਚੋਂ ਸਨ। ਆਪ ਜੀ ਦੀ ਮਾਤਾ ਹਰਨਾਮ ਕੌਰ ਇੱਕ ਧਾਰਮਿਕ ਰੁਚੀਆਂ ਵਾਲੀ ਔਰਤ ਸੀ। ਸ. ਕਪੂਰ ਸਿੰਘ ਉਪਰ ਮਾਤਾ ਜੀ ਦਾ ਪ੍ਰਭਾਵ ਸਭ ਤੋਂ ਵਧੇਰੇ ਸੀ।

ਇਨ੍ਹਾਂ ਦਾ ਜੱਦੀ ਪਿੰਡ ਮੰਨਣ ਚੱਕ ਕਲਾਂ ਜਿਲ੍ਹਾ ਲੁਧਿਆਣਾ ਵਿਖੇ ਸੀ ਪਰ ਜ਼ਮੀਨ ਜਾਇਦਾਦ ਦੇ ਸੰਬੰਧ ਵਿੱਚ ਆਪ ਦਾ ਪਰਿਵਾਰ ਚੱਕ ਨੰਬਰ 531, ਲਾਇਲਪੁਰ (ਪਾਕਿਸਤਾਨ) ਵਿਖੇ ਟਿਕਿਆ ਹੋਇਆ ਸੀ। ਪਾਕਿਸਤਾਨ ਬਣਨ ਉਪਰੰਤ ਆਪ ਦਾ ਪਰਿਵਾਰ ਉੱਜੜ ਕੇ ਖਾਜਾ ਬਾਜੂ ਲੋਪੋ ਕਾ ਅਗਵਾੜ (ਜਗਰਾਵਾਂ) ਜ਼ਿਲ੍ਹਾ ਲੁਧਿਆਣਾ ਵਿਖੇ ਆਣ ਟਿਕਿਆ। ਅੱਜ-ਕੱਲ ਆਪ ਦੇ ਪਰਿਵਾਰਕ ਮੈਂਬਰ ਇੱਥੇ ਹੀ ਖੇਤੀਬਾੜੀ ਉਪਰ ਟਿਕੇ ਹੋਏ ਹਨ।

ਸ. ਕਪੂਰ ਸਿੰਘ ਦੀ ਧਰਮ ਪਤਨੀ ਦਾ ਨਾਮ ਸਰਦਾਰਨੀ ਹਰਿੰਦਰ ਕੌਰ ਸੀ। ਇਹ ਨਾਨਕੇ ਪੱਖ ਤੋਂ ਸ੍ਰੀ ਅਨੰਦਪੁਰ ਸਾਹਿਬ ਦੇ ਪ੍ਰਸਿੱਧ ਟਿੱਕਾ ਖ਼ਾਨਦਾਨ ਨਾਲ ਜੁੜੇ ਹੋਏ ਸਨ। ਸ. ਕਪੂਰ ਸਿੰਘ ਦੇ ਜੀਵਨ ਸਾਥੀ ਵੱਜੋਂ ਸਰਦਾਰਨੀ ਹਰਿੰਦਰ ਕੌਰ ਨੇ ਹਰ ਦੁੱਖ ਸੁੱਖ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ। ਸ. ਕਪੂਰ ਸਿੰਘ ਦਾ ਇਕਲੌਤਾ ਸੁਪੁੱਤਰ ਡਾ. ਇੰਦਰਜੀਤ ਸਿੰਘ ਹੈ, ਜਿਹੜਾ ਵਰਲਡ ਬੈਂਕ ਨਾਲ ਬਤੌਰ ਸੀਨੀਅਰ ਅਰਥ-ਸ਼ਾਸਤਰੀ ਦੇ ਜੁੜਿਆ ਰਿਹਾ ਹੈ ਅਤੇ ਅੱਜ-ਕੱਲ ਅਮਰੀਕਾ ਵਿਖੇ ਰਹਿ ਰਿਹਾ ਹੈ। ਸ. ਕਪੂਰ ਸਿੰਘ ਨੂੰ ਆਪਣੇ ਸੁਪੁੱਤਰ ਉਪਰ ਕਾਫ਼ੀ ਮਾਣ ਰਿਹਾ ਹੈ। ਆਪਣੇ ਅੰਤਿਮ ਸਮੇਂ ਵੀ ਉਹ ਆਪਣੇ ਸੁਪੁੱਤਰ ਅਤੇ ਪੋਤਰੇ ਨੂੰ ਬਾਰ ਬਾਰ ਯਾਦ ਕਰਦੇ ਰਹੇ।

ਸ. ਕਪੂਰ ਸਿੰਘ ਨੇ ਮੁੱਢਲੀ ਵਿੱਦਿਆ ਲਾਇਲਪੁਰ ਖ਼ਾਲਸਾ ਹਾਈ ਸਕੂਲ ਤੋਂ ਪ੍ਰਾਪਤ ਕੀਤੀ। ਦਸਵੀਂ ਸ਼੍ਰੇਣੀ ਵਿੱਚੋਂ ਆਪ ਪੰਜਾਬ ਭਰ ਵਿੱਚੋਂ ਪਹਿਲੇ ਦਰਜੇ ਵਿੱਚ ਪਾਸ ਹੋਏ। ਉੱਚ ਵਿੱਦਿਆ ਗ੍ਰਹਿਣ ਕਰਨ ਵਾਸਤੇ ਗੌਰਮਿੰਟ ਕਾਲਜ, ਲਾਹੌਰ ਵਿਖੇ ਦਾਖ਼ਲ ਹੋਏ। ਬੀ.ਏ. ਦੀ ਪੜ੍ਹਾਈ ਵਿੱਚ ਫ਼ਾਰਸੀ ਅਤੇ ਫ਼ਲਸਫ਼ੇ ਦੇ ਮਜ਼ਮੂਨ ਆਪ ਦੀ ਵਿਸ਼ੇਸ਼ ਚੋਣ ਸਨ। ਏਸੇ ਹੀ ਕਾਲਜ ਤੋਂ ਆਪ ਨੇ ਸਾਲ 1931 ਵਿੱਚ

---

* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਐਮ. ਏ. ਫ਼ਿਲਾਸਫ਼ੀ ਦੀ ਡਿਗਰੀ ਯੂਨੀਵਰਸਿਟੀ ਭਰ ਵਿੱਚੋਂ ਅੱਵਲ ਰਹਿ ਕੇ ਪ੍ਰਾਪਤ ਕੀਤੀ। ਹੋਰ ਉਚੇਰੀ ਵਿੱਦਿਆ ਹਾਸਿਲ ਕਰਨ ਹਿੱਤ ਸਾਲ 1931 ਈ: ਵਿੱਚ ਕੈਮਬ੍ਰਿਜ ਯੂਨੀਵਰਸਿਟੀ, ਲੰਡਨ ਵਿਖੇ ਦਾਖ਼ਲ ਹੋਏ, ਜਿੱਥੇ ਆਪ ਨੇ ਤਿਹਰੇ ਮਜ਼ਮੂਨਾਂ ਵਿੱਚੋਂ ਯੂਨੀਵਰਸਿਟੀ ਭਰ ਵਿੱਚੋਂ ਪ੍ਰਥਮ ਦਰਜਾ ਹਾਸਿਲ ਕੀਤਾ। ਇਸੇ ਯੂਨੀਵਰਸਿਟੀ ਤੋਂ ਆਪ ਨੇ 'ਮੋਰਲ ਸਾਇੰਸਜ਼' ਦੀ ਡਿਗਰੀ ਪ੍ਰਾਪਤ ਕੀਤੀ। ਆਪ ਦੇ ਪ੍ਰੀਖਿਅਕ ਬਰਟਰੈਂਡ ਰਸਲ ਆਪ ਦੀ ਪ੍ਰਤਿਭਾ ਤੋਂ ਵਿਸ਼ੇਸ਼ ਰੂਪ ਵਿੱਚ ਪ੍ਰਭਾਵਿਤ ਹੋਏ। ਯੂਨੀਵਰਸਿਟੀ ਵੱਲੋਂ ਆਪ ਨੂੰ ਲੈਕਚਰਾਰ ਦੀ ਨਿਯੁਕਤੀ ਵਾਸਤੇ ਸੱਦਾ ਦਿੱਤਾ ਗਿਆ, ਪਰੰਤੂ ਆਪ ਨੇ ਇਸ ਨੂੰ ਦੇਸ਼ ਸੇਵਾ ਹਿੱਤ ਅਪ੍ਰਵਾਨ ਕਰ ਦਿੱਤਾ। ਸਾਲ 1933 ਈ: ਵਿੱਚ ਆਈ.ਸੀ.ਐਸ. ਵਿੱਚੋਂ ਸਫਲਤਾ ਪ੍ਰਾਪਤ ਕਰ ਕੇ ਟ੍ਰੇਨਿੰਗ ਲੈ ਕੇ ਸਾਲ 1938 ਈ: ਨੂੰ ਵਾਪਸ ਦੇਸ਼ ਪਰਤੇ।

ਸ. ਕਪੂਰ ਸਿੰਘ ਡਿਪਟੀ ਕਮਿਸ਼ਨਰ ਵਜੋਂ ਕੋਈ ਪੰਦਰਾਂ ਕੁ ਸਾਲ ਵੱਖ-ਵੱਖ ਜ਼ਿਲ੍ਹਿਆਂ ਵਿਖੇ ਕਾਰਜ ਨਿਭਾਉਂਦੇ ਰਹੇ। ਅੰਗਰੇਜ਼ ਹਾਕਮਾਂ ਦੇ ਮਨ ਵਿੱਚ ਆਪ ਪ੍ਰਤੀ ਵਿਸ਼ੇਸ਼ ਆਦਰ ਮਾਣ ਸੀ। ਸਾਫ਼ ਦਿਲੀ ਅਤੇ ਸਫਲ ਪ੍ਰਬੰਧਕ ਵੱਜੋਂ ਆਪ ਨੂੰ ਸਲਾਹੁਤਾ ਹਾਸਿਲ ਹੁੰਦੀ ਰਹੀ। ਆਜ਼ਾਦੀ ਉਪਰੰਤ ਭਾਰਤ ਸਰਕਾਰ ਦਾ ਰਵੱਈਆ ਆਪ ਨਾਲ ਵਧੀਆ ਨਾ ਰਿਹਾ, ਸਗੋਂ ਪੱਖਪਾਤੀ ਰਵੱਈਆ ਅਪਣਾ ਕੇ ਅਤੇ ਕੁਝ ਕੇਸ ਬਣਾ ਕੇ ਆਪ ਨੂੰ ਨੌਕਰੀ ਤੋਂ ਅਲਹਿਦਾ ਕਰ ਦਿੱਤਾ ਗਿਆ। ਸ. ਕਪੂਰ ਸਿੰਘ ਦਾ ਸਭ ਤੋਂ ਵੱਡਾ ਦੋਸ਼ ਇਹ ਸੀ ਕਿ ਉਸ ਨੇ ਪੰਜਾਬ ਦੇ ਗਵਰਨਰ ਵੱਲੋਂ ਸਿੱਖਾਂ ਬਾਰੇ ਕੱਢੇ ਗਏ ਇੱਕ ਫ਼ਿਰਕੂ-ਪੱਤਰ ਦਾ ਵਿਰੋਧ ਕੀਤਾ ਸੀ। ਇਸ ਫ਼ਿਰਕੂ-ਪੱਤਰ (Confidential Circular) ਵਿੱਚ ਸਿੱਖਾਂ ਨੂੰ ਜਰਾਇਮ-ਪੇਸ਼ਾ ਕੌਮ ਸਮਝ ਕੇ ਸਖ਼ਤੀ ਨਾਲ ਦਬਾਉਣ ਦਾ ਹੁਕਮ ਕੀਤਾ ਗਿਆ ਸੀ। ਇਸ ਬੇਇਨਸਾਫ਼ੀ ਬਾਰੇ ਸ. ਕਪੂਰ ਸਿੰਘ ਨੇ ਆਪਣੀ ਪੁਸਤਕ ਵਿੱਚ ਭਰਪੂਰ ਜਾਣਕਾਰੀ ਦਿੱਤੀ ਹੋਈ ਹੈ। ਆਪਣੇ ਨਾਲ ਹੋਈ ਧੱਕੇਸ਼ਾਹੀ ਅਤੇ ਬੇਇਨਸਾਫ਼ੀ ਦਾ ਜ਼ਿਕਰ ਕਰਦਿਆਂ ਉਹ ਥਾਂ ਪਰ ਥਾਂ ਚਰਚਾ ਕਰਦੇ ਹਨ। ਉਦਾਹਰਣ ਵੱਜੋਂ ਹੇਠ ਲਿਖੇ ਸ਼ਬਦ ਵੇਖੋ :

"ਮੇਰੇ ਉੱਤੇ ਅੱਠ ਦਸ ਦੂਸ਼ਣ ਪੰਜਾਬ ਸਰਕਾਰ ਨੇ ਲਾਏ ਸਨ ਅਤੇ ਜਿਸ ਦੇ ਨਤੀਜੇ ਵੱਜੋਂ ਮੈਨੂੰ ਆਈ.ਸੀ.ਐਸ. ਦੀ ਪ੍ਰਤਿਸ਼ਠਤ ਅਤੇ ਦ੍ਰਿੜ੍ਹ ਨੌਕਰੀ ਤੋਂ ਹਿੱਕ ਦੇ ਧੱਕੇ ਨਾਲ, ਬਿਨਾਂ ਕਾਨੂੰਨ ਵਿਧਾਨ ਵਿਚਾਰੇ ਅਤੇ ਕੁਚੇਸ਼ਟਾ ਪ੍ਰੇਰਿਤ ਹੋ ਕੇ ਹਟਾ ਦਿੱਤਾ ਗਿਆ। ਕਿਸੇ ਚਪੜਾਸੀ ਨੂੰ ਵੀ ਇਉਂ ਨਿਰੋਲ ਤੇ ਸੈਕੂਲਰ, ਬੇਹਯਾਈ ਨਾਲ ਸਰਕਾਰੀ ਨੌਕਰੀ ਵਿੱਚੋਂ ਕੱਢਿਆ ਨਹੀਂ ਜਾ ਸਕਦਾ। ਆਈ.ਸੀ.ਐਸ. ਦੀ ਪਦਵੀ ਤਾਂ ਕਾਨੂੰਨ ਅਨੁਸਾਰ ਐਸੀ ਦ੍ਰਿੜ੍ਹ ਸ਼ਿਲਾ ਆਧਾਰ ਸੀ, ਜਿਸ ਬਾਬਤ 'ਸੈਕ੍ਰੇਟਰੀ ਆਫ਼ ਸਟੇਟ ਫ਼ਾਰ ਇੰਡੀਆ' ਨੇ ਇੱਕ ਸਮੇਂ ਬ੍ਰਿਟਿਸ਼ ਪਾਰਲੀਮੈਂਟ ਵਿੱਚ ਕਿਹਾ ਸੀ ਕਿ 'ਹਿੰਦੁਸਤਾਨ ਵਿੱਚ ਮਹਾਰਾਜਿਆਂ ਨੂੰ ਗੱਦੀ ਤੋਂ ਲਾਹੁਣਾ ਸੌਖਾ ਹੈ, ਪਰ ਆਈ.ਸੀ.ਐਸ. ਅਫ਼ਸਰ ਨੂੰ ਨੌਕਰੀ ਤੋਂ ਹਟਾਉਣਾ ਕਠਿਨ ਹੈ।"

ਵਿਦਿਆਰਥੀ ਜੀਵਨ ਤੋਂ ਹੀ ਸ. ਕਪੂਰ ਸਿੰਘ ਰਾਜਨੀਤੀ ਵੱਲ ਵਿਸ਼ੇਸ਼ ਝੁਕਾਉ ਰੱਖਦੇ ਸਨ। ਸਾਲ 1929 ਈ: ਨੂੰ ਰਾਵੀ ਦਰਿਆ ਕਿਨਾਰੇ ਸਰਬ ਹਿੰਦ ਕਾਂਗਰਸ

ਕਮੇਟੀ ਦੇ ਸਮਾਗਮ ਸਮੇਂ ਸ. ਕਪੂਰ ਸਿੰਘ ਇੱਕ ਵਿਦਿਆਰਥੀ ਵਲੰਟੀਅਰ ਵੱਜੋਂ ਸਮਾਗਮ ਵਿੱਚ ਸ਼ਾਮਿਲ ਸੀ। ਡੀ.ਸੀ. ਦੇ ਅਹੁਦੇ ਉੱਤੇ ਰਹਿੰਦਿਆਂ ਹੋਇਆਂ ਸ. ਕਪੂਰ ਸਿੰਘ ਦੇ ਸੰਬੰਧ ਰਾਜਨੀਤੀ ਨਾਲ ਕਿਸੇ ਨਾ ਕਿਸੇ ਪ੍ਰਕਾਰ ਜੁੜੇ ਰਹੇ। ਨੌਕਰੀ ਤੋਂ ਅਲੱਗ ਹੁੰਦਿਆਂ ਹੀ ਉਸ ਦੀ ਵਿਦਿਅਕ ਯੋਗਤਾ ਅਤੇ ਬੁੱਧੀ ਦੀ ਪ੍ਰਬੀਨਤਾ ਕਾਰਨ ਅਕਾਲੀ ਦਲ ਵਿੱਚ ਉਸ ਨੂੰ ਜੀ ਆਇਆਂ ਕਿਹਾ ਗਿਆ।

ਸ. ਕਪੂਰ ਸਿੰਘ ਦੀ ਪਹੁੰਚ ਹਮੇਸ਼ਾ ਸਿਧਾਂਤਕ ਅਤੇ ਦਾਰਸ਼ਨਿਕ ਹੁੰਦੀ। ਧਾਰਮਿਕ ਅਤੇ ਰਾਜਨੀਤਿਕ ਮਸਲਿਆਂ ਬਾਰੇ ਉਸ ਦੇ ਵਿਚਾਰਾਂ ਨੂੰ ਗਹੁ ਨਾਲ ਸੁਣਿਆ ਜਾਂਦਾ। ਜਦ ਵੀ ਉਹ ਬੋਲਦੇ ਤਾਂ ਸਭ ਦੇ ਕੰਨ ਖੜੇ ਹੋ ਜਾਂਦੇ। ਅਕਾਲੀ ਦਲ ਦੀਆਂ ਨੀਤੀਆਂ ਘੜਨ ਅਤੇ ਰਾਜਨੀਤਿਕ ਮਾਮਲਿਆਂ ਨਾਲ ਸੰਬੰਧਿਤ ਲਿਖਾ-ਪੜ੍ਹੀ ਕਰਨ ਸਮੇਂ ਉਹ ਮੁਹਰਲੀ ਕਤਾਰ ਵਿੱਚ ਹੁੰਦੇ। ਪਾਰਟੀ ਦੇ ਮਤੇ ਆਦਿ ਸਭ ਤੋਂ ਪਹਿਲਾਂ ਉਹ ਹੀ ਅੰਗਰੇਜ਼ੀ ਭਾਸ਼ਾ ਵਿੱਚ ਲਿਖਦੇ, ਜਿਨ੍ਹਾਂ ਨੂੰ ਮੁੜ ਪੰਜਾਬੀ ਵਿੱਚ ਅਨੁਵਾਦ ਕੀਤਾ ਜਾਂਦਾ।

ਅਕਾਲੀ ਦਲ ਵਿੱਚ ਪੜ੍ਹੇ-ਲਿਖੇ ਉੱਚ ਪੱਧਰ ਦੇ ਬੁੱਧੀਜੀਵੀ ਸਿੱਖ ਨੌਜਵਾਨ ਉਸ ਨੂੰ ਬੜੇ ਹੀ ਆਦਰ ਅਤੇ ਮਾਣ ਨਾਲ ਸਤਿਕਾਰਦੇ। ਉਸ ਦੇ ਮੂੰਹ-ਫੱਟ ਹੋਣ ਕਾਰਨ ਉਪਰਲੇ ਪੱਧਰ ਦੇ ਰਾਜਨੀਤਕ ਕਈ ਵਾਰ ਨਾਰਾਜ਼ ਹੋ ਜਾਇਆ ਕਰਦੇ।

ਸਾਲ 1962 ਈ: ਵਿੱਚ ਉਹ ਤੀਜੀਆਂ ਆਮ ਚੋਣਾਂ ਵਿੱਚ ਅਕਾਲੀ ਦਲ ਦੇ ਨੁਮਾਇੰਦੇ ਵੱਜੋਂ ਲੁਧਿਆਣੇ ਹਲਕੇ ਤੋਂ ਲੋਕ ਸਭਾ ਦੇ ਮੈਂਬਰ ਚੁਣੇ ਗਏ। ਲੋਕ ਸਭਾ ਵਿੱਚ ਇਸ ਸਮੇਂ ਦੌਰਾਨ ਉਨ੍ਹਾਂ ਕਈ ਯਾਦਗਾਰੀ ਭਾਸ਼ਣ ਦਿੱਤੇ। ਸਿੱਖ ਭਲਿਆਈ ਖ਼ਾਤਰ ਬੁਲੰਦ ਆਵਾਜ਼ ਉਠਾਈ।

ਕਈ ਇੱਕ ਮੱਤਭੇਦਾਂ ਕਾਰਨ ਉਸ ਨੂੰ ਅਕਾਲੀ ਦਲ ਤੋਂ ਵੱਖ ਹੋਣਾ ਪਿਆ। ਸਾਲ 1969 ਈ: ਨੂੰ 'ਪੰਜ ਕੌਂਸਲੀ ਕਮੇਟੀ' ਦੀ ਸਥਾਪਨਾ ਕੀਤੀ ਅਤੇ ਸਿੱਖ ਹੋਮਲੈਂਡ ਦੀ ਮੰਗ ਪੇਸ਼ ਕੀਤੀ। ਸ. ਕਪੂਰ ਸਿੰਘ ਨੇ 10 ਮਾਰਚ 1969 ਈ: ਨੂੰ ਇਸ ਬਾਰੇ ਪ੍ਰੈਸ ਬਿਆਨ ਦੇ ਕੇ ਸਪੱਸ਼ਟ ਕੀਤਾ ਕਿ ਇਹ ਮੰਗ ਭਾਰਤ ਦੇ ਸੰਵਿਧਾਨ ਦੇ ਅਨੁਕੂਲ ਹੈ ਅਤੇ ਸਿੱਖ ਕੌਮ ਦੇ ਨਸਲੀ ਅਤੇ ਸਭਿਆਚਾਰਕ ਵਿਰਸੇ ਨੂੰ ਕਾਇਮ ਰੱਖਣ ਦੀ ਖ਼ਾਤਰ ਹੈ।

ਅਨੰਦਪੁਰ ਸਾਹਿਬ ਦਾ ਬਹੁ-ਚਰਚਿਤ ਮਤਾ ਵੀ ਆਪ ਦੇ ਹੱਥਾਂ ਦਾ ਲਿਖਿਆ ਹੋਇਆ ਦੱਸਿਆ ਜਾਂਦਾ ਹੈ।

ਸ. ਕਪੂਰ ਸਿੰਘ ਦਰਮਿਆਨੇ ਕੱਦ ਦਾ ਮਲਵਈ ਸਿੱਖ ਸੀ। ਉਸ ਦੀ ਚਾਲ-ਢਾਲ ਵਿੱਚ ਸਰਦਾਰਾਂ ਵਾਲਾ ਰੋਹਬ ਸੀ। ਬੋਲ-ਚਾਲ ਵਿੱਚ ਪੇਂਡੂ ਸਾਫ਼ਗੋਈ ਅਤੇ ਸੁਭਾਅ ਵਿੱਚ ਵਧੇਰੇ ਸਖ਼ਤ ਸਨ।

ਉਸ ਦੇ ਤਲਫ਼ ਸੁਭਾਅ ਦੇ ਨਾਲ ਨਾਲ ਉਸ ਕੋਲ ਗਿਆਨ ਦਾ ਵਿਸ਼ਾਲ ਭੰਡਾਰ ਸੀ। ਉਸ ਦੀਆਂ ਪੁਸਤਕਾਂ 'ਸਪਤ ਸ੍ਰਿੰਗ', 'ਪੁੰਦ੍ਰੀਕ', 'ਬਹੁ-ਵਿਸਤਾਰ', 'ਸਾਚੀ ਸਾਖੀ' ਅਤੇ 'ਪ੍ਰਾਸ਼ਰ ਪ੍ਰਸ਼ਨ' (The Baisakhi of Guru Gobind Singh) ਗਿਆਨ ਦੇ ਖੁੱਲ੍ਹੇ ਭੰਡਾਰ ਹਨ।

ਸ੍ਵੈਮਾਨ, ਸ੍ਵੈਧੀਨਤਾ ਅਤੇ ਫ਼ਕੀਰਾਂ ਵਰਗੀ ਸਾਦਗੀ ਉਸ ਦੀ ਤਬੀਅਤ ਦੇ ਨਿਆਰੇ ਰੰਗ ਸਨ। ਸ. ਕਪੂਰ ਸਿੰਘ ਦੀ ਵਿਦਵਤਾ ਨੂੰ ਮੁੱਖ ਰੱਖਦਿਆਂ 13 ਅਕਤੂਬਰ ਸਾਲ 1973 ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਪ ਨੂੰ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦੀ ਪਦਵੀ ਨਾਲ ਸਨਮਾਨਿਤ ਕੀਤਾ ਗਿਆ। ਇਹ ਵਿਸ਼ਾਲ ਸਿੱਖ ਦਾਰਸ਼ਨਿਕ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਮਹਾਨ ਬਖ਼ਸ਼ਿਸ਼ ਸੀ, ਜਿਹੜੀ ਕਿਸੇ ਵਿਰਲੇ ਦੇ ਹੀ ਲੇਖੇ ਆ ਸਕਦੀ ਹੈ।

ਇੱਕ ਸਾਲ ਦੀ ਸਖ਼ਤ ਬਿਮਾਰੀ ਕਾਰਨ 13 ਅਗਸਤ, 1986 ਈ: ਨੂੰ ਆਪ ਅਕਾਲ ਚਲਾਣਾ ਕਰ ਗਏ। ਆਪ ਦਾ ਅੰਤਿਮ ਸੰਸਕਾਰ ਪਿੰਡ ਲੋਪੋ ਕਾ ਅਗਵਾੜਾ ਜਗਰਾਉਂ ਵਿਖੇ ਕੀਤਾ ਗਿਆ। ਸਮੂਹ ਸਿੱਖ ਜੱਥੇਬੰਦੀਆਂ ਵੱਲੋਂ ਆਪ ਦੀ ਮੌਤ 'ਤੇ ਗਹਿਰਾ ਦੁੱਖ ਪ੍ਰਗਟ ਕੀਤਾ ਗਿਆ ਤੇ ਕਦੇ ਨਾ ਪੂਰਿਆਂ ਹੋ ਸਕਣ ਵਾਲੀ ਘਾਟ ਮਹਿਸੂਸ ਕੀਤੀ ਗਈ।

•

# ਜਾਗਤ ਰੂਹ

*ਡਾ. ਜਸਬੀਰ ਸਿੰਘ ਸਾਬਰ**

ਇਨਸਾਨੀ ਸੋਚ ਇਹ ਤੱਥ ਜਾਣ ਕੇ ਹੈਰਾਨ ਰਹਿ ਜਾਂਦੀ ਹੈ ਕਿ ਸਿੱਖ ਕੌਮ ਦੇ ਕੋਲ ਇੱਕ ਅਜਿਹਾ ਸੁਘੜ ਸੁਜਾਨ ਵਿਦਵਾਨ ਲੇਖਕ ਨੇਤਾ ਵੀ ਸੀ ਜੋ ਡਬਲ ਐਮ.ਏ. ਪਾਸ, ਇੰਡੀਅਨ ਸਿਵਲ ਸਰਵਿਸਿਜ਼ ਵਿੱਚ ਉੱਚ-ਅਹੁਦੇਦਾਰ (ਆਈ.ਸੀ.ਐਸ.), ਲੋਕ ਸਭਾ ਦਾ ਮੈਂਬਰ (ਐਮ.ਪੀ.), ਐਮ.ਐਲ.ਏ. (ਪੰਜਾਬ), ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ, ਅੱਧੀ ਦਰਜਨ ਤੋਂ ਵਧੀਕ ਪੁਸਤਕਾਂ ਦਾ ਲੇਖਕ ਅਤੇ ਸਿੱਖ ਧਰਮ ਤੇ ਫ਼ਿਲਾਸਫ਼ੀ ਨਾਲ ਸੰਬੰਧਿਤ ਸੈਂਕੜੇ ਤੋਂ ਵਧੀਕ ਖੋਜ-ਪੱਤਰਾਂ ਦਾ ਰਚੈਤਾ ਸੀ। ਮੇਰੀ ਮੁਰਾਦ ਸ. ਕਪੂਰ ਸਿੰਘ ਤੋਂ ਹੈ ਜੋ ਐਨੀ ਸਾਰੀ ਕੁਸ਼ਲ ਯੋਗਤਾ ਰੱਖਣ ਦੇ ਬਾਵਜੂਦ, ਨਾ ਤਾਂ ਸਰਕਾਰੇ-ਦਰਬਾਰੇ ਹੀ ਪ੍ਰਵਾਨ ਚੜ੍ਹੇ ਅਤੇ ਨਾ ਹੀ ਸਿੱਖ ਲੀਡਰਸ਼ਿਪ ਨੇ ਉਨ੍ਹਾਂ ਨੂੰ ਢੁੱਕਵਾਂ ਮਾਣ-ਸਨਮਾਨ ਹੀ ਪ੍ਰਦਾਨ ਕੀਤਾ। ਕੀ ਇਸ ਤ੍ਰਾਸਦੀ ਦੀ ਜ਼ਿੰਮੇਵਾਰ ਕੇਵਲ ਸਿੱਖ ਲੀਡਰਸ਼ਿਪ ਹੀ ਹੈ ਜਾਂ ਸ. ਕਪੂਰ ਸਿੰਘ ਜੀ ਦੀ ਆਪਣੀ ਜੀਵਨ-ਸ਼ੈਲੀ ਦਾ ਵੀ ਪ੍ਰਤੀਫਲ ਹੈ? ਇਸ ਤੱਥ ਨੂੰ ਵਿਚਾਰਨਾ ਹੀ ਇਸ ਪਰਚੇ ਦਾ ਮੁੱਖ ਮੰਤਵ ਹੈ।

ਇਹ ਪਰਚਾ ਲਿਖਣ ਤੋਂ ਪਹਿਲਾਂ ਵਾਰ ਵਾਰ ਮੇਰੇ ਜ਼ਿਹਨ ਵਿੱਚ ਸੰਤ ਫਤਿਹ ਸਿੰਘ ਜੀ ਦੀਆਂ ਸਿਆਸੀ ਲੀਡਰਾਂ ਬਾਰੇ ਕੁਝ ਸੱਤਰਾਂ ਵਾਰ ਵਾਰ ਗੂੰਜ ਰਹੀਆਂ ਹਨ। ਇਹ ਸੱਤਰਾਂ ਉਨ੍ਹਾਂ ਸਿਆਸੀ ਲੀਡਰਾਂ ਦੀ ਜੀਵਨ-ਸ਼ੈਲੀ ਉੱਤੇ ਪੂਰੀ ਤਰ੍ਹਾਂ ਢੁੱਕਦੀਆਂ ਹਨ ਜੋ ਨਿੱਜਵਾਦ ਦੇ ਕਿਲ੍ਹੇ ਵਿੱਚ ਕੈਦ ਰਹਿੰਦੇ ਹਨ।

ਪਹਿਲੀ ਪੌੜੀ ਸਿਆਸਤ ਕੀ,
ਪੱਕਾ ਹੋਵੇ ਬੇਸ਼ਰਮ।
ਦੂਜੀ ਪੌੜੀ ਸਿਆਸਤ ਕੀ,
ਨਾ ਕੋਈ ਨੇਮ ਅਤੇ ਨਾ ਹੀ ਧਰਮ।
ਤੀਜੀ ਪੌੜੀ ਸਿਆਸਤ ਕੀ,
ਸਭ ਕੁਝ ਕਰੀ ਜਾਓ ਕੋਈ ਨਹੀਂ ਭਰਮ।
ਚੌਥੀ ਪੌੜੀ ਸਿਆਸਤ ਕੀ,
ਅੰਦਰੋਂ ਕੌੜੇ ਤੇ ਬਾਹਰੋਂ ਨਰਮ।

ਅਜਿਹੀਆਂ ਦਸ ਸੱਤਰਾਂ ਸਨ ਜੋ ਮੈਨੂੰ ਹੁਣ ਪੂਰੀ ਤਰ੍ਹਾਂ ਯਾਦ ਨਹੀਂ ਹਨ।

---

* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਮੇਰੇ ਵਿਚਾਰ ਅਨੁਸਾਰ ਸ. ਕਪੂਰ ਸਿੰਘ ਦਾ ਕਸੂਰ ਵੀ ਏਹੋ ਸੀ ਕਿ ਉਹ ਦਾਨਸ਼ਮੰਦ ਤਾਂ ਸਨ ਪਰ ਸਿਆਸਤ ਦੇ ਪਿੜ ਵਿੱਚ ਸੰਤ ਫਤਿਹ ਸਿੰਘ ਦੀ ਇਸ ਕਵਿਤਾ ਵਿਚਲੀ ਯੋਗਤਾ ਤੋਂ ਸੱਖਣੇ ਸਨ। ਦਰਅਸਲ ਸ. ਕਪੂਰ ਸਿੰਘ ਦੀ ਜੀਵਨ-ਸ਼ੈਲੀ, ਅਜੋਕੇ ਸਿਆਸੀ ਲੀਡਰਾਂ ਤੋਂ ਵਿਲੱਖਣ ਸੀ। ਉਨ੍ਹਾਂ ਦੀ ਜੀਵਨ-ਸ਼ੈਲੀ 'ਨਿਰਭਉ ਤੇ ਨਿਰਵੈਰ' ਭਾਵਨਾ 'ਤੇ ਆਧਾਰਿਤ ਸੀ ਜੋ ਮੂੰਹ 'ਤੇ ਸੱਚ ਕਹਿਣ ਅਤੇ ਲਿਖਣ ਤੋਂ ਭੈ-ਮੁਕਤ ਰਹਿੰਦੀ ਸੀ। ਵੈਰ-ਵਿਰੋਧ ਦੀ ਸੋਚ ਨੂੰ ਉਹ ਆਪਣੇ ਨੇੜੇ ਨਹੀਂ ਸਨ ਫਟਕਣ ਦਿੰਦੇ।

ਨਿਰਸੰਦੇਹ ਅਜੋਕੇ ਸਮੇਂ ਸੱਚ ਕਹਿਣਾ ਤੇ ਸੁਣਨਾ ਸੁਗਮ ਕਾਰਜ ਨਹੀਂ ਰਹਿ ਗਿਆ। ਸੱਚ ਕਹਿਣ ਤੇ ਸੁਣਨ ਵਾਲੇ 'ਕੋਈ ਹਰਿਆ ਬੂਟ ਰਹਿਓ ਰੀ' ਵਾਂਗ ਇੱਕੜ-ਦੁੱਕੜ ਹੀ ਨਜ਼ਰ ਆਉਂਦੇ ਹਨ। 'ਕੂੜ ਫਿਰੇ ਪ੍ਰਧਾਨ ਵੇ ਲਾਲੋ' ਵਾਲੀ ਅਵਸਥਾ ਹੀ ਬਲਵਾਨ ਹੈ। ਸ਼ਾਇਦ ਏਹੋ ਕਸੂਰ ਸੀ ਸ. ਕਪੂਰ ਸਿੰਘ ਜੀ ਦਾ ਕਿ ਉਹ ਸੱਚ ਕਹਿਣ ਤੇ ਲਿਖਣ ਤੋਂ ਝਿਜਕਦੇ ਨਹੀਂ ਸਨ। ਏਸ ਕਸੂਰ ਕਾਰਨ ਹੀ ਭਾਰਤ ਸਰਕਾਰ ਨੇ ਉਨ੍ਹਾਂ ਨੂੰ ਨੌਕਰੀਓਂ ਕੱਢ ਦਿੱਤਾ। ਜੇ ਮੈਂਬਰ ਪਾਰਲੀਮੈਂਟ ਬਣੇ ਤਾਂ ਉੱਥੇ ਵੀ ਫ਼ਿਰਕਾਪ੍ਰਸਤਾਂ ਅਤੇ ਮੌਕਾਪ੍ਰਸਤਾਂ ਨੇ ਇਨ੍ਹਾਂ ਦੀ ਗੱਲ ਨਾ ਗੌਲੀ। ਜੇਕਰ ਆਪ ਜੀ ਅਕਾਲੀ ਦਲ ਦੇ ਸੀਨੀਅਰ ਮੀਤ ਪ੍ਰਧਾਨ ਬਣਾਏ ਗਏ ਤਾਂ ਉੱਥੇ ਵੀ ਆਪ ਜੀ ਤੋਂ ਮਹੱਤਵਪੂਰਨ ਚਿੱਠੀਆਂ ਅਤੇ ਮਤਿਆਂ ਨੂੰ ਲਿਖਣ ਦੀ ਸੇਵਾ ਤਾਂ ਲੈ ਲਈ ਗਈ ਪਰ ਸਿੱਖ ਕੌਮ ਦੇ ਵਿਕਾਸ ਤੇ ਵਿਗਾਸ ਲਈ ਆਪ ਜੀ ਦੀ ਵਿਚਾਰਧਾਰਾ ਨੂੰ ਅਮਲੀ ਜਾਮਾ ਪਹਿਨਾਉਣ ਲਈ ਕੋਈ ਠੋਸ ਕਾਰਵਾਈ ਕਰਨ ਦੀ ਥਾਂ ਕੰਨੀਂ ਘੇਸਲ ਮਾਰਨ ਨੂੰ ਤਰਜੀਹ ਦਿੱਤੀ ਗਈ।

ਨਿਰਸੰਦੇਹ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਹੈਸੀਅਤ ਵਿੱਚ ਬੁੱਧੀਜੀਵੀਆਂ ਨੂੰ ਆਪਣੇ ਨਾਲ ਟੰਕਣ ਦੀ ਮਨਸਾ ਨਾਲ ਸ. ਕਪੂਰ ਸਿੰਘ ਜੀ ਨੂੰ ਸ਼੍ਰੋਮਣੀ ਬੁੱਧੀਜੀਵੀ ਮੰਨ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦੀ ਉਪਾਧੀ ਨਾਲ ਨਿਵਾਜਿਆ; ਪਰ ਇਸ ਪ੍ਰਸੰਗ ਵਿੱਚ ਹੈਰਾਨੀਜਨਕ ਤੱਥ ਇਹ ਹੈ ਕਿ ਸ਼੍ਰੋਮਣੀ ਕਮੇਟੀ ਨੇ ਸ. ਕਪੂਰ ਸਿੰਘ ਨੂੰ ਸਿੱਖ ਧਰਮ ਬਾਰੇ ਪੁਸਤਕ ਲਿਖਣ ਦਾ ਕੋਈ ਮਹੱਤਵਪੂਰਣ ਪ੍ਰੋਜੈਕਟ ਨਾ ਦਿੱਤਾ, ਸਿਵਾਏ ਛੋਟੇ-ਛੋਟੇ ਤਿੰਨ ਚਾਰ ਟ੍ਰੈਕਟ ਅਤੇ ਪੁਸਤਕ 'ਸਾਚੀ ਸਾਖੀ' ਦਾ ਰੀਪ੍ਰਿੰਟ ਛਾਪਣ ਦੇ।

ਸੁਭਾਅ ਪੱਖੋਂ ਸ. ਕਪੂਰ ਸਿੰਘ ਬੁਨਿਆਦੀ ਤੌਰ 'ਤੇ ਬਹੁਤ ਮਿੱਠੇ ਸਨ। ਗੱਲਬਾਤ ਸਮੇਂ ਹਾਸੇ ਭਰਪੂਰ ਲਤੀਫ਼ੇ ਸੁਣਾਉਣੇ, ਖੁੱਲ੍ਹ ਕੇ ਹੱਸਣਾ ਅਤੇ ਉੱਠਣ, ਬੈਠਣ, ਮਿਲਣ ਸਮੇਂ ਸਿਰਦਾਰੀ ਠਾਠ-ਬਾਠ ਰੱਖਣਾ, ਉਨ੍ਹਾਂ ਦੀ ਜੀਵਨ-ਸ਼ੈਲੀ ਦਾ ਹਿੱਸਾ ਸੀ। ਬੇਸ਼ੱਕ ਉਨ੍ਹਾਂ ਦੀ ਬੋਲ ਬਾਣੀ, ਕਈ ਵਾਰ ਤਲਖ਼ ਤੇ ਤੁਰਸ਼ ਹੋ ਜਾਂਦੀ ਸੀ ਪਰ ਉਹ ਲਿਖਤ ਵਿੱਚ ਨਿਮਰ ਭਾਵ ਵਾਲੇ, ਖੁੱਲ੍ਹ-ਦਿਲੇ ਅਤੇ ਮਿੱਤਰ ਭਾਵਨਾ ਵਾਲੇ ਹੀ ਪ੍ਰਗਟ ਹੁੰਦੇ ਸਨ। ਯਾਦਾਸ਼ਤ ਏਨੀ ਤੇਜ਼ ਕਿ ਜੋ ਗ੍ਰੰਥ ਇੱਕ ਵਾਰ ਪੜ੍ਹ ਲੈਣਾ, ਉਹ ਕੰਪਿਊਟਰ ਵਾਂਗ ਦਿਮਾਗ਼ ਵਿੱਚ ਬੈਠ ਜਾਂਦਾ, ਏਸੇ ਲਈ ਆਪ ਜੀ ਕਿਸੇ ਗ੍ਰੰਥ ਦਾ ਹਵਾਲਾ ਦੇਣ ਸਮੇਂ ਉਸ ਦੇ ਪਾਠ ਨੂੰ ਸਾਹਮਣੇ ਨਹੀਂ ਸਨ ਰੱਖਦੇ।

ਹਮਖ਼ਿਆਲ ਲੋਕਾਂ ਨਾਲ ਉਹ ਬਹੁਤ ਹੀ ਸਦਭਾਵਨਾ ਰੱਖਦੇ ਤੇ ਸਾਊਪੁਣਾ ਵਰਤਦੇ। ਠੀਕ ਸੋਝੀ ਰੱਖਣ ਵਾਲੇ ਵਿਦਵਾਨਾਂ ਨਾਲ ਉਹ ਖੁੱਲ੍ਹ ਕੇ ਵਿਚਾਰ-ਵਟਾਂਦਰਾ ਕਰਦੇ ਅਤੇ ਉਨ੍ਹਾਂ ਪਾਸੋਂ ਜਾਨਣ ਦੀ ਤੀਬਰ ਇੱਛਾ ਰੱਖਿਆ ਕਰਦੇ ਸਨ। ਜੇਕਰ ਕੋਈ ਵਿਦਵਾਨ ਉਨ੍ਹਾਂ ਦੀ ਕਿਸੇ ਊਣਤਾਈ ਵੱਲ ਇਸ਼ਾਰਾ ਕਰਦਾ ਤਾਂ ਉਹ ਉਸ ਵਿਦਵਾਨ ਦੀ ਗੱਲ ਨਾ ਕੇਵਲ ਮੰਨਦੇ ਹੀ ਸਨ, ਸਗੋਂ ਉਸ ਦਾ ਲਿਖਤੀ ਧੰਨਵਾਦ ਕਰਨ ਤੋਂ ਵੀ ਸੰਕੋਚ ਨਹੀਂ ਸਨ ਕਰਦੇ। ਪਰ ਅਕਾਲੀ ਨੇਤਾਵਾਂ ਅਤੇ ਨਕਲੀ ਵਿਦਵਾਨਾਂ ਦਾ ਜ਼ਿਕਰ ਆਉਂਦਿਆਂ ਹੀ ਉਹ ਆਪੇ ਤੋਂ ਬਾਹਰ ਹੋ ਚੰਡੀ ਦਾ ਰੂਪ ਧਾਰਨ ਕਰ ਜਾਂਦੇ। ਲੇਖਕ ਨੇ ਇੱਕ ਵਾਰ ਉਨ੍ਹਾਂ ਪਾਸੋਂ ਇਸ ਅਵਸਥਾ ਦਾ ਕਾਰਨ ਜਾਨਣਾ ਚਾਹਿਆ ਤਾਂ ਉਨ੍ਹਾਂ ਨੇ ਬੜੀ ਸੰਜੀਦਗੀ ਨਾਲ ਉੱਤਰ ਦਿੱਤਾ ਕਿ "ਮੈਂ ਉਨ੍ਹਾਂ ਮੂਰਖ ਵਿਦਵਾਨਾਂ ਅਤੇ ਭੜੂਏ ਸਿਆਸਤਦਾਨਾਂ ਨੂੰ ਬਰਦਾਸ਼ਤ ਨਹੀਂ ਕਰ ਸਕਦਾ ਜੋ ਜਾਣਦੇ ਤਾਂ ਕੁਝ ਨਹੀਂ ਹੁੰਦੇ ਅਤੇ ਦਾਅਵਾ ਕਰਦੇ ਹਨ ਸਭ ਕੁੱਝ ਜਾਨਣ ਦਾ। ਏਸੇ ਤਰ੍ਹਾਂ ਜੋ ਸਿਆਸਤਦਾਨ ਦੀਨ ਧਰਮ, ਸਿਧਾਂਤ ਦੀ ਪਾਲਣਾ ਨਹੀਂ ਕਰਦੇ ਅਤੇ ਥਾਲੀ ਦੇ ਬੇਰ ਵਾਂਗ ਇਧਰ ਉੱਧਰ ਯਾਰੀਆਂ ਪਾਲਦੇ ਹਨ, ਮੇਰੀ ਉਨ੍ਹਾਂ ਨਾਲ ਸਾਂਝ ਨਹੀਂ ਪੁੱਗਦੀ।"

ਅਕਾਲੀ ਦਲ ਦੇ ਚਰਚਿਤ ਮਹੱਤਵਪੂਰਣ ਮਤਿਆਂ ਦੀ ਡਰਾਫ਼ਟਿੰਗ ਸ. ਕਪੂਰ ਸਿੰਘ ਕਰਿਆ ਕਰਦੇ ਸਨ ਅਤੇ ਉਹ ਦਲ ਦੇ 'ਥਿੰਕ ਟੈਂਕ' ਗਰੁੱਪ ਦੇ ਮੋਢੀਆਂ ਵਿੱਚੋਂ ਸਨ। ਇਸ ਤੱਥ ਦੀ ਪੁਸ਼ਟੀ ਅਕਾਲੀ ਦਲ ਵੱਲੋਂ 4 ਜੁਲਾਈ 1965 ਨੂੰ ਖ਼ੁਦ-ਮੁਖ਼ਤਿਆਰੀ ਦਾ ਪਾਸ ਕੀਤਾ ਮਤਾ ਹੈ ਜੋ ਸ. ਕਪੂਰ ਸਿੰਘ ਦੀ ਸੋਚ ਵਿੱਚੋਂ ਉਪਜਿਆ ਸੀ ਅਤੇ ਇਸ ਨੂੰ ਪੇਸ਼ ਕਰਨ ਵਾਲੇ ਜਸਟਿਸ ਗੁਰਨਾਮ ਸਿੰਘ ਤੇ ਗਿ. ਭੁਪਿੰਦਰ ਸਿੰਘ (ਸਾਬਕਾ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ) ਸਨ। ਏਸ ਤਰ੍ਹਾਂ ਦਾ ਇੱਕ ਹੋਰ ਮਤਾ ਜੋ ਸ. ਕਪੂਰ ਸਿੰਘ ਜੀ ਨੇ ਹੀ ਤਿਆਰ ਕੀਤਾ ਸੀ, ਸਤਾਰ੍ਹਵੀਂ ਸਰਬ ਹਿੰਦ ਅਕਾਲੀ ਦਲ ਦੀ ਕਾਨਫ਼ਰੰਸ ਵਿੱਚ 11 ਦਸੰਬਰ, 1966 ਨੂੰ ਪਾਸ ਕੀਤਾ ਗਿਆ। ਇਸ ਮਤੇ ਵਿੱਚ ਭਾਰਤੀ ਸੰਵਿਧਾਨ ਦੇ ਘੇਰੇ ਵਿੱਚ ਰਹਿ ਕੇ ਪੰਜਾਬ ਲਈ ਖ਼ੁਦ-ਮੁਖ਼ਤਿਆਰੀ ਦੀ ਮੰਗ ਕੀਤੀ ਗਈ ਸੀ। ਅਕਾਲੀ ਦਲ ਵਿੱਚ ਸੀਨੀਅਰ ਮੀਤ ਪ੍ਰਧਾਨ ਦੀ ਹੈਸੀਅਤ ਵਿੱਚ ਆਪ ਜੀ ਨੇ 'ਸਿੱਖ ਹੋਮਲੈਂਡ' ਦਾ ਮਤਾ ਸਰਬ ਸੰਮਤੀ ਨਾਲ ਪਾਸ ਕਰਵਾਇਆ। ਏਸ ਮਤੇ ਦੇ ਆਧਾਰ 'ਤੇ ਹੀ ਅਕਾਲੀ ਦਲ ਨੇ ਪੰਜਾਬ ਅਸੈਂਬਲੀ ਦੀਆਂ ਚੋਣਾਂ ਵਿੱਚ ਬਹੁ-ਸੰਮਤੀ ਹਾਸਿਲ ਕਰ ਕੇ ਸਰਕਾਰ ਬਣਾ ਲਈ। ਜਸਟਿਸ ਗੁਰਨਾਮ ਸਿੰਘ ਮੁੱਖ ਮੰਤਰੀ ਪਦ ਪ੍ਰਾਪਤ ਕਰ ਕੇ ਸੰਤੁਸ਼ਟ ਹੋ ਗਏ ਅਤੇ ਸੰਤ ਫਤਿਹ ਸਿੰਘ ਸਮੁੱਚੇ ਪੰਜਾਬ ਦਾ ਨੇਤਾ ਬਣਨ ਦਾ ਭਰਮ ਪਾਲ ਬੈਠੇ। ਜਦੋਂ ਸ. ਕਪੂਰ ਸਿੰਘ ਨੇ ਪਾਰਟੀ ਵਿੱਚ ਇਸ ਮਤੇ ਦੀ ਪੂਰਤੀ ਹਿੱਤ ਆਵਾਜ਼ ਉਠਾਈ ਤਾਂ ਆਪ ਜੀ ਨੂੰ ਦੇਸ਼-ਧ੍ਰੋਹੀ ਕਹਿ ਕੇ ਪਾਰਟੀ ਵਿੱਚੋਂ ਕੱਢ ਦਿੱਤਾ ਗਿਆ। 1973 ਵਿੱਚ ਸ੍ਰੀ ਅਨੰਦਪੁਰ ਸਾਹਿਬ ਵਿੱਚ ਖ਼ੁਦ-ਮੁਖ਼ਤਿਆਰੀ ਦਾ ਪਾਸ ਕੀਤਾ ਗਿਆ ਮਤਾ ਵੀ ਸ. ਕਪੂਰ ਸਿੰਘ ਜੀ ਦਾ ਹੀ ਤਿਆਰ ਕੀਤਾ ਹੋਇਆ ਸੀ।

ਸ. ਕਪੂਰ ਸਿੰਘ ਆਪਣੀ ਉਮਰ ਅਤੇ ਵਿਦਿਅਕ ਯੋਗਤਾ ਨਾਲੋਂ ਕਿਤੇ ਵੱਧ

ਸਿਆਣੇ ਅਤੇ ਭਵਿੱਖ ਮੁਖੀ ਸਨ। 1929 ਵਿੱਚ ਜਦੋਂ ਪੰਜਾਬ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਦਾ ਸਮਾਗਮ ਹੋਇਆ ਤਾਂ ਸ. ਕਪੂਰ ਸਿੰਘ ਉਸ ਸਮੇਂ ਵਿਦਿਆਰਥੀ ਨੇਤਾ ਸਨ। ਕਾਂਗਰਸ ਵੱਲੋਂ ਕੱਢੇ ਗਏ ਜਲੂਸ ਵਿੱਚ ਬਾਬਾ ਖੜਕ ਸਿੰਘ ਇੱਕ ਹਾਥੀ 'ਤੇ ਸਵਾਰ ਸਨ ਅਤੇ ਉਨ੍ਹਾਂ ਦੀ ਆਨ ਤੇ ਸ਼ਾਨ ਨਿਰਾਲੀ ਸੀ। ਬਾਬਾ ਖੜਕ ਸਿੰਘ ਦੀ ਸ਼ਾਨ ਨੇ ਬਾਕੀ ਸਾਰੇ ਕਾਂਗਰਸੀ ਨੇਤਾਵਾਂ ਦੀ ਸ਼ਾਨ ਮੱਧਮ ਕਰ ਦਿੱਤੀ ਸੀ ਜਿਸ ਦਾ ਜ਼ਿਕਰ ਭਾਰਤ ਦੀਆਂ ਪ੍ਰਸਿੱਧ ਅਖ਼ਬਾਰਾਂ ਅਤੇ ਇੰਗਲੈਂਡ ਦੇ 'ਲੰਡਨ ਟਾਈਮਜ਼' ਤੱਕ ਨੇ ਵੱਡੀਆਂ ਵੱਡੀਆਂ ਸੁਰਖ਼ੀਆਂ ਤੇ ਫ਼ੋਟੋਆਂ ਰਾਹੀਂ ਕੀਤਾ ਪਰ ਸ. ਕਪੂਰ ਸਿੰਘ ਜੀ ਨੂੰ ਇਹ ਗੱਲ ਚੰਗੀ ਨਾ ਲੱਗੀ ਅਤੇ ਉਨ੍ਹਾਂ ਨੇ ਬਾਬਾ ਖੜਕ ਸਿੰਘ ਨੂੰ ਉਸੇ ਸਮੇਂ ਸਮਾਗਮ ਦੀ ਸਮਾਪਤੀ ਉਪਰੰਤ ਮੂੰਹ 'ਤੇ ਹੀ ਆਖ ਦਿੱਤਾ ਕਿ ਬਾਬਾ ਜੀ, ਤੁਹਾਡੀ ਅੱਜ ਦੀ ਨਿਰਾਲੀ ਆਨ ਸ਼ਾਨ ਨੇ ਪੰਥ ਲਈ ਭਵਿੱਖ ਵਿੱਚ ਸਮੱਸਿਆਵਾਂ ਖੜੀਆਂ ਕਰ ਦੇਣੀਆਂ ਹਨ। ਹਾਲਾਂਕਿ ਬਾਬਾ ਖੜਕ ਸਿੰਘ ਦੀ ਸ਼ਖ਼ਸੀਅਤ ਸ. ਕਪੂਰ ਸਿੰਘ ਦਾ ਰੋਲ ਮਾਡਲ ਸੀ ਪਰ ਸ. ਕਪੂਰ ਸਿੰਘ ਜੀ ਨੂੰ ਭਵਿੱਖ ਵਿੱਚ ਆਉਣ ਵਾਲੀ ਸਮੱਸਿਆ ਦਾ ਖ਼ਦਸ਼ਾ ਸਾਫ਼ ਦਿਸ ਰਿਹਾ ਸੀ, ਜੋ ਇੰਨ-ਬਿੰਨ ਸੱਚ ਸਾਬਤ ਹੋਇਆ ਕਿਉਂਕਿ ਆਜ਼ਾਦੀ ਤੋਂ ਬਾਅਦ ਕਈ ਲੀਡਰਾਂ ਨੇ ਹਾਥੀਆਂ 'ਤੇ ਸੁਆਰ ਹੋ ਕੇ ਆਨ ਸ਼ਾਨ ਨਾਲ ਸਮਾਗਮ ਤਾਂ ਕੀਤੇ ਪਰ ਹਰ ਕੋਈ ਪੰਥ ਦੀ ਜੈ ਜੈ ਕਾਰ ਪਿੱਛੇ ਪਾ ਕੇ ਆਪਣੀ ਹੀ ਜੈ ਜੈ ਕਾਰ ਕਰਾਉਣ ਲਈ ਆਪਣੇ ਘਰ-ਘਾਟ, ਜ਼ਮੀਨ-ਜਾਇਦਾਦ, ਸੁਖ-ਆਰਾਮ ਲਈ ਪੰਥ ਨੂੰ ਕੁਰਬਾਨ ਕਰ ਦਿੰਦੇ ਸਨ। ਉਨ੍ਹਾਂ ਤੋਂ ਬਾਅਦ ਦੇ ਲੀਡਰ ਨਿਜ-ਲਾਭ ਅਤੇ ਭਾਈ-ਭਤੀਜਾਵਾਦ ਦੀ ਦਲਦਲ ਵਿੱਚ ਬੁਰੀ ਤਰ੍ਹਾਂ ਖੁੱਭਦੇ ਗਏ। ਸਿਧਾਂਤ ਦੀ ਪਾਲਣਾ ਹਿੱਤ ਦ੍ਰਿੜ੍ਹ ਹੋ ਕੇ ਡਟਣ ਅਤੇ ਸੱਚ ਦੀ ਆਵਾਜ਼ ਪ੍ਰਚੰਡ ਕਰਨ ਦੀ ਜੁਗਤ, ਸ. ਕਪੂਰ ਸਿੰਘ ਜੀ ਨੂੰ ਬਾਬਾ ਖੜਕ ਸਿੰਘ ਦੀ ਜੀਵਨ-ਸ਼ੈਲੀ ਵਿੱਚੋਂ ਹੀ ਮਿਲੀ ਸੀ। ਇਸ ਪ੍ਰਸੰਗ ਵਿੱਚ ਵੀ ਸ. ਕਪੂਰ ਸਿੰਘ ਦੇ ਜੀਵਨ ਵਿੱਚੋਂ ਦੋ ਘਟਨਾਵਾਂ ਦਾ ਜ਼ਿਕਰ ਕਰਨਾ ਏਥੇ ਪ੍ਰਸੰਗਕ ਲੱਗਦਾ ਹੈ।

ਪਹਿਲੀ ਘਟਨਾ ਸ. ਕਪੂਰ ਸਿੰਘ ਜੀ ਦੇ ਜੀਵਨ ਕਾਲ ਵਿੱਚ ਉਸ ਸਮੇਂ ਵਾਪਰੀ ਜਦੋਂ ਉਹ 1940 ਵਿੱਚ ਗੁਜਰਾਤ ਦੇ ਡੀ.ਸੀ. ਲੱਗੇ ਹੋਏ ਸਨ। ਏਥੇ ਇੱਕ ਪਿੰਡ 'ਆਹਲਾ' ਵਿੱਚ ਗੁਰਦੁਆਰਾ ਬਣਿਆ ਹੋਇਆ ਸੀ ਜੋ ਮੁਸਲਮਾਨਾਂ ਨੂੰ ਬਹੁਤ ਅਖੜਦਾ ਸੀ। ਇਸ ਗੁਰਦੁਆਰੇ ਦੀ ਸੇਵਾ ਹਿੱਤ ਜੋ ਵੀ ਸਿੰਧੀ ਜਾਂ ਨਿਹੰਗ ਸਿੰਘ ਉੱਦਮ ਕਰਦਾ ਸੀ, ਉਸ ਨੂੰ ਰਾਤੋ ਰਾਤ ਕਤਲ ਕਰ ਕੇ ਨਹਿਰ ਵਿੱਚ ਸੁੱਟ ਦਿੱਤਾ ਜਾਂਦਾ ਸੀ। ਪੁਲਿਸ ਉੱਤੇ ਮੁਸਲਮਾਨਾਂ ਦਾ ਦਬਦਬਾ ਸੀ ਜਿਸ ਲਈ ਕੇਸ ਖੁਰਦ ਬੁਰਦ ਕਰ ਦਿੱਤਾ ਜਾਂਦਾ ਸੀ। ਸ. ਕਪੂਰ ਸਿੰਘ ਦੇ ਰਾਜ ਕਾਲ ਵਿੱਚ ਜਦੋਂ ਇੱਕ ਨਿਹੰਗ ਸਿੰਘ ਗ੍ਰੰਥੀ ਦਾ ਕਤਲ ਕਰ ਕੇ ਲਾਸ਼ ਨਹਿਰ ਵਿੱਚ ਸੁੱਟ ਦਿੱਤੀ ਗਈ ਤਾਂ ਇਨ੍ਹਾਂ ਨੇ ਨਿਜੀ ਪੱਧਰ 'ਤੇ ਸਾਰੇ ਕੇਸ ਦੀ ਪੜਤਾਲ ਕੀਤੀ। ਪੜਤਾਲ ਸਮੇਂ ਇਹ ਤੱਥ ਉਭਰ ਕੇ ਸਾਹਮਣੇ ਆਇਆ ਕਿ ਅਜਿਹੇ ਸਾਰੇ ਕਤਲ 'ਆਹਲਾ' ਪਿੰਡ ਦੇ ਚੌਧਰੀ ਅਤੇ ਇੱਕ ਨਵਾਬ ਸਰ ਉਮਰ ਹਯਾਤ ਖ਼ਾਂ ਨੇ ਕਰਵਾਏ ਹਨ। ਮਾਤਹਿਤ ਹਾਕਮਾਂ ਨੇ ਪਹਿਲਾ ਜਤਨ ਇਹ ਕੀਤਾ ਕਿ ਇਹ ਕੇਸ ਸਰਗੋਧੇ ਜ਼ਿਲ੍ਹੇ ਦਾ ਸਾਬਤ

ਕਰ ਕੇ ਇਸ ਨੂੰ ਦਾਖ਼ਲ ਦਫ਼ਤਰ ਕਰ ਦਿੱਤਾ ਜਾਵੇ, ਪਰ ਠੋਸ ਗਵਾਹੀਆਂ ਮਿਲ ਜਾਣ ਕਾਰਨ ਉਹ ਅਜਿਹਾ ਨਾ ਕਰ ਸਕੇ। ਉਮਰ ਹਯਾਤ ਖ਼ਾਂ ਅੰਗਰੇਜ਼ ਸਰਕਾਰ ਦਾ ਅਜਿਹਾ ਥੰਮ੍ਹ ਸੀ ਜਿਸ ਦੇ ਸਾਹਮਣੇ ਵੱਡੇ-ਵੱਡੇ ਹਾਕਮ ਥਰ-ਥਰ ਕੰਬਦੇ ਸਨ ਪਰ ਸ. ਕਪੂਰ ਸਿੰਘ ਆਪਣੇ ਫ਼ੈਸਲੇ 'ਤੇ ਡੱਟ ਗਏ। ਨਵਾਬ ਨੇ ਸਿਆਣਪ ਵਰਤੀ ਕਿ ਉਹ ਆਪਣੇ 5-7 ਅੰਗ-ਰੱਖਿਅਕਾਂ ਸਮੇਤ ਸਿਰਦਾਰ ਸਾਹਿਬ ਦੇ ਬੰਗਲੇ ਉੱਤੇ ਮਿਲਣ ਆ ਗਿਆ ਅਤੇ ਇਸ ਕੇਸ ਨੂੰ ਬੰਦ ਕਰਨ ਦੀ ਧਮਕੀ ਦਿੱਤੀ। ਨਵਾਬ ਦੀ ਧਮਕੀ ਸੁਣ ਕੇ ਸ. ਕਪੂਰ ਸਿੰਘ ਵੀ ਜਲਾਲ ਵਿੱਚ ਆ ਗਏ ਅਤੇ ਗਰਜ ਕੇ ਕਿਹਾ ਕਿ "ਮੈਂ ਤੁਹਾਡੇ ਉੱਤੇ ਕਤਲ ਦੀ ਕਾਰਵਾਈ ਕਰਨ ਬਾਰੇ ਵਿਚਾਰ ਕਰ ਰਿਹਾ ਹਾਂ। ਇਸ ਲਈ ਜੇਕਰ ਇੱਕ ਘੰਟੇ ਦੇ ਅੰਦਰ ਅੰਦਰ ਤੁਸੀਂ ਮੇਰੇ ਜ਼ਿਲ੍ਹੇ ਗੁਜਰਾਤ ਤੋਂ ਬਾਹਰ ਨਾ ਗਏ ਤਾਂ ਮੈਂ ਤੁਹਾਨੂੰ ਏਥੇ ਹੀ ਗ੍ਰਿਫ਼ਤਾਰ ਕਰ ਲਵਾਂਗਾ।" ('ਸਾਚੀ ਸਾਖੀ', ਪੰਨਾ 14)

ਦੂਜੀ ਘਟਨਾ ਆਜ਼ਾਦੀ ਤੋਂ ਬਾਅਦ ਉਸ ਸਮੇਂ ਦੀ ਹੈ ਜਦੋਂ ਭਾਰਤ ਸਰਕਾਰ ਨੇ ਆਪ ਜੀ ਨੂੰ ਨੌਕਰੀ ਤੋਂ ਕੱਢ ਦਿੱਤਾ ਅਤੇ ਜਿਸ ਬਾਰੇ ਆਪ ਨੇ ਸੁਪਰੀਮ ਕੋਰਟ ਵਿੱਚ ਮੁਕੱਦਮਾ ਕੀਤਾ ਹੋਇਆ ਸੀ। ਇਸ ਸਮੇਂ ਆਪ ਜੀ ਦੇ ਇੱਕ ਮਿੱਤਰ ਜਨਾਬ ਰਫ਼ੀ ਅਹਿਮਦ ਕਿਦਵਾਈ, ਜੋ ਕੇਂਦਰੀ ਸਰਕਾਰ ਦੇ ਮੰਤਰੀ ਵੀ ਸਨ, ਨੇ ਸ. ਕਪੂਰ ਸਿੰਘ ਤੇ ਪੰਡਿਤ ਨਹਿਰੂ ਵਿਚਾਲੇ ਵਿਚੋਲਗੀ ਕਰਨ ਦਾ ਜਤਨ ਕੀਤਾ ਅਤੇ ਸਿਰਦਾਰ ਕਪੂਰ ਸਿੰਘ ਨੂੰ ਪੰਡਿਤ ਨਹਿਰੂ ਨਾਲ ਮਿਲਾਉਣ ਦੀ ਠਾਣੀ ਤਾਂ ਜੋ ਮਾਮਲਾ ਸੁਲਝਾਇਆ ਜਾ ਸਕੇ। ਸੰਭਵ ਹੈ ਅਜਿਹਾ ਹੋ ਜਾਣ ਨਾਲ ਸ਼ਾਇਦ ਮਾਮਲਾ ਸੁਲਝ ਵੀ ਜਾਂਦਾ। ਕਿਦਵਾਈ ਸਾਹਿਬ ਦਾ ਕਹਿਣਾ ਸੀ ਕਿ "ਭਾਈ ਸਾਹਿਬ, ਜੋ ਹੂਆ, ਸੋ ਹੋ ਚੁਕਾ, ਅਬ ਆਪ ਕੋ ਮੈਂ ਨਹਿਰੂ ਜੀ ਕੇ ਪਾਸ ਲੇ ਚਲਤਾ ਹੂੰ। ਸਬ ਕੁਛ ਠੀਕ ਹੋ ਜਾਏਗਾ।"

ਪਰ ਸ. ਕਪੂਰ ਸਿੰਘ ਨੇ ਆਪਣੇ ਸਵੈਮਾਨ ਨੂੰ ਕਾਇਮ ਰੱਖਦਿਆਂ ਜੋ ਉੱਤਰ ਦਿੱਤਾ, ਉਹ ਬੜਾ ਮਹੱਤਵਪੂਰਣ ਹੈ, "ਕਿਦਵਾਈ ਸਾਹਿਬ, ਮੇਰੇ ਖ਼ਿਲਾਫ਼ ਸਾਜ਼ਸ਼ੀ ਕਾਰਵਾਈ ਸ਼ੁਰੂ ਕਰਨੇ ਸੇ ਪਹਿਲੇ ਨਹਿਰੂ ਜੀ ਮੁਝੇ ਬੁਲਾਵਾ ਭੇਜਤੇ ਤੋ ਉਨਕਾ ਐਸਾ ਹੱਕ ਬਨਤਾ ਥਾ। ਮੈਂ ਸਰਕਾਰ ਕਾ ਨੌਕਰ ਥਾ। ਸ਼ਾਇਦ ਮੈਂ ਉਨਕੀ ਤਸੱਲੀ ਕਰ ਦੇਤਾ ਕਿ ਮੈਂ ਇਤਨਾ ਬੁਰਾ ਨਹੀਂ ਹੂੰ। ਲੇਕਿਨ ਅਬ ਮੈਂ ਉਨਕੇ ਪਾਸ ਕਿਸ ਲੀਏ ਜਾਊਂ, ਗਿੜਗਿੜਾਨੇ ਔਰ ਘੁਟਨੇ ਟੇਕਨੇ ਕੇ ਲੀਏ ? ਐਸਾ ਮੁਝ ਸੇ ਨਹੀਂ ਹੋਗਾ।" ('ਸਾਚੀ ਸਾਖੀ', ਪੰਨਾ 29)

ਪਰ ਇਸਦੇ ਉਲਟ ਸ. ਸਵਰਨ ਸਿੰਘ ਨੇ ਪੰਜਾਬ ਦੇ ਹੋਮ ਮਨਿਸਟਰ ਦੀ ਹੈਸੀਅਤ ਵਿੱਚ ਸਿੱਖਾਂ ਨੂੰ ਜਰਾਇਮ-ਪੇਸ਼ਾ ਕਰਾਰ ਦੇਣ ਵਾਲੇ ਸਰਕੂਲਰ ਬਾਰੇ ਸਹਿਮਤੀ ਪ੍ਰਗਟ ਕਰਨ ਸਮੇਂ ਜ਼ਰਾ ਜਿੰਨੀ ਝਿਜਕ ਨਹੀਂ ਦਿਖਾਈ। ਏਸੇ ਤਰ੍ਹਾਂ ਦੇ ਇੱਕ ਸਰਕੂਲਰ ਵਿਰੁੱਧ ਇੱਕ ਫ਼ੌਜੀ ਅਫ਼ਸਰ ਮੇਜਰ ਗਿਆਨ ਸਿੰਘ ਦਾ ਮਾਮਲਾ 1954-55 ਦੇ ਸਮੇਂ ਸ. ਹੁਕਮ ਸਿੰਘ ਜੀ ਨੇ ਅਕਾਲੀ ਐਮ. ਪੀ. ਦੀ ਹੈਸੀਅਤ ਵਿੱਚ ਧਿਆਨ ਦਿਵਾਊ (Call Attention) ਮਤੇ ਦੇ ਰੂਪ ਵਿੱਚ ਪਾਰਲੀਮੈਂਟ ਵਿੱਚ ਪੇਸ਼

ਕੀਤਾ ਜਿਸ 'ਤੇ ਪਾਰਲੀਮੈਂਟ ਦੇ ਬਹੁਤੇ ਮੈਂਬਰ ਉਤੇਜਿਤ ਹੋ ਗਏ, ਪਰ ਸ. ਹੁਕਮ ਸਿੰਘ ਨੇ ਲੋਕ ਸਭਾ ਦੀ ਡਿਪਟੀ ਸਪੀਕਰੀ ਮਿਲ ਜਾਣ 'ਤੇ ਇਹ ਮਤਾ ਹੀ ਵਾਪਸ ਲੈ ਲਿਆ।

ਸਿੱਖ ਪੰਥ ਦੀ ਅਜੋਕੇ ਸਮੇਂ ਸਭ ਤੋਂ ਵੱਡੀ ਤ੍ਰਾਸਦੀ ਇਹ ਹੈ ਕਿ ਅੱਜ ਅਸਾਨੂੰ ਸਿੱਖੀ ਅਕਾਸ਼ ਮੰਡਲ ਵਿੱਚੋਂ ਕੋਈ ਅਜਿਹਾ ਧ੍ਰੂ ਤਾਰਾ ਨਜ਼ਰ ਨਹੀਂ ਆਉਂਦਾ ਜਿਸ ਨੂੰ ਸਿੱਖ ਨੌਜਵਾਨ ਪੀੜ੍ਹੀ, ਆਪਣਾ ਆਦਰਸ਼ ਰੋਲ-ਮੌਡਲ ਬਣਾ ਸਕੇ। ਇਹ ਇੱਕ ਗੰਭੀਰ ਸਮੱਸਿਆ ਹੈ ਜਿਸ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ।

ਬਲਕਿ ਹੁਣ ਤਾਂ ਇਹ ਪ੍ਰਸ਼ਨ ਮੂੰਹੋਂ-ਮੂੰਹੀਂ ਕੀਤਾ ਜਾ ਰਿਹਾ ਹੈ ਕਿ ਇਤਨੇ ਜਸ਼ਨ ਮਨਾਉਣ ਦੇ ਬਾਵਜੂਦ ਕੀ ਸਿੱਖੀ ਸਰੂਪ ਸੁਰੱਖਿਅਤ ਰਹੇਗਾ ਵੀ ਜਾਂ ਨਹੀਂ ? ਜਿਸ ਤਰ੍ਹਾਂ ਦੀ ਖ਼ਾਨਾ ਜੰਗੀ ਅਕਾਲੀਆਂ ਵਿੱਚ ਚੱਲ ਰਹੀ ਹੈ, ਸ਼੍ਰੋਮਣੀ ਕਮੇਟੀ ਦੀ ਕਾਰਜ-ਪ੍ਰਣਾਲੀ ਉੱਤੇ ਉਂਗਲਾਂ ਉਠ ਰਹੀਆਂ ਹਨ, ਸਿਆਸੀ ਤੇ ਧਾਰਮਿਕ ਆਗੂਆਂ ਦਾ ਕਿਰਦਾਰ ਪ੍ਰਸ਼ਨ-ਚਿੰਨ੍ਹ ਹੇਠ ਆਇਆ ਹੋਇਆ ਹੈ, ਅਜਿਹੀ ਸਥਿਤੀ ਨੇ ਸਿੱਖੀ ਦੇ ਭਵਿੱਖ ਉੱਤੇ ਪ੍ਰਸ਼ਨ-ਚਿੰਨ੍ਹ ਲਗਾ ਦਿੱਤਾ ਹੈ। ਗੁਰੂ ਨਾਨਕ ਸਾਹਿਬ ਦੇ ਸਮਕਾਲੀ ਸਮਾਜ ਦੀ ਹਾਲਤ ਵੀ ਬੜੀ ਤਰਸਯੋਗ ਸੀ ਅਤੇ ਉਸ ਸਮੇਂ ਵੀ ਇਨਸਾਨੀ ਕਿਰਦਾਰ ਪ੍ਰਸ਼ਨ-ਚਿੰਨ੍ਹ ਹੇਠ ਆਇਆ ਹੋਇਆ ਸੀ। ਸਵਾਲ ਉਸ ਸਮੇਂ ਵੀ ਹਿੰਦੂ ਜਾਂ ਮੁਸਲਮਾਨ ਦਾ ਨਹੀਂ ਸੀ, ਸਗੋਂ ਸਮੱਸਿਆ ਦੋਨਾਂ ਵਿੱਚੋਂ ਇਨਸਾਨੀ ਕਦਰਾਂ-ਕੀਮਤਾਂ ਦੀ ਗ਼ੈਰ-ਹਾਜ਼ਰੀ ਸੀ। ਏਸੇ ਲਈ ਗੁਰੂ ਨਾਨਕ ਸਾਹਿਬ ਦੇ ਬੋਲ ਸਨ—"ਸੁਭਿ ਅਮਲਾ ਬਾਝਹੁ ਦੋਨੋ ਰੋਈ"। ਅੱਜ ਵੀ ਸਿੱਖਾਂ ਵਿੱਚੋਂ ਇਨਸਾਨੀ ਕਿਰਦਾਰ ਅਲੋਪ ਹੋ ਰਿਹਾ ਹੈ, ਖ਼ਾਸ ਤੌਰ 'ਤੇ ਆਗੂ ਲੋਕਾਂ ਦੇ ਕਿਰਦਾਰ ਦਾ ਗ੍ਰਾਫ਼ ਤਾਂ ਦਿਨੋ-ਦਿਨ ਹੇਠਾਂ ਵੱਲ ਆ ਰਿਹਾ ਹੈ ਜੋ ਸਿੱਖੀ ਦੇ ਰੌਸ਼ਨ ਭਵਿੱਖ ਲਈ ਰੁਕਾਵਟ ਬਣ ਸਕਦਾ ਹੈ।

ਸਿੱਖੀ ਸਰੂਪ ਦੇ ਰੌਸ਼ਨ ਭਵਿੱਖ ਬਾਰੇ ਨਿਕਾਸ ਤੇ ਵਿਕਾਸ ਸੁੱਚੇ ਇਖ਼ਲਾਕ, ਨਿਸਚੇ ਅਤੇ ਕੁਰਬਾਨੀ ਵਿੱਚੋਂ ਹੋਇਆ ਹੈ। ਇਸ ਪ੍ਰਸੰਗ ਵਿੱਚ ਪੰਥ ਦਰਦੀਆਂ ਨੂੰ, ਸਿੱਖ ਪਰੰਪਰਾਵਾਂ ਨੂੰ ਬਲਵਾਨ ਬਣਾਉਣ ਦੀ ਲੋੜ ਹੈ। ਇਸ ਕਾਰਜ ਲਈ ਕੌਮ ਨੂੰ ਸ. ਕਪੂਰ ਸਿੰਘ ਜੀ ਦੀ ਉਸ ਜੀਵਨ-ਸ਼ੈਲੀ ਨੂੰ ਰੋਲ-ਮਾਡਲ ਬਣਾਉਣਾ ਪਵੇਗਾ ਜੋ ਹੱਕ-ਸੱਚ ਦੀ ਆਵਾਜ਼ ਬੁਲੰਦ ਕਰਨ ਸਮੇਂ ਭੈ-ਮੁਕਤ ਰਹਿੰਦੀ ਸੀ ਅਤੇ ਗੁਰਬਾਣੀ ਦੇ ਮੁੱਢਲੇ ਸਿਧਾਂਤਾਂ ਦੀ ਪੂਰਤੀ ਹਿੱਤ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਹਿੱਤ ਸਦਾ ਤਤਪਰ ਰਹਿੰਦਿਆਂ ਸੱਚ 'ਤੇ ਪਹਿਰਾ ਦਿੰਦੀ ਸੀ।

•

# ਸਿਰਦਾਰ ਕਪੂਰ ਸਿੰਘ ਦੀ ਸਾਹਿੱਤਕ ਦੇਣ

*ਡਾ. ਮੇਘਾ ਸਿੰਘ**

ਆਧੁਨਿਕ ਪੰਜਾਬੀ ਸਾਹਿੱਤ ਵਿੱਚ ਸ. ਕਪੂਰ ਸਿੰਘ ਦਾ ਇੱਕ ਨਿਵੇਕਲਾ ਸਥਾਨ ਹੈ। ਉਨ੍ਹਾਂ ਨੇ ਸਾਹਿੱਤਕ ਪੱਖ ਤੋਂ ਭਾਵੇਂ ਬਹੁਤ ਥੋੜ੍ਹਾ ਲਿਖਿਆ ਹੈ ਪਰੰਤੂ ਜੋ ਲਿਖਿਆ ਹੈ, ਉਹ ਹੋਰਨਾਂ ਤੋਂ ਪਰ੍ਹੇ ਹਟ ਕੇ ਵੱਖਰਾ, ਵਿਲੱਖਣ ਤੇ ਖੋਜ ਭਰਪੂਰ ਲਿਖਿਆ ਹੈ। ਹਸ਼ੀਸ਼ ਉਨ੍ਹਾਂ ਦਾ ਇੱਕੋ ਇੱਕ ਕਾਵਿ-ਸੰਗ੍ਰਹਿ ਹੈ ਜੋ ਮੁਕਤ ਛੰਦ ਵਿੱਚ ਵਿਸ਼ਵ ਸਾਹਿੱਤ ਦਾ ਗਿਆਨ ਰੱਖਣ ਵਾਲੇ ਸ. ਕਪੂਰ ਸਿੰਘ ਦੀ ਮੌਲਿਕ ਬੌਧਿਕ ਕਾਵਿ ਕਿਰਤ ਹੈ। ਉਨ੍ਹਾਂ ਦੀ ਕਵਿਤਾ ਨੂੰ ਸਮਝਣ ਤੇ ਮਾਨਣ ਲਈ ਉਨ੍ਹਾਂ ਦੇ ਪੱਧਰ ਦਾ ਅਤੇ ਅਧਿਆਤਮਿਕ ਰਮਜ਼ ਦਾ ਪਾਂਧੀ ਹੋਣਾ ਅਵੱਸ਼ਕ ਹੈ। ਇਹ ਪੰਜਾਬੀ ਕਾਵਿ ਦੀ ਅਨੂਠੀ ਪ੍ਰਾਪਤੀ ਹੈ।

ਸਿਰਦਾਰ ਸਾਹਿਬ ਦੀ ਜ਼ਿਆਦਾ ਦੇਣ ਉਨ੍ਹਾਂ ਦੀ ਇਤਿਹਾਸਕ ਰਚਨਾ, ਧਾਰਮਿਕ ਖੋਜ-ਨਿਬੰਧ ਅਤੇ ਰਾਜਸੀ ਵਰਤਾਰੇ ਸੰਬੰਧੀ ਲਿਖਿਆ ਮੁੱਲਵਾਨ ਸਾਹਿੱਤ ਹੈ। 'ਪ੍ਰਾਸ਼ਰ ਪ੍ਰਸ਼ਨ (The Baisakhi of Guru Gobind Singh), ਗੁਰੂ ਨਾਨਕ ਦੀ ਪਦ ਪਦਵੀ, ਕਿੱਸਾ ਬੀਬੀ ਰੂਪ ਕੌਰ ਅਤੇ ਸਾਚੀ ਸਾਖੀ' ਰਚਨਾਵਾਂ ਇਸ ਕੋਟੀ ਵਿੱਚ ਆਉਂਦੀਆਂ ਸ. ਕਪੂਰ ਸਿੰਘ ਜੀ ਦੀਆਂ ਪ੍ਰਸਿੱਧੀ ਪ੍ਰਾਪਤ ਕਰ ਚੁੱਕੀਆਂ ਪੁਸਤਕਾਂ ਹਨ। ਉਨ੍ਹਾਂ ਦਾ ਇਹ ਸਾਰਾ ਸਾਹਿੱਤ ਹਵਾਲਾ ਦੇਣ ਯੋਗ ਤੇ ਦਲੀਲ ਯੁਕਤ ਹੈ। ਇਨ੍ਹਾਂ ਨੂੰ ਪੜ੍ਹ ਕੇ ਉਨ੍ਹਾਂ ਦੀ ਬੁੱਧੀਮਤਾ ਦੀ ਦਾਦ ਦੇਣੀ ਬਣਦੀ ਹੈ। ਆਪਣੀ ਅਕੱਟ ਤਰਕ ਦੇ ਆਧਾਰ 'ਤੇ ਕਹੀ ਗੱਲ ਉਹ ਪਾਠਕ ਨੂੰ ਮਨਵਾਉਣ ਵਿੱਚ ਸਫਲ ਰਹਿੰਦੇ ਹਨ।

ਸਿਰਦਾਰ ਕਪੂਰ ਸਿੰਘ ਜੀ ਦਾ ਇੱਕ ਹੋਰ ਮੀਰੀ ਗੁਣ ਉਨ੍ਹਾਂ ਦਾ ਬਹੁ-ਭਾਸ਼ਾਈ ਗਿਆਨ ਅਤੇ ਵਿਸ਼ਵ ਪ੍ਰਸਿੱਧ ਸਾਹਿੱਤ ਦੀ ਜਾਣਕਾਰੀ ਹੋਣਾ ਵੀ ਹੈ। ਫ਼ਾਰਸੀ, ਅੰਗਰੇਜ਼ੀ ਅਤੇ ਸੰਸਕ੍ਰਿਤ ਭਾਸ਼ਾਵਾਂ ਉੱਤੇ ਉਨ੍ਹਾਂ ਦੀ ਪਕੜ ਪੰਜਾਬੀ ਜਿਤਨੀ ਹੀ ਹੈ। ਉਨ੍ਹਾਂ ਦਾ ਕੁਝ ਸਾਹਿੱਤ ਤਾਂ ਮੂਲ ਰੂਪ ਵਿੱਚ ਅੰਗਰੇਜ਼ੀ ਵਿੱਚ ਹੀ ਹੈ ਜੋ ਪੰਜਾਬੀ ਵਿੱਚ ਉਲਥਾ ਕੀਤਾ ਗਿਆ ਹੈ ਜਾਂ ਹੋਣਾ ਅਜੇ ਬਾਕੀ ਹੈ। ਵਿਸ਼ਵ ਬ੍ਰਹਿਮੰਡੀ ਸੋਚ ਦੇ ਧਾਰਨੀ ਹੋ ਕੇ ਵੀ ਉਹ ਗੁਰਮਤਿ, ਖ਼ਾਲਸਈ ਤੇ ਪੰਜਾਬੀਅਤ ਵਾਲੀ ਸੋਚ ਨੂੰ ਸਰਬੱਤ ਦੇ ਭਲੇ ਵਾਲੀ ਐਲਾਨਦੇ ਹੋਏ, ਡੰਕੇ ਦੀ ਚੋਟ ਨਾਲ ਇਸ ਦਾ ਸਮਰਥਨ

* ਡਿਪਟੀ ਡਾਇਰੈਕਟਰ, ਲੋਕ ਸੰਪਰਕ ਵਿਭਾਗ, ਚੰਡੀਗੜ੍ਹ, ਪੰਜਾਬ।

ਕਰਦੇ ਸਨ। ਇਸ ਸੰਬੰਧੀ ਉਹ ਨਾ ਕਦੇ ਕਿਸੇ ਲਾਲਚ ਵਿੱਚ ਆਏ ਤੇ ਨਾ ਹੀ ਰਾਜਸੀ ਸੱਤਾ ਨਾਲ ਸੁਰ ਮਿਲਾ ਸਕੇ।

ਆਪਣੇ ਸਮਕਾਲੀ ਪ੍ਰੋ: ਪੂਰਨ ਸਿੰਘ ਵਾਂਗ ਉਹ ਬਹੁਤ ਘੱਟ ਵਾਰਤਕ ਲਿਖ ਕੇ ਵੀ ਪੰਜਾਬੀ ਵਾਰਤਕ ਨੂੰ ਵਿਸ਼ੇਸ਼ ਦੇਣ ਦੇ ਕੇ ਜਾਣ ਵਾਲਿਆਂ ਵਿੱਚ ਹਨ। ਐਮ. ਏ. ਪੰਜਾਬੀ ਦੀ ਪ੍ਰੀਖਿਆ ਦੇ ਪਾਠ ਕ੍ਰਮ ਦੇ ਹਿੱਸੇ ਵਜੋਂ ਉਨ੍ਹਾਂ ਦੀ ਵਾਰਤਕ ਪੜ੍ਹਨ ਉਪਰੰਤ ਇੱਕ ਪੰਜਾਬੀ ਸਮਾਲੋਚਕ ਨੇ ਉਨ੍ਹਾਂ ਨੂੰ 'ਗੱਦਪਤੀ' ਦੀ ਸਨਮਾਨਿਤ ਉਪਾਧੀ ਪ੍ਰਦਾਨ ਕੀਤੀ ਹੈ। ਡਾ. ਮੋਹਨ ਸਿੰਘ ਦੀਵਾਨਾ ਦੇ ਸਮਕਾਲੀ ਹੁੰਦੇ ਹੋਏ, ਉਹ ਫ਼ਾਰਸੀ ਸੰਸਕ੍ਰਿਤ ਤੇ ਅੰਗਰੇਜ਼ੀ ਭਾਸ਼ਾਵਾਂ ਦੇ ਨਿਪੁੰਨ ਸਕਾਲਰ ਸਨ। ਪ੍ਰਿੰ. ਤੇਜਾ ਸਿੰਘ ਜਿੰਨੀ ਸਾਦੀ ਦੇ ਸਰਲ ਵਾਕ-ਬਣਤਰ ਵਾਲੀ ਵਾਰਤਕ ਭਾਵੇਂ ਉਨ੍ਹਾਂ ਦੀ ਨਹੀਂ ਹੈ, ਪਰੰਤੂ ਪੇਚੀਦਾ ਵਿਸ਼ਿਆਂ 'ਤੇ ਸਰਲ ਹਵਾਲੇ ਭਰਪੂਰ ਪ੍ਰਮਾਣਯੁਕਤ ਨਿਵੇਕਲੀ ਸ਼ੈਲੀ ਵਾਲੀ ਵਾਰਤਕ ਰਚਣ ਦਾ ਉਨ੍ਹਾਂ ਨੂੰ ਹੀ ਸ਼ਰਫ਼ ਹਾਸਿਲ ਹੋਇਆ ਹੈ।

ਸਿਰਦਾਰ ਸਾਹਿਬ ਦੀਆਂ ਪੰਜਾਬੀ ਵਿੱਚ ਤਿੰਨ ਵਾਰਤਕ ਪੁਸਤਕਾਂ ਨਿਰੋਲ ਸਾਹਿੱਤਕ ਕਿਰਤਾਂ ਹਨ। ਇਨ੍ਹਾਂ ਵਿੱਚੋਂ 'ਸਪਤ ਸ੍ਰਿੰਗ' ਵਿੱਚ ਸੱਤ ਚੋਟੀ ਦੇ ਮਹਾਂ ਪੁਰਖਾਂ ਦੇ ਜੀਵਨ-ਚਰਿੱਤਰ ਹਨ ਜੋ ਅੱਜ ਵੀ ਸੇਧ ਦੇਣ ਵਾਲੇ ਅਤੇ ਚਾਨਣ ਮੁਨਾਰੇ ਹਨ। 'ਪੁੰਦ੍ਰੀਕ' ਉਨ੍ਹਾਂ ਦੇ ਸਾਂਸਕ੍ਰਿਤਕ ਨਿਬੰਧਾਂ ਦੀ ਉੱਚ ਕੋਟੀ ਦੀ ਪੁਸਤਕ ਹੈ ਜਦੋਂ ਕਿ 'ਬਹੁ-ਵਿਸਤਾਰ' ਉਨ੍ਹਾਂ ਦੀ ਧਾਰਮਿਕ ਅਤੇ ਇਤਿਹਾਸਕ ਨਿਬੰਧਾਂ ਵਿੱਚ ਰਚੀ ਵਾਰਤਕ ਦੀ ਪੁਸਤਕ ਹੈ। ਆਪਣੇ ਮੌਲਿਕ, ਬੌਧਿਕ ਅੰਦਾਜ਼ ਵਿੱਚ ਵਿਕੋਲਿਤਰੇ ਵਿਭਿੰਨ ਵਿਸ਼ਿਆਂ 'ਤੇ ਉਨ੍ਹਾਂ ਦੀ ਚੱਲੀ ਕਲਮ ਪਾਠਕ ਦੀਆਂ ਗਿਆਨ ਚਕਸ਼ੂ ਚੁੰਧਿਆ ਧਰਦੀਆਂ ਹਨ। ਲਿੱਪੀ ਤੇ ਭਾਸ਼ਾ ਦੀ ਉਤਪਤੀ ਬਾਰੇ ਖੋਜ ਭਰਪੂਰ ਨਿਬੰਧ 'ਹੇਅਰੋਗਲਿਫ' ਇਸ ਦੀ ਠੀਕ ਉਦਾਹਰਣ ਹੈ। ਦੂਜੇ ਪਾਸੇ ਇਸ ਦੇ ਐਨ ਉਲਟ 'ਪੰਜਾਬ ਦੇ ਲੋਕ-ਗੀਤ' ਇੱਕ ਆਮ ਵਿਸ਼ੇ 'ਤੇ ਰਚਿਤ ਪੰਜਾਬੀ ਸਭਿਆਚਾਰ ਦੀਆਂ ਪਰਤਾਂ ਦਾ ਮੰਥਨ ਕਰਦਾ ਵਾਰਤਕ ਨਮੂਨਾ ਹੈ ਜੋ ਪਾਠਕ ਨੂੰ ਰਸ ਬਿਭੋਰ ਕਰਦਾ ਉੱਚ ਪਾਏ ਦੇ ਪੰਜਾਬੀ ਗੁਣਾਂ 'ਤੇ ਝਾਤ ਪੁਆਉਂਦਾ ਹੈ। 'ਬਿਖ ਮਹਿ ਅਮ੍ਰਿਤ' ਇੱਕ ਹੋਰ ਅਨੂਠਾ, ਭਾਵਾਂ ਨਾਲ ਓਤਪ੍ਰੋਤ ਨਿਬੰਧ ਹੈ। ਸਿਰਦਾਰ ਜੀ ਦੀ ਵਾਰਤਕ ਪ੍ਰਭਾਵਮਈ ਹੈ। ਵਿਭਿੰਨ ਭਾਸ਼ਾਵਾਂ ਦੇ ਪ੍ਰਸਿੱਧ ਗ੍ਰੰਥਾਂ ਅਤੇ ਮਹਾਨ ਕਵੀਆਂ ਦੇ ਸ਼ਿਅਰ ਅਰਥਾਂ ਸਮੇਤ ਮੂਲ ਰੂਪ ਵਿੱਚ ਪੜ੍ਹ ਕੇ ਪਾਠਕ ਦਾ ਗਿਆਨ ਵੀ ਵਿਸ਼ਾਲ ਹੁੰਦਾ ਹੈ ਅਤੇ ਸੰਕੀਰਣਤਾ ਤਜ ਉਹ ਵਿਸ਼ਾਲ ਦਾਇਰੇ ਦਾ ਮਾਲਕ ਵੀ ਬਣਦਾ ਹੈ।

ਸਿਰਦਾਰ ਕਪੂਰ ਸਿੰਘ ਜੀ ਦੀ ਸਮੁੱਚੀ ਰਚਨਾ ਦਾ ਅਧਿਐਨ ਕਰਨ ਉਪਰੰਤ ਨਿਸਚੇ ਹੀ ਇਹ ਕਿਹਾ ਜਾ ਸਕਦਾ ਹੈ ਕਿ ਉਹ ਪੰਜਾਬੀਅਤ ਅਤੇ ਗੁਰਮਤਿ ਨੂੰ ਪ੍ਰਣਾਏ ਹੋਏ ਅਸੀਮ ਬੁੱਧੀ ਦੇ ਸਵਾਮੀ ਸਨ। ਇਹ ਕੁਝ ਕੁ ਕਿਰਤਾਂ ਤਾਂ ਉਨ੍ਹਾਂ ਦੀ ਦਿਮਾਗ਼ੀ ਜਲ ਦਾ ਝਲਕਾਰਾ ਮਾਤਰ ਹਨ। ਉਹ ਇੱਕੋ ਸਮੇਂ ਪ੍ਰਬੰਧਕੀ ਯੋਗਤਾ ਆਈ. ਸੀ. ਐਸ. ਪਾਸ ਕਰ ਕੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰ ਵਜੋਂ ਡਿਊਟੀ ਕਰਦੇ ਰਹੇ। ਜ਼ਮੀਰ ਦੀ ਆਵਾਜ਼ 'ਤੇ ਲੱਤ ਮਾਰ ਬਾਹਰ ਆ ਗਏ। ਭਾਰਤ ਦੀ ਪਾਰਲੀਮੈਂਟ ਵਿੱਚ ਲੁਧਿਆਣੇ ਜਿਹੇ ਸੈਂਟਰਲ ਜ਼ਿਲ੍ਹੇ ਤੋਂ ਪੰਜਾਬ ਦੇ ਨਿਡਰ ਬੁਲਾਰੇ ਬਣ

ਪ੍ਰਤੀਨਿਧਤਾ ਕੀਤੀ। ਪੰਜਾਬ ਵਿਧਾਨ ਸਭਾ ਵਿੱਚ ਬੇਬਾਕ ਤੇ ਸਫਲ ਵਿਧਾਇਕ ਵਜੋਂ ਸਾਖ ਕਾਇਮ ਰੱਖੀ। ਲੋਭ ਲਾਲਚਾਂ, ਬੇਈਮਾਨੀਆਂ ਤੋਂ ਨਿਰਲੇਪ ਰਹਿੰਦਿਆਂ ਆਪ ਨੇ ਜੱਦੀ ਸ਼ਹਿਰ ਦੇ ਸਾਧਾਰਨ ਘਰ ਜਗਰਾਉਂ ਵਿਖੇ ਅੰਤਿਮ ਸੁਆਸਾਂ ਤੱਕ ਗੁਜ਼ਾਰੇ। ਪੰਜਾਬ ਦੇ ਧਾਰਮਿਕ, ਰਾਜਸੀ, ਇਤਿਹਾਸਕ ਅਤੇ ਸਾਹਿੱਤਕ ਮੰਚ ਦੇ ਇੱਕੋ ਵੇਲੇ ਧੜੱਲੇਦਾਰ, ਦਲੇਰ, ਬੇਬਾਕ ਤੇ ਬੇਜੋੜ ਬੁੱਧੀਜੀਵੀ ਸਕਾਲਰ ਰਹਿਣ ਦਾ ਮਾਣ ਪ੍ਰਾਪਤ ਸੀ, ਅਕਾਲ ਤਖ਼ਤ ਸਾਹਿਬ ਤੋਂ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਦਾ ਸਨਮਾਨ ਪ੍ਰਾਪਤ ਕਰਨ ਵਾਲੇ ਉਹ ਪ੍ਰਿਥਮ ਵਿਦਵਾਨ ਸਨ। ਉਨ੍ਹਾਂ ਦੇ ਕੱਢੇ ਇਤਿਹਾਸਕ ਸਿੱਟੇ ਤੇ ਨਿਰਣੇ ਚਰਚਾ ਦੇ ਵਿਸ਼ਾ ਬਣਦੇ ਰਹੇ ਅਤੇ ਦੂਰਗਾਮੀ ਪ੍ਰਭਾਵ ਛੱਡਣ ਵਾਲੇ ਹਨ। ਪੰਜਾਬੀ ਵਾਰਤਕ ਤੇ ਖੋਜ ਦੇ ਖੇਤਰ ਵਿੱਚ ਉਨ੍ਹਾਂ ਦੀ ਦੇਣ ਸਦਕਾ ਉਨ੍ਹਾਂ ਦਾ ਨਾਮ ਹਮੇਸ਼ਾ ਮਾਣ ਨਾਲ ਲਿਆ ਜਾਂਦਾ ਰਹੇਗਾ।

•

# ਇੱਕ ਫ਼ਿਲਾਸਫ਼ਰ ਦਾ ਸ਼ਬਦ-ਚਿੱਤਰ

*ਐਡੀਟਰ, ਸਿੱਖ ਰਿਵਿਊ, ਅਗਸਤ 1992*

ਸਿਰਦਾਰ ਕਪੂਰ ਸਿੰਘ ਦੇ ਚਰਿੱਤਰ ਵਿੱਚ ਮੁੱਢ ਤੋਂ ਹੀ ਗ੍ਰੀਕ ਟ੍ਰੈਜਿਡੀ ਦੇ ਅੰਸ਼ ਮੌਜੂਦ ਸਨ, ਭਾਵ ਉੱਚ-ਪਾਏ 'ਤੇ ਪੁੱਜ ਕੇ ਫਿਰ ਖ਼ੁਆਰ ਹੋਣਾ। ਆਪ ਇੱਕ ਪ੍ਰਤਿਭਾਸ਼ੀਲ ਅਤੇ ਹਰ ਤਰ੍ਹਾਂ ਨਿਪੁੰਨ ਬੁੱਧੀਮਾਨ ਵਿਅਕਤੀ ਸਨ, ਜਦੋਂ ਕਿ ਉਨ੍ਹਾਂ ਦੇ ਪ੍ਰਸ਼ੰਸਕਾਂ ਦੀ ਭਾਵੇਂ ਬਹੁਤ ਵੱਡੀ ਗਿਣਤੀ ਹੁੰਦਿਆਂ ਹੋਇਆਂ ਭੀ ਕਿਸੇ ਵਿਰਲੇ ਨੇ 1947 ਤੇ ਮਗਰੋਂ ਉਨ੍ਹਾਂ ਦੇ ਜੀਵਨ ਵਿੱਚ ਆਈਆਂ ਔਕੜਾਂ ਸਮੇਂ, ਉਨ੍ਹਾਂ ਦੇ ਵਿਚਾਰਾਂ ਦੀ ਕਦਰ ਕੀਤੀ ਹੋਵੇ।

ਆਪ ਦਾ ਜਨਮ ਦਰਮਿਆਨੇ ਦਰਜੇ ਦੇ ਖ਼ੁਸ਼ਹਾਲ ਜ਼ਿਮੀਂਦਾਰ ਪਰਿਵਾਰ ਵਿਖੇ ਮਹਾਂ-ਪੰਜਾਬ ਦੇ ਲਾਇਲਪੁਰ ਦੇ ਪੇਂਡੂ ਇਲਾਕੇ ਵਿੱਚ 2 ਮਾਰਚ ਸੰਨ 1909 ਨੂੰ ਹੋਇਆ। ਉਭਰਦੇ ਗੱਭਰੂ ਸ. ਕਪੂਰ ਸਿੰਘ ਨੇ ਅਸਾਧਾਰਨ ਬਾਲ-ਪ੍ਰੌੜ੍ਹਤਾ ਦਾ ਪਰਿਚਯ ਸਕੂਲ ਪੱਧਰ 'ਤੇ ਦਿੱਤਾ। ਫਿਰ ਲਾਹੌਰ ਦੇ ਪ੍ਰਸਿੱਧ ਸਰਕਾਰੀ ਕਾਲਜ ਤੋਂ ਆਪ ਨੇ 1931 ਵਿੱਚ ਐਮ. ਏ. ਫ਼ਿਲਾਸਫ਼ੀ ਦੀ ਡਿਗਰੀ ਪ੍ਰਾਪਤ ਕੀਤੀ। ਉੱਚ-ਪਾਏ ਦੇ ਵਿਅਕਤਿਤਵ ਨੇ ਆਪ ਨੂੰ ਇੰਗਲੈਂਡ ਦੀ ਕੈਂਬ੍ਰਿਜ ਯੂਨੀਵਰਸਿਟੀ ਵਿਖੇ ਦੋ ਸਾਲ ਪੜ੍ਹਾਈ ਕਰਨ ਲਈ ਉਤਸ਼ਾਹਤ ਕੀਤਾ। ਉਨ੍ਹਾਂ ਨੇ ਕੈਂਬ੍ਰਿਜ ਤੋਂ ਆਨਰਜ਼ ਦੀ ਡਿਗਰੀ ਪ੍ਰਾਪਤ ਕੀਤੀ। ਇਉਂ ਉਹ 1934 ਵਿੱਚ ਕਾਫ਼ੀ ਕਠਿਨ ਮੁਕਾਬਲੇ ਵਾਲੀ ਪ੍ਰੀਖਿਆ ਵਿੱਚੋਂ ਕਾਮਯਾਬ ਹੋਏ ਅਤੇ ਆਪ ਨੂੰ ਭਾਰਤ ਵਿੱਚ 1934 ਵਿੱਚ ਹੀ ਬਤੌਰ ਆਈ. ਸੀ. ਐਸ. ਨਿਯੁਕਤ ਹੋਣ ਦਾ ਮਾਣ ਪ੍ਰਾਪਤ ਹੋਇਆ। ਇਸ ਤੋਂ ਪਹਿਲਾਂ ਉਨ੍ਹਾਂ ਨੇ ਫ਼ਿਲਾਸਫ਼ੀ, ਕਲਾਸੀਕਲ ਭਾਸ਼ਾਵਾਂ—ਸੰਸਕ੍ਰਿਤ, ਲਾਤਨੀ, ਅਰਬੀ ਅਤੇ ਫ਼ਾਰਸੀ—ਉਪਰ ਉੱਚ ਪੱਧਰੀ ਮੁਹਾਰਤ ਵੀ ਪ੍ਰਾਪਤ ਕਰ ਲਈ ਸੀ।

ਪਿਛੋਕੜ ਦੇ ਸੰਦਰਭ ਵਿੱਚ ਇੱਕ ਵਿਵਾਦਤ ਵਿਚਾਰ ਗੋਚਰਾ ਪ੍ਰਸ਼ਨ ਹੈ : ਕੀ ਬਤੌਰ ਆਈ. ਸੀ. ਐਸ. 60 ਸਾਲ ਦੀ ਉਮਰ ਤਕ ਨੌਕਰੀ ਕਰ ਕੇ ਰਿਟਾਇਰ ਹੋਣਾ ਕੌਮ ਲਈ ਜ਼ਿਆਦਾ ਲਾਹੇਵੰਦ ਹੁੰਦਾ ਜਾਂ ਦੇਸ਼ ਆਜ਼ਾਦ ਹੋਣ ਤੋਂ ਮਗਰੋਂ, ਜਿਸ ਤਰ੍ਹਾਂ ਸਿਆਸੀ ਲੀਡਰਾਂ ਅਤੇ ਆਈ. ਸੀ. ਐਸ. ਦੀ ਗਰਮ ਜੁੰਡਲੀ ਨੇ ਉਨ੍ਹਾਂ ਨੂੰ ਬੇਇੱਜ਼ਤ ਕਰ ਕੇ ਨੌਕਰੀ ਤੋਂ ਬਰਖ਼ਾਸਤ ਕਰਾਇਆ ? ਕਿਉਂਕਿ ਆਪ ਨੇ ਇਨ੍ਹਾਂ ਸਿਆਸੀ ਲੀਡਰਾਂ ਦੀਆਂ ਸਿੱਖ-ਵਿਰੋਧੀ ਚਾਲਾਂ ਦੀ ਸਦਾ ਭਾਂਡਾ ਫੋੜਨ ਦੀ ਕਾਰਵਾਈ ਕੀਤੀ ਅਤੇ ਇਹ ਲੀਡਰ ਆਜ਼ਾਦੀ ਮਿਲਣ ਤੋ ਪਹਿਲਾਂ ਭੀ ਸਿਰਦਾਰ ਸਾਹਿਬ ਦੇ ਆਜ਼ਾਦ ਖ਼ਿਆਲਾਂ ਅਤੇ ਉਦਾਰਚਿਤ ਵਤੀਰੇ ਨੂੰ ਪਸੰਦ ਨਹੀਂ ਸੀ ਕਰਦੇ। 1947 ਤੋਂ ਮਗਰੋਂ

ਇਸ ਲਈ ਇਨ੍ਹਾਂ ਦੇ ਖ਼ਿਲਾਫ਼ ਹੋ ਗਏ। ਜ਼ਰਾ ਵਿਚਾਰ ਕਰੋ, ਅੰਗਰੇਜ਼ੀ ਸ਼ਾਸਨ ਦਾ ਆਈ. ਸੀ. ਐਸ. ਅਫ਼ਸਰ ਸਾਰੇ ਦਫ਼ਤਰੀ ਨਿਯਮਾਂ ਦੀ ਪਰਵਾਹ ਨਾ ਕਰਦੇ ਹੋਏ, ਭਾਰਤ ਦੀ ਆਜ਼ਾਦੀ ਦੇ ਸਿਰਮੌਰ ਆਜ਼ਾਦੀ-ਘੁਲਾਟੀਏ ਮਹਾਤਮਾ ਗਾਂਧੀ ਨੂੰ ਵਾਰਧਾ ਵਿਖੇ ਮਾਰਚ 1942 ਵਿੱਚ ਮਿਲਣ ਦੀ ਖੁੱਲ੍ਹ ਲੈਣ ਦੀ ਜੁਰਅਤ ਕਰੇ। ਅਜੇ ਬਸ ਨਹੀਂ ਸੀ, 1948 ਵਿੱਚ ਆਜ਼ਾਦੀ ਤੋਂ ਮਗਰੋਂ ਸਿੱਖ ਕੌਮ ਦੇ ਸਰਬ ਸ੍ਰੇਸ਼ਟ ਹਰਮਨ ਪਿਆਰੇ ਲੀਡਰ ਮਾਸਟਰ ਤਾਰਾ ਸਿੰਘ ਜੀ ਨੂੰ ਧਰਮਸਾਲਾ ਵਿਖੇ ਆਪਣੀ ਕੋਠੀ ਵਿਖੇ ਜਲ-ਪਾਣੀ ਛਕਾਉਣ ਦੀ ਜੁਰਅਤ ਕਰੇ? ਭਾਰਤ ਸਰਕਾਰ ਦੇ ਹੋਮ ਮਨਿਸਟਰ ਸਰਦਾਰ ਪਟੇਲ ਨੇ 10 ਅਕਤੂਬਰ 1947 ਦੇ ਇੱਕ ਗੁਪਤ ਪੱਤਰ ਰਾਹੀਂ ਪੰਜਾਬ ਵਿਚਲੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਬੜੇ ਗੁੱਝੇ ਇਸ਼ਾਰੇ ਨਾਲ ਸਾਵਧਾਨੀ ਵਰਤਣ ਲਈ ਇਸ਼ਾਰਾ ਕੀਤਾ। (ਪੰਜਾਬ ਤੋਂ ਉਜੜ ਕੇ) ਜਿਹੜੇ ਸਿੱਖ ਲੋਕ ਭਾਰਤ ਆਏ ਹਨ, ਉਹ ਕਾਇਦੇ ਕਾਨੂੰਨ ਦੀ ਕੋਈ ਪਰਵਾਹ ਨਹੀਂ ਕਰਦੇ। ਪੰਜਾਬ ਦੇ ਹਿੰਦੂਆਂ ਲਈ ਉਹ ਖ਼ਤਰਾ ਸਾਬਤ ਹੋ ਸਕਦੇ ਹਨ, ਇਸ ਲਈ ਉਨ੍ਹਾਂ ਵਿਰੁੱਧ ਵਿਸ਼ੇਸ਼ ਪ੍ਰਬੰਧ ਕੀਤੇ ਜਾਣ। ਸਿਰਦਾਰ ਕਪੂਰ ਸਿੰਘ ਨੇ ਜਦੋਂ ਇਸ ਗੁਪਤ ਚਿੱਠੀ ਦਾ ਵਿਰੋਧ ਕਰਨ ਦੀ ਜੁਰਅਤ ਕੀਤੀ ਤਾਂ ਉਨ੍ਹਾਂ ਨੂੰ ਪੰਜਾਬ ਦੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਦੀ ਨਾਰਾਜ਼ਗੀ ਝੱਲਣੀ ਪਈ। ਚੰਦੂ ਲਾਲ ਅੰਗਰੇਜ਼ ਸ਼ਾਸਕਾਂ ਦਾ ਅਤੇ ਹੁਣ ਕਾਂਗਰਸ ਦੀ ਕੇਂਦਰੀ ਸਰਕਾਰ ਦਾ ਚਹੇਤਾ ਸੀ। ਜਦੋਂ ਕੇਂਦਰੀ ਸਰਕਾਰ ਨੇ ਸ. ਕਪੂਰ ਸਿੰਘ ਨੂੰ ਸਬਕ ਸਿਖਾਉਣ ਲਈ ਨੌਕਰੀ ਤੋਂ ਬਰਖ਼ਾਸਤ ਕਰਨ ਦਾ ਫ਼ੈਸਲਾ ਹੀ ਲੈ ਲਿਆ ਤਾਂ ਪੰਜਾਬ ਦੇ ਭੜਕੇ ਆਈ. ਸੀ. ਐਸ. ਅਫ਼ਸਰਾਂ ਸਿਰਦਾਰ ਸਾਹਿਬ ਦਾ ਵਿਰੋਧ ਕੀਤਾ। ਐਸੇ ਭਖੇ ਹੋਏ ਮਾਹੌਲ ਵਿੱਚ ਕਾਇਦੇ ਕਾਨੂੰਨ ਸਰਕਾਰ ਨੂੰ ਕਿਵੇਂ ਰੋਕ ਸਕਦੇ? ਇਸ ਸੰਬੰਧ ਵਿੱਚ ਭਾਰਤ ਦੇ ਪ੍ਰਧਾਨ ਨੇ ਇੱਕ ਆਈ. ਸੀ. ਐਸ. ਅਫ਼ਸਰ ਨੂੰ ਬਰਖ਼ਾਸਤ ਕਰਨ ਲਈ ਇੱਕ ਸੰਵਿਧਾਨਕ ਸੋਧ ਦਾ ਪ੍ਰਬੰਧ ਕਰਨ ਲਈ ਨੰ: ਐਸ. ਆਰ. ਓ.-507 ਮਿਤੀ 2-9-1950 ਆਦੇਸ਼ ਜਾਰੀ ਕੀਤਾ। ਇਹ ਤਾਂ ਪੜਤਾਲੀਆ ਜੱਜ ਨੂੰ ਬਲਾ ਟਾਲਣ ਲਈ ਦਿੱਤੀ ਗਈ ਵੱਢੀ ਸੀ। ਇਸ ਜੱਜ ਨੂੰ ਆਖ਼ਰ ਸੁਪਰੀਮ ਕੋਰਟ ਦਾ ਜੱਜ ਬਣਾ ਦਿੱਤਾ ਗਿਆ ਕਿਉਂਕਿ ਉਸ ਨੇ ਹੀ ਤਾਂ ਸਿਰਦਾਰ ਕਪੂਰ ਸਿੰਘ ਨੂੰ ਬਰਖ਼ਾਸਤ ਕਰਾਉਣ ਵਿੱਚ ਵੱਡਾ ਯੋਗਦਾਨ ਪਾਇਆ ਸੀ।

ਇਹੋ ਜੇਹੀਆਂ ਮੁਸੀਬਤਾਂ ਕਿਸੇ ਸਾਧਾਰਨ ਮਨੁੱਖ ਦਾ ਹੌਸਲਾ ਢਾਹੁਣ ਲਈ ਕਾਫ਼ੀ ਹੁੰਦੀਆਂ ਹਨ ਪਰ ਇਹ ਤਾਂ ਸਿਰਦਾਰ ਕਪੂਰ ਸਿੰਘ ਹੀ ਸਨ ਜਿਨ੍ਹਾਂ ਭਾਰਤੀ ਲੀਡਰਾਂ ਅਤੇ ਹਕੂਮਤ ਤੋਂ ਨਿਰਾਸ਼ ਹੋਣ ਦੇ ਬਾਵਜੂਦ ਭੀ ਸੱਚ ਦਾ ਲੜ ਨਹੀਂ ਛੱਡਿਆ ਅਤੇ ਉਨ੍ਹਾਂ ਦਾ ਗੁਰਮਤਿ ਉੱਤੇ ਸ਼ਰਧਾ ਤੇ ਵਿਸ਼ਵਾਸ ਚਟਾਨ ਵਾਂਗ ਦ੍ਰਿੜ੍ਹ ਹੋ ਨਿਬੜਿਆ। ਕਹਾਵਤ ਹੈ—ਅਬ ਦੁਖ ਫਿਰ ਸੁਖ। "ਦੁਖੁ ਦਾਰੂ ਸੁਖੁ ਰੋਗੁ ਭਇਆ" ਇਧਰੋਂ ਵੇਹਲੇ ਹੋ ਕੇ ਆਪ ਆਪਣੀਆਂ ਕੁਦਰਤੀ ਕਲਾਵਾਂ ਨੂੰ ਸਿੱਖਾਂ ਨਾਲ ਜੁੜੀਆਂ ਕਥਾ-ਕਹਾਣੀਆਂ, ਸਿੱਖ ਇਤਿਹਾਸ ਅਤੇ ਨੈਤਿਕ ਪਰੰਪਰਾਵਾਂ ਦੀ ਖੋਜ ਵਿੱਚ ਜੁੱਟ ਗਏ। 1950 ਤੋਂ 1960 ਦੇ ਦਹਾਕੇ ਵਿੱਚ ਆਪ ਜੀ ਨੇ ਬੜਾ ਕੁਝ ਲਿਖਿਆ। ਉਹਨਾਂ ਦੀ ਪੁਸਤਕ 'ਸਾਚੀ ਸਾਖੀ' ਵਿੱਚ ਜਿੱਥੇ ਉਹਨਾਂ ਦੀ ਸਵੈ-ਜੀਵਨੀ ਦਾ ਅੰਸ਼

ਮਿਲਦਾ ਹੈ, ਉੱਥੇ ਉਸ ਵਿੱਚ ਸਮਕਾਲੀ ਭਾਰਤ ਦਾ ਇਤਿਹਾਸ, ਕਮਿਊਨਲ ਐਵਾਰਡ ਉਪਰ ਕੀਤੀ ਟਿਪਣੀ ਤੋਂ ਇਲਾਵਾ ਆਜ਼ਾਦੀ ਤੋਂ ਪਹਿਲਾਂ ਦੇ ਖ਼ੁਦਗਰਜ਼ ਸਿੱਖ ਲੀਡਰਾਂ ਦੀਆਂ ਗੋਲ-ਮਾਲ ਅਤੇ ਕਪਟੀ ਕਾਰਵਾਈਆਂ ਦਾ ਜ਼ਿਕਰ ਭੀ ਕੀਤਾ ਗਿਆ, ਜਦੋਂ ਕਿ ਸਿੱਖ ਇਤਿਹਾਸ ਨਿਰਣਾਇਕ ਦੌਰ ਵਿੱਚੋਂ ਲੰਘ ਰਿਹਾ ਸੀ।

ਉਨ੍ਹਾਂ ਦੇ ਉਪਰੋਕਤ ਦਹਾਕੇ ਦੌਰਾਨ ਸਿਰਦਾਰ ਸਾਹਿਬ ਦੀ ਕਲਮ ਨੇ ਬੜਾ ਕੁਝ ਲਿਖਿਆ, ਜਿਸ ਵਿੱਚੋਂ ਸਿੱਖ ਰਿਵਿਊ ਨੂੰ ਛਾਪਣ ਲਈ ਕਾਫ਼ੀ ਮੈਟਰ ਮਿਲਦਾ ਰਿਹਾ ਅਤੇ ਅਸੀਂ ਉਨ੍ਹਾਂ ਦੀਆਂ ਭਾਵਮਈ ਉਹਨਾਂ ਰਚਨਾਵਾਂ ਨੂੰ ਪ੍ਰਕਾਸ਼ਤ ਕੀਤਾ ਜਿਨ੍ਹਾਂ ਦਾ ਸੰਬੰਧ ਸਿੱਖ ਇਤਿਹਾਸ, ਸਿੱਖ ਫ਼ਿਲਾਸਫ਼ੀ ਅਤੇ ਸਿੱਖ ਸਭਿਅਤਾ ਨਾਲ ਹੈ। ਆਖ਼ਰੀ ਸਮੇਂ ਤਕ ਆਪ ਸਾਡੇ ਐਡੀਟੋਰੀਅਲ ਬੋਰਡ ਦੇ ਮਾਨਯੋਗ ਮੈਂਬਰ ਬਣੇ ਰਹੇ। ਉਨ੍ਹਾਂ ਦੀਆਂ ਪੁਸਤਕਾਂ—'ਪ੍ਰਾਸ਼ਰ ਪ੍ਰਸ਼ਨ, ਪੁੰਦਰੀਕ ਅਤੇ ਬਹੁ-ਵਿਸਤਾਰ' ਉਹ ਪੁਸਤਕਾਂ ਹਨ ਜਿਨ੍ਹਾਂ ਵਿੱਚ ਧਰਮਾਂ ਦਾ ਤੁਲਨਾਤਮਕ ਅਧਿਐਨ ਬੜੇ ਸੁਚੱਜੇ ਢੰਗ ਨਾਲ ਕੀਤਾ ਗਿਆ ਹੈ। ਇਨ੍ਹਾਂ ਵਿੱਚ ਸਿੱਖ ਧਰਮ-ਸ਼ਾਸਤਰ ਅਤੇ ਸਿੱਖ ਪਰੰਪਰਾਵਾਂ ਉੱਤੇ ਲੇਖ ਦਰਜ ਹਨ। ਯੂਨੈਸਕੋ ਵੱਲੋਂ ਪ੍ਰਭਾਵਸ਼ਾਲੀ ਪੁਸਤਕ 'ਸਿੱਖਾਂ ਦੀਆਂ ਪਵਿੱਤਰ ਧਾਰਮਿਕ ਰਚਨਾਵਾਂ' ਵਿੱਚ ਆਪ ਜੀ ਦੇ ਲੇਖ ਦੇ ਨਾਲ ਨਾਲ ਸ. ਖ਼ੁਸ਼ਵੰਤ ਸਿੰਘ ਅਤੇ ਡਾਕਟਰ ਤਰਲੋਚਨ ਸਿੰਘ ਦੇ ਲੇਖ ਭੀ ਸ਼ਾਮਿਲ ਕੀਤੇ ਗਏ ਸਨ। ਆਪ ਜੀ ਨੂੰ ਆਰੀਅਨ ਅਤੇ ਸਿਮੈਟਿਕ ਧਰਮਾਂ ਦੀਆਂ ਘੁੰਤਰਾਂ ਦੀ ਵਿਆਖਿਆ ਕਰਨ ਵਿੱਚ ਵਿਸ਼ੇਸ਼ ਮੁਹਾਰਤ ਹਾਸਿਲ ਸੀ। ਆਪ ਨੂੰ ਕਲਾਸੀਕਲ ਭਾਸ਼ਾਵਾਂ ਅਤੇ ਸਿਧਾਂਤਾਤਮਕ ਮੁਹਾਵਰਾ ਜਾਂ ਬੋਲੀ ਦੇ ਪ੍ਰਚੱਲਤ ਰੂਪ ਦੀ ਡੂੰਘੀ ਵਾਕਫ਼ੀ ਸੀ।

ਸਿਰਦਾਰ ਸਾਹਿਬ ਵੱਲੋਂ ਪਿੱਛੇ ਛੱਡੀ ਵਿਰਾਸਤ ਦਾ ਇੱਕ ਰਹੱਸਮਈ ਪਹਿਲੂ ਇਹ ਵੀ ਹੈ ਕਿ ਜੋ ਕੁਝ ਆਪ ਨੇ 20 ਜਾਂ 30 ਸਾਲ ਪਹਿਲਾਂ ਕਿਹਾ ਸੀ, ਉਹ ਅੱਜ ਸੱਚ ਹੋ ਕੇ ਸਾਹਮਣੇ ਆ ਰਿਹਾ ਹੈ। ਉਨ੍ਹਾਂ ਨੇ ਸਿੱਖਾਂ ਨੂੰ ਕਈ ਵਾਰੀ ਅਵੇਸਲੇ ਨਾ ਹੋਣ ਲਈ ਚਿਤਾਵਨੀਆਂ ਦਿੱਤੀਆਂ, ਕਿਉਂਕਿ ਉਹਨਾਂ ਨੇ ਹਕੂਮਤ ਵਿੱਚ ਬੈਠੇ ਲੋਕਾਂ ਦੇ ਦੋਗਲੇਪਨ ਅਤੇ ਲੁਕਵੇਂ ਤੌਰ 'ਤੇ ਵਲ-ਛਲ ਅਤੇ ਬੇਈਮਾਨੀ ਨੂੰ ਖ਼ੁਦ ਵੇਖਿਆ ਸੀ। ਖ਼ਾਲਸੇ ਦੀ ਵੱਖਰੀ ਪਹਿਚਾਣ ਅਤੇ ਉਸ ਅੰਦਰ ਇੱਕ ਵਿਸ਼ੇਸ਼ ਭਾਵਨਾ ਦੀ ਖਿਲੀ ਉਡਾਣੀ ਕੋਈ ਹੁਣ ਦੀ, ਜਾਂ ਸ੍ਰੀ ਦਰਬਾਰ ਸਾਹਿਬ ਉੱਤੇ ਹੋਏ ਫ਼ੌਜੀ ਹਮਲੇ ਤੋਂ ਮਗਰੋਂ ਦੀਆਂ ਸਾਜ਼ਸ਼ਾਂ ਨਹੀਂ ਹਨ। ਹਰ ਦਹਾਕੇ ਦੇ ਗੁਜ਼ਰਨ ਨਾਲ ਇੱਕ ਗੁੱਝੀ ਸਾਜ਼ਸ਼ ਅੰਦਰਖਾਤੇ ਕਈ ਚਿਰਾਂ ਤੋਂ ਚੱਲਦੀ ਆ ਰਹੀ ਹੈ ਕਿ ਸਿੱਖ ਸਭਿਅਤਾ ਨੂੰ ਛੁਟਿਆਇਆ ਜਾਏ, ਉਹਨਾਂ ਦੇ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕੀਤਾ ਜਾਏ, ਖ਼ਾਲਸੇ ਦੀ ਬਹਾਦਰੀ ਨੂੰ ਵਿਗਾੜ ਕੇ ਪੇਸ਼ ਕੀਤਾ ਜਾਏ। ਸਿੱਖਾਂ ਵਲੋਂ ਭਾਰਤ ਦੀ ਆਜ਼ਾਦੀ ਲਈ ਪਾਏ ਯੋਗਦਾਨ ਨੂੰ ਪਰਵਾਨ ਕਰਨ ਤੋਂ ਮੁਕਰਨਾ। ਸਭ ਤੋਂ ਵੱਧ ਖ਼ਤਰਨਾਕ ਖੇਡ ਜੋ ਖੇਡੀ ਜਾ ਰਹੀ ਹੈ, ਉਹ ਧਰਮ ਦੇ ਸੋਮੇ ਤੋਂ ਮਿਲਦੇ ਉਤਸ਼ਾਹ ਅਤੇ ਪ੍ਰੇਰਣਾ ਨੂੰ ਨਸ਼ਟ ਕਰਨ ਦੀ ਚੇਸ਼ਟਾ ਸ਼ਾਮਿਲ ਹਨ। 23 ਅਗਸਤ 1968 ਨੂੰ ਆਲ ਇੰਡੀਆ ਸਟੂਡੈਂਟਸ ਫ਼ੈਡਰੇਸ਼ਨ ਦੇ ਚੰਡੀਗੜ੍ਹ ਵਿਖੇ ਹੋਏ ਸਮਾਗਮ ਨੂੰ ਬੜੇ ਭਾਵਕ ਸ਼ਬਦਾਂ ਵਿੱਚ ਆਪ ਜੀ ਨੇ ਕਿਹਾ ਕਿ ਆਪਣੀ ਸ਼ਾਨ ਅਤੇ ਪਹਿਚਾਣ ਨੂੰ ਬਚਾਉਣ ਦਾ ਜਤਨ

ਕਰੋ। ਆਪਣੇ ਆਦਰਸ਼ਾਂ ਪ੍ਰਤੀ ਵਫ਼ਾਦਾਰੀ ਦੀ ਹੋਂਦ ਪਿੱਛੇ ਇੱਕ ਬਹੁਤ ਵੱਡੀ ਅਦ੍ਰਿਸ਼ ਸ਼ਕਤੀ ਕੰਮ ਕਰ ਰਹੀ ਹੈ। ਇਸ ਸ਼ਕਤੀ ਦਾ ਸੋਮਾ ਕੀ ਹੈ ? ਸਾਡੇ ਵਿਚਾਰ, ਸਾਡੀਆਂ ਮਨੋਂ-ਬਿਰਤੀਆਂ ਅਤੇ ਸਾਡੇ ਦ੍ਰਿੜ ਵਿਸ਼ਵਾਸ।

ਇਉਂ ਲੱਗਦੈ ਕਿ ਸਿਰਦਾਰ ਕਪੂਰ ਸਿੰਘ ਯੂਨਾਨੀ ਤਰਜ਼ ਦੇ ਉੱਚ ਕੋਟੀ ਦੇ ਫ਼ਿਲਾਸਫ਼ਰ ਸਨ ਅਤੇ ਕਵੀ ਭੀ ਜੋ ਸ਼ਬਦਾਂ ਦੇ ਖੰਭਾਂ ਨਾਲ ਉਡਾਰੀਆਂ ਲਾਉਂਦੇ ਸਨ। ਜਦੋਂ ਆਪ 1962-67 ਦੇ ਪੰਜ ਸਾਲਾਂ ਲਈ ਪਾਰਲੀਮੈਂਟ ਦੇ ਮੈਂਬਰ ਬਣੇ ਤਾਂ ਇਉਂ ਲੱਗਦਾ ਸੀ ਜਿਵੇਂ ਉਹ ਉਲਟੇ ਪਾਸੇ ਲੱਗ ਤੁਰੇ ਹੋਣ ਕਿਉਂਕਿ ਇਸ ਸਮੇਂ ਦੌਰਾਨ ਉਨ੍ਹਾਂ ਦੀ ਹਾਜ਼ਰ-ਜਵਾਬੀ ਵਿੱਚ ਉਹ ਚਮਕ ਦਮਕ ਨਾ ਰਹੀ, ਨਾ ਹੀ ਉਨ੍ਹਾਂ ਦੀ ਵਿਦਵਤਾ ਨੇ ਕੋਈ ਕਰਤੱਵ ਦਿਖਾਏ ਜਿਹੜੀ ਕਈ ਮੌਕਿਆ ਉੱਤੇ ਸਭ ਨੂੰ ਪ੍ਰਭਾਵਤ ਕਰਦੀ ਹੁੰਦੀ ਸੀ। ਜਿਵੇਂ ਕਦੀ ਉਹ (ਨੌਕਰਸ਼ਾਹੀ) ਅਫ਼ਸਰਸ਼ਾਹੀ ਫਾਹੇ ਤੋਂ ਆਜ਼ਾਦ ਹੋ ਕੇ ਵਿਚਰਨਾ ਲੋਚਦੇ ਹੁੰਦੇ, ਹੁਣ ਉਹ ਦੇਸ਼ ਦੇ ਸਿਆਸਤਦਾਨਾਂ ਦੀਆਂ ਠੱਗੀਆਂ ਅਤੇ ਘੁੰਤਰਬਾਜ਼ੀਆਂ ਨੂੰ ਬਰਦਾਸ਼ਤ ਨਹੀਂ ਸਨ ਕਰ ਸਕਦੇ, ਕਿਉਂਕਿ ਉਹ ਲੋਗ ਉੱਤੋਂ ਹੋਰ ਅਤੇ ਅੰਦਰੋਂ ਕਪਟੀ ਬਣ ਚੁੱਕੇ ਸਨ। ਸਾਰੀ ਉਮਰ ਆਪ ਨੈਤਿਕ ਅਤੇ ਸਚਾਈ ਦੀਆਂ ਕਦਰਾਂ-ਕੀਮਤਾਂ ਨੂੰ ਉੱਚਾ ਚੁੱਕਦੇ ਰਹੇ। ਸਿਰਦਾਰ ਕਪੂਰ ਸਿੰਘ ਦੀ ਸੱਚ ਦੀ ਭਾਲ ਪਿੱਛੇ ਬੜੀ ਗੁੰਝਲਦਾਰ ਪਰ ਬੜੀ ਸੂਖਮ ਖੋਜ ਕੰਮ ਕਰਦੀ ਦਿਸਦੀ ਹੈ, ਜੋ ਗੁਰਮਤਿ ਵੱਲੋਂ ਦਰਸਾਈ ਹਲੇਮੀ ਰਾਜ ਦੇ ਆਦਰਸ਼ ਨੂੰ ਸਮਝਣ ਲਈ ਜਤਨਸ਼ੀਲ ਸੀ ਅਤੇ ਉਸ ਵਿੱਚੋਂ ਸਦੀਵੀ ਸੁਖ ਨੂੰ ਭਾਲਣ ਦਾ ਜਤਨ ਕਰਦੀ ਦਿਸਦੀ ਸੀ। ਉਨ੍ਹਾਂ ਦੀਆਂ ਤੇਜਮਈ ਰਚਨਾਵਾਂ ਦੀ ਪੂਰਾ ਲੇਖਾਂ ਦੀ ਤਰਜ਼ 'ਤੇ ਡੂੰਘਾ ਅਧਿਐਨ ਕਰਨ ਦੀ ਲੋੜ ਹੈ। ਪੂਰੀ ਤਰ੍ਹਾਂ ਗੁਰਮਤਿ ਨੂੰ ਸਮਰਪਿਤ ਸ. ਕਪੂਰ ਸਿੰਘ ਨੇ ਅੰਤਿਮ ਸਮੇਂ ਤੱਕ (1986) ਨੌਕਰੀਸ਼ਾਹੀ ਜਾਂ ਸ਼ਕਤੀ ਦਾ ਪ੍ਰਗਟਾਵਾ ਨਹੀਂ ਕੀਤਾ। ਹੁਣ ਜਦੋਂ ਉਹ ਗੁਰ-ਚਰਨਾਂ ਵਿੱਚ ਜਾ ਬਿਰਾਜੇ ਹਨ, ਸਿੱਖ ਪੰਥ ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਜਤਨ ਕਰ ਰਿਹਾ ਹੈ। ਇਹ ਬੜਾ ਜ਼ਰੂਰੀ ਹੈ ਕਿ ਹਰ ਸਿੱਖ (ਮਰਦ-ਔਰਤ) ਨੂੰ ਉਹਨਾਂ ਦੀਆਂ ਰਚਨਾਵਾਂ ਵਿੱਚੋਂ ਭੀ ਗੁਰਮਤਿ ਦੀ ਵਿਆਖਿਆ ਤੋਂ ਲਾਭ ਉਠਾਉਣ ਅਤੇ ਗੁਰਮਤਿ ਵੱਲੋਂ ਦਰਸਾਏ ਉੱਚੇ ਸੁੱਚੇ ਪੂਰਨਿਆਂ 'ਤੇ ਚੱਲ ਕੇ ਮਾਣ ਅਤੇ ਗੁਰਮਤਿ ਅਨੁਸਾਰ ਮੁਕਤ-ਪਦ ਪ੍ਰਾਪਤ ਕਰਨ ਲਈ ਜਤਨਸ਼ੀਨ ਹੋਣ।

*(ਅਨੁਵਾਦ: ਪ੍ਰਿੰਸੀਪਲ ਗੁਰਮੁਖ ਸਿੰਘ, ਪਟਿਆਲਾ)*



# ਸਿਰਦਾਰ, ਅਕਾਲੀ, ਜੱਥੇਦਾਰ

*ਖ਼ੁਸ਼ਵੰਤ ਸਿੰਘ**

"ਪਹਿਲੀ ਸੱਟ ਹੀ ਮੈਨੂੰ ਰੱਖਦੀ ਹੈ," ਉਸਨੇ ਹਵਾ 'ਚ ਆਪਣੀ ਮੁੱਠੀ ਲਹਿਰਾਉਂਦਿਆਂ ਕਿਹਾ, "ਕਈ ਵਾਰ ਅੱਖ ਦਿਖਾ ਕੇ ਹੀ ਕੰਮ ਸਰ ਜਾਂਦਾ ਹੈ, ਘਸੁੰਨ ਦੀ ਲੋੜ ਨਹੀਂ ਪੈਂਦੀ।"

ਮੇਰੇ 'ਤੇ ਨਿਗਾਹ ਗੱਡਦਿਆਂ ਉਸ ਨੇ ਆਪਣਾ ਸਿਧਾਂਤ ਪੇਸ਼ ਕੀਤਾ, "ਅੱਖਾਂ ਦੀ ਘੂਰ ਹੀ ਕਾਫ਼ੀ ਹੁੰਦੀ ਹੈ; ਹਲਕਿਆ ਕੁੱਤਾ ਵੀ ਬੰਦੇ 'ਤੇ ਹਮਲਾ ਨਹੀਂ ਕਰਦਾ, ਜੇ ਉਸ ਦੀਆਂ ਅੱਖਾਂ 'ਚ ਲਗਾਤਾਰ ਦੇਖਦੇ ਰਹੋ; ਇੱਕ ਵਾਰੀ ਮੈਂ ਸੱਪ ਨੂੰ ਆਪਣੀ ਅੱਖ ਦੀ ਘੂਰ ਨਾਲ ਭਜਾ ਦਿੱਤਾ ਸੀ।"

ਉਹ ਬਿਆਸੀ ਸਾਲ ਦਾ ਸੀ। ਸਿਰ ਤੋਂ ਲਗਭਗ ਗੰਜਾ ਹੋ ਚੁੱਕਾ ਸੀ। ਕੇਸਾਂ ਦੀਆਂ ਇੱਕ ਦੋ ਲਿਟਾਂ ਨੂੰ ਲਪੇਟ ਕੇ ਮਸਾਂ ਚੈਰੀ ਦੇ ਆਕਾਰ ਦੀ ਜੂੜੀ ਕੀਤੀ ਹੋਈ ਸੀ ਸਿਰ 'ਤੇ। ਗੋਗੜ ਤੱਕ ਲੰਬੀ ਚਿੱਟੀ ਦਾਹੜੀ ਉਸ ਦੀ ਛਾਤੀ 'ਤੇ ਫੈਲੀ ਹੋਈ ਸੀ। ਉਸ ਦਾ ਖੱਬਾ ਹੱਥ ਮਾਲ਼ਾ ਦੇ ਮਣਕੇ ਫੇਰ ਰਿਹਾ ਸੀ, ਜਦ ਕਿ ਸੱਜਾ ਹੱਥ ਤਿੰਨ ਫੁੱਟੀ ਕਿਰਪਾਨ ਦੀ ਮੁੱਠ 'ਤੇ ਟਿਕਿਆ ਹੋਇਆ ਸੀ। ਉਹ ਮੰਜੇ ਦੀ ਬਾਹੀ 'ਤੇ ਬੈਠਾ ਸੀ। ਉਸ ਛੋਟੇ ਜਿਹੇ ਕਮਰੇ ਵਿੱਚ ਇੱਕ ਹੋਰ ਮੰਜੀ ਵੀ ਡਹੀ ਹੋਈ ਸੀ। ਇੱਕ ਕੁਰਸੀ 'ਤੇ ਮੈਂ ਬੈਠਾ ਸਾਂ, ਇੱਕ ਗੋਲ ਮੇਜ਼ 'ਤੇ ਉਸ ਨੇ ਆਪਣੀ ਕੰਨਾਂ ਦੀ ਮਸ਼ੀਨ ਰੱਖੀ ਹੋਈ ਸੀ, ਜਿਸ ਨਾਲ ਉਹ ਮੇਰੀਆਂ ਗੱਲਾਂ ਸੁਣਦਾ ਸੀ। ਮਾਲ਼ਾ ਇੱਕ ਪਾਸੇ ਰੱਖ ਕੇ ਉਸ ਨੇ ਮੇਰਾ ਹੱਥ ਘੁੱਟ ਲਿਆ। ਰੇਸ਼ਮ ਵਰਗੇ ਕੂਲ਼ੇ ਹੱਥ ਸਨ ਉਸ ਦੇ। ਪਰ ਨੌਂਹ ਉਸ ਦੇ ਉਮਰ ਨਾਲ ਹਥਿਆਰਾਂ ਜਿਹੇ ਸਖ਼ਤ ਹੋ ਗਏ ਸਨ। ਉਸ ਨੇ ਆਪਣਾ ਲੰਬਾ ਭਾਸ਼ਣ ਇੱਥੇ ਸਮਾਪਤ ਕੀਤਾ ਕਿ "ਕਦੀ ਵੀ ਦੁਸ਼ਮਣ ਨੂੰ ਆਪਣੀਆਂ ਅੱਖਾਂ 'ਚ ਛਿਪੇ ਖ਼ੌਫ਼ ਦਾ ਭੇਤ ਨਾ ਲੱਗਣ ਦਿਉ।"

ਲਗਭਗ ਅੱਧੀ ਸਦੀ ਤੋਂ ਭਾਰਤ ਦੇ ਅੱਸੀ ਲੱਖ ਸਿੱਖਾਂ ਦਾ ਨਿਰਵਿਵਾਦ ਆਗੂ ਮਾਸਟਰ ਤਾਰਾ ਸਿੰਘ ਸੀ। ਹੁਣ ਇਸ ਦੇ ਆਪਣੇ ਹੀ ਇੱਕ ਚੇਲੇ ਨੇ ਇਸ ਨੂੰ ਪ੍ਰਧਾਨਗੀ ਤੋਂ ਲਾਂਭੇ ਕਰ ਦਿੱਤਾ ਸੀ; ਅਤੇ ਹੁਣ ਇਹ ਆਪਣੀ ਵਾਪਸੀ ਲਈ ਸਕੀਮਾਂ ਘੜ ਰਿਹਾ ਸੀ।

ਆਪਣੇ ਪੰਜਾਬੀ 'ਚ ਲਿਖੇ ਨੀਤੀ ਪੱਤਰ ਨੂੰ ਅੰਗਰੇਜ਼ੀ ਵਿੱਚ ਤਰਜਮਾਉਣ ਲਈ ਉਸ ਨੇ ਮੇਰੀ ਸਹਾਇਤਾ ਮੰਗੀ ਸੀ, ਜੋ ਅਸੀਂ ਹੁਣੇ ਹੁਣੇ ਨਬੇੜ ਕੇ ਹਟੇ ਸਾਂ।

* 'ਖ਼ੁਸ਼ਵੰਤ ਸਿੰਘਜ਼ ਇੰਡੀਆ' ਵਿੱਚੋਂ।

ਫਿਰ ਉਹ ਮੈਨੂੰ ਵਿਉਹਾਰਕ ਰਾਜਨੀਤੀ ਦੇ ਸਬਕ ਦੇਣ ਲੱਗ ਪਿਆ। ਹਿੰਦੁਸਤਾਨ ਅੰਦਰ ਸਿੱਖ ਬਹੁ-ਗਿਣਤੀ ਵਾਲੇ ਖ਼ੁਦਮੁਖ਼ਤਿਆਰ ਰਾਜ ਦੀ ਮੰਗ ਮਨਵਾਉਣ ਖ਼ਾਤਰ ਸਰਕਾਰ ਨੂੰ ਰਾਜ਼ੀ ਕਰਨ ਲਈ ਕਿਹੜਾ ਗੁਰ ਅਖ਼ਤਿਆਰ ਕੀਤਾ ਜਾਵੇ। ਆਪਣੇ ਵਿਰੋਧੀ ਧੜੇ ਕੋਲੋਂ ਮੋਟੀ ਆਮਦਨ ਵਾਲੇ ਗੁਰਦੁਆਰਿਆਂ ਦਾ ਕਬਜ਼ਾ ਕਿਵੇਂ ਛੁਡਾਇਆ ਜਾਵੇ। "ਰਾਜਨੀਤੀ ਵਿੱਚ ਕਿਸੇ ਨੂੰ ਕਦੀ ਵੀ ਚੁੱਪ ਕਰਕੇ ਨਹੀਂ ਬੈਠਣਾ ਚਾਹੀਦਾ," ਉਹ ਬੋਲਦਾ ਰਿਹਾ, "ਸਾਲ ਭਰ ਤੋਂ ਸੱਤਾ 'ਤੇ ਕਾਬਜ਼ ਇਨ੍ਹਾਂ ਲੋਕਾਂ ਨੇ ਕੱਖ ਨਹੀਂ ਕੀਤਾ। ਇਨ੍ਹਾਂ ਬਾਰੇ ਹੁਣ ਸਿੱਖਾਂ ਦਾ ਭੁਲੇਖਾ ਦੂਰ ਹੋ ਚੁੱਕਾ ਹੈ। ਭਾਰਤ ਸਰਕਾਰ ਵੀ ਹੁਣ ਸਹਿਮੀ ਹੋਈ ਹੈ। ਪਾਕਿਸਤਾਨ ਨਾਲ ਤਨਾਉ ਅਤੇ ਚੀਨਿਆਂ ਨਾਲ ਹੋਏ ਤਜਰਬੇ ਮਗਰੋਂ ਹੁਣ ਇਹ ਸਿੱਖਾਂ ਨੂੰ ਹੋਰ ਨਾਰਾਜ਼ ਨਹੀਂ ਕਰਨਾ ਚਾਹੁਣਗੇ। ਹੁਣ ਸਮਾਂ ਹੈ ਸੱਟ ਮਾਰਨ ਦਾ। ਜਿਵੇਂ ਉਹ ਅੰਗਰੇਜ਼ੀ 'ਚ ਕਹਿੰਦੇ ਹਨ ਕਿੱਲ ਟੂ ਬਰਡਜ਼ ਵਿਦ ਵੰਨ ਸਟੋਨ," ਉਹ ਮੁਸ਼ਕੜੀਏ ਹੱਸਿਆ ਅਤੇ ਉਸ ਦਾ ਮਸੂੜਾ ਤੇ ਪੀਲੇ ਪੀਲੇ ਦੰਦ ਲਿਸ਼ਕੇ। ਫਿਰ ਉਸ ਨੇ ਮੇਰੀ ਸੰਭਾਵਤ ਟਿਪਣੀ ਸੁਣਨ ਲਈ ਆਪਣੇ ਕੰਨਾਂ ਦੀ ਮਸ਼ੀਨ ਚੁੱਕ ਲਈ। ਉਸ ਦੀ ਹਾਂ 'ਚ ਮੈਂ ਸਿਰਫ਼ ਆਪਣਾ ਸਿਰ ਹਿਲਾਇਆ। ਉਸ ਨੇ ਡੱਬੀ ਉੱਥੇ ਹੀ ਰੱਖ ਦਿੱਤੀ। "ਉਏ", ਉਸ ਨੇ ਦਰਵਾਜ਼ੇ 'ਤੇ ਖੜੇ ਬੰਦੇ ਨੂੰ ਹਾਕ ਮਾਰੀ, "ਹੋਰ ਕੋਈ ਹੈ ਤਾਂ ਅੰਦਰ ਬੁਲਾ।" ਉਸ ਨੇ ਆਪਣੇ ਸਿਰ 'ਤੇ ਹੱਥ ਫੇਰਿਆ, ਖਿਲਰੇ ਕੇਸ ਇਕੱਠੇ ਕੀਤੇ, ਕੱਸ ਕੇ ਗੁੱਟੀ ਬੰਨ੍ਹੀ ਅਤੇ ਵਿੱਚ ਕੰਘੇ ਨਾਲ ਇਸ ਨੂੰ ਸੂਤ ਕੀਤਾ। ਫਿਰ ਉਸਨੇ ਸਿਰ 'ਤੇ ਨੀਲੀ ਦਸਤਾਰ ਸਜਾਈ, "ਖਰੜਾ ਮਨਜ਼ੂਰ ਹੋਣ 'ਤੇ ਚਲਿਆ ਜਾਵੀਂ ਤੂੰ। ਅੰਮ੍ਰਿਤਸਰ ਜਾ ਕੇ ਉਨ੍ਹਾਂ ਨੂੰ ਦਿਖਾ ਦੇਵੀਂ। ਮੈਨੂੰ ਪਤਾ ਹੈ ਕਿ ਉਹ ਇਸ ਨੂੰ ਮੰਨਣਗੇ ਨਹੀਂ, ਪਰ ਇਹ ਉਨ੍ਹਾਂ ਨੂੰ ਮੁਸੀਬਤ 'ਚ ਫਸਾ ਦੇਵੇਗਾ। ਫਿਰ ਤੂੰ ਅਨੰਦਪੁਰ ਸਾਹਿਬ ਜਾਵੀਂ, ਉਹ ਬੰਦੇ ਆਪਣੇ ਹੀ ਹਨ। ਆਪਣੇ ਲਈ ਉਨ੍ਹਾਂ ਨੂੰ ਸਾਰੀ ਗੱਲ ਦੱਸਣੀ ਜ਼ਰੂਰੀ ਹੈ।"

ਉਸ ਦੇ ਸਾਲਾਹੂ ਅੰਦਰ ਆਏ। ਨੀਲੀਆਂ ਪੱਗਾਂ, ਲੰਮੇ ਝੰਮੇ ਤੇ ਕਣਕ ਵੰਨੇ ਰੰਗ ਉਨ੍ਹਾਂ ਦੇ, ਧੁੰਨੀ ਤਕ ਲੰਬੀਆਂ ਦਾਹੜੀਆਂ ਤੇ ਹੱਥਾਂ 'ਚ ਵੱਡੀਆਂ ਕਿਰਪਾਨਾਂ। ਉਨ੍ਹਾਂ 'ਚੋਂ ਸਿਰਫ਼ ਇੱਕ ਜਣੇ ਨੇ ਨਾ ਹੀ ਨੀਲੀ ਦਸਤਾਰ ਬੰਨ੍ਹੀ ਹੋਈ ਸੀ ਅਤੇ ਨਾ ਹੀ ਉਸ ਦੇ ਕੋਲ ਕਿਰਪਾਨ ਸੀ। ਆਪਣੀ ਦਾਹੜੀ ਠੋਡੀ ਹੇਠ ਬੰਨ੍ਹੀ ਹੋਈ ਸੀ ਅਤੇ ਉਸ ਨੇ ਐਨਕ ਲਗਾਈ ਹੋਈ ਸੀ। ਇਹ ਇੰਗਲੈਂਡ ਦੀ ਕੈਂਬਰਿਜ ਵਿੱਚ ਪੜ੍ਹਿਆ ਸਿਰਦਾਰ ਕਪੂਰ ਸਿੰਘ ਸੀ, ਜੋ ਹੁਣ ਹਿੰਦੋਸਤਾਨ ਦੀ ਲੋਕ ਸਭਾ ਦਾ ਮੈਂਬਰ ਸੀ। ਹੋਰਨਾਂ ਨੇ ਤਾਰਾ ਸਿੰਘ ਦੇ ਪੈਰੀਂ ਹੱਥ ਲਾਇਆ ਅਤੇ ਮੰਜੇ 'ਤੇ ਬੈਠ ਗਏ, ਪਰ ਸ. ਕਪੂਰ ਸਿੰਘ ਨੇ ਸਿਰਫ਼ ਹੱਥ ਜੋੜੇ ਅਤੇ ਹੌਲੀ ਦੇਣੀ 'ਸਤਿ ਸ੍ਰੀ ਅਕਾਲ' ਆਖੀ। ਉਸ ਲਈ ਇੱਕ ਕੁਰਸੀ ਮੰਗਵਾਈ ਗਈ। ਉਹ ਇੱਕ ਦਾਨਿਸ਼ਵਰ ਸੀ; ਦੂਜੇ ਮਹਿਜ਼ ਪੇਂਡੂ ਚੌਧਰੀ-ਜੱਥੇਦਾਰ ਸਨ।

ਸ. ਕਪੂਰ ਸਿੰਘ ਨੇ ਨੀਤੀ ਪੱਤਰ ਦਾ ਅੰਗਰੇਜ਼ੀ ਤਰਜਮਾ ਪੜ੍ਹਿਆ। ਉਸ ਨੇ ਹਰੇਕ ਫ਼ਿਕਰੇ ਦਾ ਫਿਰ ਤੋਂ ਪੰਜਾਬੀ ਅਨੁਵਾਦ ਕੀਤਾ ਅਤੇ ਨਾਲਦਿਆਂ ਨੂੰ ਪੁੱਛਿਆ

ਕਿ ਉਨ੍ਹਾਂ ਨੂੰ ਸਮਝ ਆਉਂਦਾ ਹੈ। ਉਨ੍ਹਾਂ ਨੇ ਆਪਣੀਆਂ ਦਾਹੜੀਆਂ ਹਿਲਾਈਆਂ। ਤਾਰਾ ਸਿੰਘ ਨੇ ਮਾਲ਼ਾ ਫੇਰਨੀ ਜਾਰੀ ਰੱਖੀ।

ਨੀਤੀ ਪੱਤਰ ਦਾ ਨਿਚੋੜ ਇਹ ਸੀ ਕਿ ਭਾਰਤ ਸਰਕਾਰ ਜਿਤਨਾ ਦਾਹਵਾ ਕਰਦੀ ਹੈ ਉਤਨੀ ਧਰਮ ਨਿਰਪੱਖ ਨਹੀਂ ਹੈ। ਪਰ ਇਹ ਮੁਸਲਮਾਨਾਂ, ਈਸਾਈਆਂ ਅਤੇ ਸਿੱਖਾਂ ਦੀ ਕੀਮਤ 'ਤੇ ਹਿੰਦੂਤਵ ਦੇ ਮੁੱਦੇ ਨੂੰ ਹਵਾ ਦੇ ਰਹੀ ਹੈ। ਨੌਕਰੀਆਂ ਦੇ ਮਾਮਲੇ 'ਚ ਸਿੱਖਾਂ ਨਾਲ ਵਿਤਕਰਾ ਕੀਤਾ ਜਾਂਦਾ ਹੈ। ਉਨ੍ਹਾਂ ਦੇ ਧਰਮ ਅਸਥਾਨਾਂ ਦੀ ਬੇਹੁਰਮਤੀ ਕੀਤੀ ਜਾ ਰਹੀ ਹੈ। ਪੰਜਾਬੀ ਅਤੇ ਗੁਰਮੁਖੀ ਨੂੰ ਦੂਸਰੀਆਂ ਭਾਸ਼ਾਵਾਂ ਦੇ ਬਰਾਬਰ ਦਾ ਦਰਜਾ ਦੇਣ ਤੋਂ ਮੁਕਰਨਾ ਸਰਕਾਰ ਦਾ ਸਭ ਤੋਂ ਘਿਨਾਉਣਾ ਵਿਤਕਰਾ ਹੈ। ਹੁਣ ਸਿੱਖਾਂ ਦੇ ਸਬਰ ਦਾ ਪਿਆਲਾ ਨੱਕੋ-ਨੱਕ ਭਰ ਚੁੱਕਾ ਹੈ। ਹੁਣ ਉਹ ਆਪਣੀ ਖ਼ੁਦਮੁਖ਼ਤਿਆਰ ਰਾਜਸੀ ਹਸਤੀ ਲਈ ਸੰਘਰਸ਼ ਕਰਨਗੇ।

ਸ. ਕਪੂਰ ਸਿੰਘ ਨੇ ਨੀਤੀ ਪੱਤਰ ਮੇਜ਼ 'ਤੇ ਰੱਖ ਦਿੱਤਾ। ਤਾਰਾ ਸਿੰਘ ਨੇ ਆਪਣੀ ਕੰਨਾਂ ਦੀ ਮਸ਼ੀਨ ਚੁੱਕ ਲਈ। ਸਾਰੇ ਇੱਕ ਦੂਸਰੇ ਵੱਲ ਕੋਈ ਵੱਡੀ ਮੱਲ ਮਾਰਨ ਵਾਂਗ ਦੇਖ ਰਹੇ ਸਨ, ਜਿਵੇਂ ਆਪਣਾ ਰਾਜ ਸਥਾਪਿਤ ਹੋ ਗਿਆ ਹੋਵੇ।

"ਹੁਣ ਫਿਰ," ਇਨ੍ਹਾਂ ਦੋ ਸ਼ਬਦਾਂ ਨਾਲ ਤਾਰਾ ਸਿੰਘ ਨੇ ਪ੍ਰਾਪਤੀ ਦੇ ਇਸ ਮੱਧਮ ਜਹੇ ਵਹਿਮ ਨੂੰ ਤੋੜਿਆ।

"ਤੁਸੀਂ ਦੱਸੋ ਮਾਸਟਰ ਜੀ," ਇੱਕ ਨੇ ਕਿਹਾ।

ਤਾਰਾ ਸਿੰਘ ਹਰ ਸ਼ੰਕੇ ਦਾ ਜਵਾਬ ਦੇਣ ਲਈ ਤਿਆਰ ਸੀ। ਉਸ ਨੇ ਕੰਨਾਂ 'ਚੋਂ ਮਸ਼ੀਨ ਲਾਹ ਕੇ ਹੇਠਾਂ ਰੱਖ ਦਿੱਤੀ।

"ਮੈਂ ਇੱਕ ਦਿਨ ਲਈ ਨਨਕਾਣਾ ਸਾਹਿਬ ਜਾਣ ਦਾ ਮਨ ਬਣਾਇਆ ਹੈ।" ਉਸ ਨੇ ਜੇਤੂ ਸੁਰ 'ਚ ਐਲਾਨ ਕੀਤਾ। "ਇਸ ਨਾਲ ਭਾਰਤ ਸਰਕਾਰ ਦੇ ਸਰਬਰਾਹ ਲਾਲਿਆਂ 'ਚ ਹਾਹਾਕਾਰ ਮਚ ਜਾਵੇਗੀ। ਇਹ ਸਮਝਣਗੇ ਕਿ ਮੈਂ ਅਯੂਬ ਖ਼ਾਂ ਨਾਲ ਕੋਈ ਗੁਪਤ ਸਮਝੌਤਾ ਕਰਨ ਜਾ ਰਿਹਾਂ। ਵੱਡਾ ਕੰਮ ਅਰੰਭ ਕਰਨ ਤੋਂ ਪਹਿਲਾਂ ਗੁਰੂ ਦਾ ਅਸ਼ੀਰਵਾਦ ਲੈਣਾ ਹਮੇਸ਼ਾ ਫ਼ਾਇਦੇਮੰਦ ਰਹਿੰਦਾ ਹੈ," ਨਨਕਾਣਾ ਸਾਹਿਬ ਦੀ ਯਾਤਰਾ ਸਮੇਂ ਮੇਲ-ਮਿਲਾਪ ਦੀ ਅਹਿਮੀਅਤ ਤੋਂ ਜੱਥੇਦਾਰ ਵੀ ਵਾਕਿਫ਼ ਸਨ। ਖ਼ੁਸ਼ੀ ਵਿੱਚ ਉਨ੍ਹਾਂ ਦੇ ਮੂੰਹ ਅੱਡੇ ਰਹਿ ਗਏ।

"ਫਿਰ ਮੈਂ ਸਿੱਖ ਸੰਗਤਾਂ ਨੂੰ ਆਪਣੀ ਯੋਜਨਾ ਦੱਸਣ ਲਈ ਪੰਜਾਬ ਦੇ ਪਿੰਡਾਂ ਤੇ ਸ਼ਹਿਰਾਂ ਵਿੱਚ ਜਾਵਾਂਗਾ। ਦਸਮ ਪਾਤਸ਼ਾਹ ਦਾ ਦੋਹਿਰਾ 'ਰਾਜ ਕਰੇਗਾ ਖ਼ਾਲਸਾ' ਪੜ੍ਹ ਕੇ ਅਸੀਂ ਆਪਣੀਆਂ ਸਭਾਵਾਂ ਦਾ ਅਰੰਭ ਅਤੇ ਸਮਾਪਤੀ ਕਰਿਆ ਕਰਾਂਗੇ। ਇਹ ਸਾਡਾ ਕੌਮੀ ਤਰਾਨਾ ਹੋਵੇਗਾ।"

"ਵਾਹ! ਵਾਹ! ਮਾਸਟਰ ਜੀ," ਜੱਥੇਦਾਰਾਂ ਨੇ ਆਪਣੀਆਂ ਦਾਹੜੀਆਂ 'ਤੇ ਹੱਥ ਫੇਰਦਿਆਂ ਖ਼ੁਸ਼ੀ ਜ਼ਾਹਿਰ ਕੀਤੀ। ਤਾਰਾ ਸਿੰਘ ਨੇ ਆਪਣੀ ਡੱਬੀ ਕੱਢੀ ਤੇ ਮਸ਼ੀਨ ਕੰਨ 'ਚ ਫਿਟ ਕਰ ਲਈ। ਪਰ ਸਿਰਫ਼ ਵਾਹ ਵਾਹ ਹੀ ਸੁਣੀ। ਉਸ ਨੇ ਕੰਨ 'ਚੋਂ ਮਸ਼ੀਨ ਲਾਹੀ ਤੇ ਮਾਲਾ ਫੇਰਨ ਲੱਗ ਪਿਆ। ਗੱਲ ਬਾਤ ਮੁੱਕ ਚੁੱਕੀ ਸੀ। ਜੱਥੇਦਾਰਾਂ ਨੇ ਆਪਣੇ ਬਜ਼ੁਰਗ ਆਗੂ ਦੇ ਪੈਰ ਛੂਹੇ ਅਤੇ ਆਗਿਆ ਲਈ। ਸ. ਕਪੂਰ ਸਿੰਘ

ਨੇ ਹੌਲੀ ਜਹੀ ਉਠ ਕੇ ਆਖਿਆ, "ਅੱਛਾ ਮਾਸਟਰ ਜੀ, ਜੇ ਮੇਰੀ ਜ਼ਰੂਰਤ ਹੋਈ ਤਾਂ ਮੈਂ ਦੁਪਹਿਰੋਂ ਬਾਅਦ ਘਰ ਹੀ ਹਾਂ।"

ਮੈਂ ਸ. ਕਪੂਰ ਸਿੰਘ ਨਾਲ ਹੋ ਤੁਰਿਆ। ਜਿਸ ਗੁਰਦੁਆਰੇ 'ਚ ਮਾਸਟਰ ਜੀ ਠਹਿਰੇ ਹੋਏ ਸਨ, ਅਸੀਂ ਕਮਰੇ 'ਚੋਂ ਬਾਹਰ ਆ ਗਏ। ਸਾਦੇ ਕੱਪੜਿਆਂ 'ਚ ਪੁਲਿਸ ਦੇ ਬੰਦੇ ਸਾਨੂੰ ਸ਼ੱਕੀ ਨਜ਼ਰਾਂ ਨਾਲ ਤਾੜ ਰਹੇ ਸਨ। ਅਸੀਂ ਸੜਕ ਦੇ ਦੂਜੇ ਪਾਸੇ ਲੋਕ ਸਭਾ ਦੀ ਇਮਾਰਤ ਵੱਲ ਚੱਲ ਪਏ। "ਮਾਸਟਰ ਜੀ ਬਾਰੇ ਤੁਹਾਡਾ ਕੀ ਖ਼ਿਆਲ ਹੈ ?" ਸ. ਕਪੂਰ ਸਿੰਘ ਨੇ ਮੈਨੂੰ ਪੁੱਛਿਆ। ਮੈਂ ਜਾਣਦਾ ਸਾਂ ਕਿ ਸ. ਕਪੂਰ ਸਿੰਘ ਇੱਕ ਸਿਆਸੀ ਆਦਮੀ ਹੈ। ਮੈਂ ਸੰਕੋਚਵਾਂ ਉੱਤਰ ਦਿੱਤਾ, "ਮੈਂ ਤਾਂ ਅੱਜ ਪਹਿਲੀ ਵਾਰੀ ਹੀ ਮਿਲਿਆਂ ਇਸਨੂੰ, ਮੇਰਾ ਨਹੀਂ ਖ਼ਿਆਲ ਕਿ ਇਸਦੀ ਉਮਰ ਇੰਨੀ ਜ਼ਿਆਦਾ ਹੈ ਜੋ ਇਸ ਨੂੰ ਉੱਚਾ ਸੁਣਦਾ ਹੋਵੇ।"

"ਇਹਨੂੰ ਕੋਈ ਉੱਚਾ ਨਹੀਂ ਸੁਣਦਾ, ਲੂੰਬੜ ਦੀ ਤਰ੍ਹਾਂ ਸ਼ਾਤਰ ਹੈ ਪੂਰਾ; ਜਦ ਇਸ ਨੇ ਕੋਈ ਗੱਲ ਨਾ ਸੁਣਨੀ ਹੋਵੇ ਤਾਂ ਇਹ ਬੋਲ਼ੇ ਹੋਣ ਦਾ ਪੱਜ ਲਾਉਂਦਾ ਹੈ। ਇਸ ਦੇ ਇਨ੍ਹਾਂ ਖ਼ਾਸਮਖ਼ਾਸਾਂ ਬਾਬਤ ਕੀ ਸੋਚਦੇ ਹੋ ਤੁਸੀਂ ?" ਉਸ ਨੇ ਜ਼ਰਾ ਮਖ਼ੌਲ ਦੇ ਲਹਿਜੇ 'ਚ ਪੁੱਛਿਆ। "ਬੜੀ ਅੱਛੀ ਸ਼ਖ਼ਸੀਅਤ ਦੇ ਮਾਲਕ ਦਿਖਦੇ ਹਨ," ਮੈਂ ਜਵਾਬ ਦਿੱਤਾ, "ਨਿਰੇ ਬਾਈਬਲ ਦੇ ਫ਼ਰਿਸ਼ਤੇ ਜਾਪਦੇ ਹਨ ਇਹ।"

"ਗੰਵਾਰਾਂ ਦਾ ਟੋਲਾ ਹੈ—ਜਾਹਲ, ਉਜੱਡ, ਅਨਪੜ੍ਹ, ਲੋਭੀ, ਮੱਕਾਰ, ਲਾਲਸਾ ਦੀਆਂ ਪੰਡਾਂ ਹਨ ਇਹ। ਪਰ ਅਕਾਲੀ ਦਲ ਦਾ ਇਨ੍ਹਾਂ ਬਗ਼ੈਰ ਸਰਦਾ ਨਹੀਂ। ਇਹੀ ਚੰਦਾ ਇਕੱਠਾ ਕਰਦੇ ਹਨ; ਇਹੀ ਸਾਡੇ ਜਲਸਿਆਂ ਲਈ ਬੰਦੇ ਇਕੱਠੇ ਕਰਦੇ ਹਨ। ਸਿੱਖਾਂ ਦੇ ਅਸਲ ਆਗੂ ਹਨ ਇਹ। ਤੁਸੀਂ ਸਮਝ ਸਕਦੇ ਹੋ ਕਿ ਅਸੀਂ ਸਿੱਖ ਉੱਥੇ ਹੀ ਕਿਉਂ ਖੜੇ ਹਾਂ।"

ਸ. ਕਪੂਰ ਸਿੰਘ ਆਪਣੀ ਰੌ 'ਚ ਹਰ ਕਿਸੇ ਨੂੰ ਭੰਡਦਾ ਰਿਹਾ। ਅਸੀਂ ਹੁਣ ਲੋਕ ਸਭਾ ਕੋਲ ਪਹੁੰਚ ਗਏ ਸਾਂ। ਡਿਊਟੀ 'ਤੇ ਖੜੇ ਪੁਲਸੀਏ ਨੇ ਉਸ ਨੂੰ ਪਛਾਣ ਲਿਆ ਅਤੇ ਸਾਵਧਾਨ ਹੋ ਕੇ ਖੜ ਗਿਆ। ਸ. ਕਪੂਰ ਸਿੰਘ ਨੇ ਢਿੱਲਾ ਜਿਹਾ ਹੱਥ ਖੜਾ ਕੀਤਾ। "ਲੋਕ ਸਭਾ ਦੇ ਮੈਂਬਰ ਬਣਨ ਦਾ ਇਹੀ ਫ਼ਾਇਦਾ ਹੈ ਬਸ, ਸਲੂਟਾਂ ਦਾ ਕੋਈ ਅਰਥ ਨਹੀਂ," ਉਹ ਅੰਦਰ ਚਲਿਆ ਗਿਆ।

ਮੈਂ ਕੋਲੋਂ ਲੰਘਦੀ ਟੈਕਸੀ ਨੂੰ ਆਵਾਜ਼ ਮਾਰੀ।

*(ਅਨੁਵਾਦ: ਪ੍ਰੋ. ਅਵਤਾਰ ਸਿੰਘ, ਰਾਮਗੜ੍ਹੀਆ ਕਾਲਜ, ਫਗਵਾੜਾ)*

•

# ਕਰਮਯੋਗੀ

*ਤਰਲੋਚਨ ਸਿੰਘ (ਐਮ.ਪੀ.)**

ਸ. ਕਪੂਰ ਸਿੰਘ ਆਈ. ਸੀ. ਐਸ. ਇੱਕ ਐਸੀ ਸ਼ਖ਼ਸੀਅਤ ਬਾਰੇ ਮੈਂ ਲਿਖ ਰਿਹਾ ਹਾਂ ਜੋ ਪਿਛਲੀ ਸਦੀ ਵਿੱਚ ਸਿੱਖ ਸਿਆਸਤ ਨੂੰ ਆਪਣੇ ਆਸ਼ੇ ਅਨੁਸਾਰ ਸੇਧ ਦੇਣ ਵਿੱਚ ਕਾਮਯਾਬ ਹੋਏ। ਮੈਨੂੰ ਸਿਰਦਾਰ ਜੀ ਨੂੰ ਮਿਲਣ ਦਾ ਅਵਸਰ ਅਨੇਕ ਵਾਰੀ ਮਿਲਿਆ। ਉਹਨਾਂ ਦੀਆਂ ਲਿਖੀਆਂ ਕਿਤਾਬਾਂ ਪੜ੍ਹੀਆਂ ਤੇ ਵਿਚਾਰ ਵੀ ਕਈ ਵਾਰ ਸੁਣੇ। ਉਹਨਾਂ ਆਪਣੀ ਲਿਆਕਤ ਦਾ ਸਿੱਕਾ ਸਿੱਖ ਲੀਡਰਾਂ 'ਤੇ ਜਮਾ ਦਿੱਤਾ ਸੀ। ਮਾਸਟਰ ਤਾਰਾ ਸਿੰਘ ਜੀ ਤੋਂ ਲੈ ਕੇ ਹਰ ਲੀਡਰ ਉਹਨਾਂ ਦੀਆਂ ਦਲੀਲਾਂ ਤੋਂ ਕਾਇਲ ਸੀ। ਇੱਦਾਂ ਲੱਗਦਾ ਸੀ ਕਿ ਉਹਨਾਂ ਨਾਲ ਹਰ ਕੋਈ ਵਿਚਾਰ-ਵਟਾਂਦਰਾ ਕਰਨ ਤੋਂ ਝਿਜਕਦਾ ਸੀ। ਗਰਮ ਖ਼ਿਆਲੀ ਸਿੱਖ ਵਿਦਵਾਨ ਤੇ ਨੌਜਵਾਨਾਂ ਲਈ ਤਾਂ ਉਹ ਇੱਕ ਰੌਸ਼ਨ ਮੀਨਾਰ ਸਨ। ਪੰਜਾਬ ਵਿੱਚ ਜੋ ਸਿੱਖ ਲਹਿਰ 1972 ਤੋਂ ਪਿੱਛੋਂ ਉੱਠੀ, ਉਸ ਦੀ ਵਿਚਾਰਧਾਰਾ ਸ. ਕਪੂਰ ਸਿੰਘ ਦੇ ਰੌਸ਼ਨ ਦਿਮਾਗ਼ ਦੀ ਉਪਜ ਸੀ। ਜਦ ਅਕਾਲੀ ਲੀਡਰਸ਼ਿਪ ਨੇ ਆਪਣੀ ਸੈਂਟਰ ਸਰਕਾਰ ਵਿਰੁੱਧ ਚੱਲ ਰਹੀ ਲਫ਼ਜ਼ਾਂ ਦੀ ਜੰਗ ਨੂੰ ਨਾਕਾਮਯਾਬ ਹੁੰਦਾ ਵੇਖਿਆ ਤਾਂ 1972 ਵਿੱਚ ਅਨੰਦਪੁਰ ਸਾਹਿਬ ਵਿਖੇ ਇੱਕ ਇਕੱਤਰਤਾ ਹੋਈ ਤੇ ਉੱਥੇ ਜਦ ਸਾਰੇ ਲੀਡਰ ਕੋਈ ਨਿਗਰ ਪ੍ਰੋਗਰਾਮ ਸੋਚ ਨਾ ਸਕੇ ਤਾਂ ਉਹਨਾਂ ਸ. ਕਪੂਰ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਕੋਈ ਨਵਾਂ ਪ੍ਰੋਗਰਾਮ ਉਲੀਕ ਦੇਣ। ਜੋ ਉੱਥੇ ਐਲਾਨਾਮਾ ਪਾਸ ਹੋਇਆ, ਜਿਸ ਨੂੰ ਅਨੰਦਪੁਰ ਦਾ ਮਤਾ ਕਹਿ ਕੇ ਪੁਕਾਰਿਆ ਗਿਆ, ਉਹ ਸ. ਕਪੂਰ ਸਿੰਘ ਦਾ ਲਿਖਿਆ ਹੋਇਆ ਸੀ। ਜਦ ਉਹਨਾਂ ਇਹ ਡਰਾਫ਼ਟ ਤਿਆਰ ਕੀਤਾ ਤਾਂ ਕੋਈ ਲੀਡਰ ਇਸ 'ਤੇ ਸਵਾਲ ਨਾ ਕਰ ਸਕਿਆ। ਖ਼ਾਲਸੇ ਦੇ ਬੋਲ ਬਾਲੇ ਦਾ ਸਿਧਾਂਤ ਇਸ ਵਿੱਚ ਪਾਇਆ ਗਿਆ। ਮਤਾ ਜਦ ਪ੍ਰਕਾਸ਼ਤ ਹੋਇਆ ਤਾਂ ਕਾਂਗਰਸ ਪਾਰਟੀ ਨੇ ਇਸ ਨੂੰ ਵੱਖਵਾਦ ਦੀ ਮੰਗ ਕਹਿ ਕੇ ਨਿੰਦਣਾ ਅਰੰਭ ਕਰ ਦਿੱਤਾ। ਉਸ ਵਕਤ ਗਿਆਨੀ ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਸਨ। ਉਹਨਾਂ ਇਸ ਦੀ ਅਹਿਮੀਅਤ ਸਮਝਦੇ ਹੋਏ ਅਕਾਲੀਆਂ ਨੂੰ ਇਸ ਦੀ ਵਧੇਰੇ ਪਬਲਿਸਟੀ ਕਰਨ ਦੇ ਅਵਸਰ ਤੋਂ ਰੋਕ ਰੱਖਿਆ। ਫਿਰ ਜਦ ਲੁਧਿਆਣਾ ਵਿੱਚ ਕਾਨਫ਼ਰੰਸ ਹੋਈ ਤਾਂ ਕੁਝ ਲਫ਼ਜ਼ ਬਦਲ ਕੇ ਇਹ ਮਤਾ ਸੰਤ ਲੌਂਗੋਵਾਲ ਨੇ ਪਾਸ ਕਰਵਾ ਦਿੱਤਾ। ਇਹੋ ਮਤਾ ਭਾਰਤ ਦੀ ਕਾਂਗਰਸ ਸਰਕਾਰ ਨੂੰ ਸਿੱਖਾਂ ਵਿਰੁੱਧ ਵਰਤਣ ਦਾ ਬਹਾਨਾ ਮਿਲ ਗਿਆ। ਇਸ ਦੇ ਉਲਟ ਪ੍ਰਚਾਰ ਕਰ ਕੇ ਸਰਕਾਰ ਨੇ ਸਿੱਖਾਂ ਨੂੰ

---

* ਮੈਂਬਰ ਰਾਜ ਸਭਾ, ਨਵੀਂ ਦਿੱਲੀ।

ਸਾਰੇ ਦੇਸ਼ ਵਿੱਚ ਵੱਖਵਾਦੀ ਕੌਮ ਵਜੋਂ ਸਾਬਤ ਕਰ ਦਿੱਤਾ। ਉਸ ਮਗਰੋਂ ਹਾਲਾਤ ਵਿਗੜਦੇ ਗਏ ਤੇ ਅੰਤ 1984 ਦੇ ਦਰਬਾਰ ਸਾਹਿਬ ਦੇ ਹਮਲੇ ਤਕ ਪੁੱਜ ਗਏ। ਪਰ ਕਮਾਲ ਹੈ ਕਾਂਗਰਸ ਪਾਰਟੀ ਦੇ ਪਲਟਾ ਖਾਣ ਦਾ ਕਿ ਜਦ ਰਾਜੀਵ ਗਾਂਧੀ-ਲੌਂਗੋਵਾਲ ਪੈਕਟ ਹੋਇਆ ਤਾਂ ਇੱਕ ਮਦ ਇਹ ਸੀ ਕਿ ਅਨੰਦਪੁਰ ਮਤਾ ਸਰਕਾਰੀਆ ਕਮਿਸ਼ਨ ਨੂੰ ਭੇਜਿਆ ਜਾਵੇਗਾ।

ਸ. ਕਪੂਰ ਸਿੰਘ ਇੰਗਲੈਂਡ ਵਿੱਚ ਪੜ੍ਹ ਕੇ ਆਜ਼ਾਦੀ ਤੋਂ ਪਹਿਲਾਂ ਆਈ.ਸੀ.ਐਸ. ਬਣ ਗਏ। ਉਹ ਕਈ ਪਦਵੀਆਂ 'ਤੇ ਅਫ਼ਸਰ ਰਹੇ। ਜਦ ਉਹ ਹੁਸ਼ਿਆਰਪੁਰ ਵਿੱਚ ਡਿਪਟੀ ਕਮਿਸ਼ਨਰ ਸਨ ਤਾਂ ਮਾਸਟਰ ਤਾਰਾ ਸਿੰਘ ਉਹਨਾਂ ਕੋਲ ਠਹਿਰਦੇ ਸਨ, ਜਦੋਂ ਉੱਥੇ ਟੂਰ 'ਤੇ ਜਾਂਦੇ ਸੀ। ਅਕਾਲੀ ਦਲ ਤੇ ਸਰਕਾਰ ਵਿੱਚ ਦੂਰੀ ਵੱਧ ਚੁੱਕੀ ਸੀ। ਸਰਕਾਰ ਨੇ ਸ. ਕਪੂਰ ਸਿੰਘ 'ਤੇ ਕਈ ਝੂਠੇ ਕੇਸ ਪਾ ਕੇ ਨੌਕਰੀ ਤੋਂ ਹਟਾ ਦਿੱਤਾ। ਇਹ ਬੜੀ ਵੱਡੀ ਘਟਨਾ ਸੀ ਜਿਸ ਦਾ ਹਰ ਸਿੱਖ ਨੇ ਬੁਰਾ ਮਨਾਇਆ। ਸਿਰਦਾਰ ਜੀ ਸੇਵਾ-ਮੁਕਤ ਹੋ ਕੇ ਸਿੱਖ ਧਰਮ ਬਾਰੇ ਕਿਤਾਬਾਂ ਲਿਖਣ ਲੱਗ ਗਏ। ਸਿਰਦਾਰ ਜੀ ਦੀ ਲਿਆਕਤ ਤੇ ਸਿੱਖ ਸਿਧਾਂਤ ਬਾਰੇ ਜਾਣਕਾਰੀ ਇਹਨਾਂ ਦੀਆਂ ਕਿਤਾਬਾਂ ਪੜ੍ਹ ਕੇ ਪਤਾ ਲੱਗਦੀ ਹੈ। ਸਿਰਦਾਰ ਜੀ ਇਹ ਲਾਸਾਨੀ ਸੇਵਾ ਕੌਮ ਲਈ ਕਰ ਗਏ। ਇਸ ਵਿਸ਼ੇ 'ਤੇ ਅੰਗਰੇਜ਼ੀ ਵਿੱਚ ਲਿਖਣ ਵਾਲੇ ਬੜੇ ਘੱਟ ਸਿੱਖ ਵਿਦਵਾਨ ਹੋਏ ਹਨ। ਇਸ ਤੋਂ ਪਹਿਲਾਂ ਪ੍ਰੋਫ਼ੈਸਰ ਪੂਰਨ ਸਿੰਘ ਹੋਏ ਹਨ। ਮੈਂ ਤਾਂ ਕਈ ਵਾਰੀ ਇੱਦਾਂ ਸੋਚਦਾ ਹਾਂ ਕਿ ਜਿਤਨੀ ਵਿਦਵਤਾ ਤੇ ਅੰਗਰੇਜ਼ੀ ਬੋਲੀ ਦਾ ਉਹਨਾਂ ਕੋਲ ਗਿਆਨ ਸੀ, ਉਸ ਦਾ ਪੂਰਾ ਲਾਭ ਕੌਮ ਪ੍ਰਾਪਤ ਨਹੀਂ ਕਰ ਸਕੀ। ਸਾਡੇ ਧਾਰਮਿਕ ਤੇ ਸਿਆਸੀ ਲੀਡਰਾਂ ਨੂੰ ਤਾਂ ਇਹਨਾਂ ਕਿਤਾਬਾਂ ਬਾਰੇ ਜਾਣਕਾਰੀ ਹੀ ਨਹੀਂ ਸੀ ਤੇ ਨਾ ਹੀ ਕਦੇ ਕਿਸੇ ਲੀਡਰ ਜਾਂ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਨੇ ਉਹਨਾਂ ਨਾਲ ਇਸ ਸੰਬੰਧੀ ਵਿਚਾਰ ਹੀ ਕੀਤੇ। ਸਿਰਦਾਰ ਜੀ ਆਪ ਹੀ ਲਿਖਦੇ ਤੇ ਪਬਲਿਸ਼ਰਾਂ ਨੂੰ ਛਾਪਣ ਲਈ ਦਿੰਦੇ। ਸਿੱਖਾਂ ਨੂੰ ਕਿਤਾਬਾਂ ਖ਼ਰੀਦਣ ਦੀ ਰੁਚੀ ਹੈ ਹੀ ਨਹੀਂ। ਕੌਮ ਸਿਰਦਾਰ ਜੀ ਦਾ ਅਣਮੁੱਲਾ ਲਾਭ ਪ੍ਰਾਪਤ ਕਰਨ ਤੋਂ ਅਸਫਲ ਰਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲਾ ਪ੍ਰਕਾਸ਼ ਉਤਸਵ 1966 ਵਿੱਚ ਮਨਾਇਆ ਗਿਆ। ਉਸ ਵਕਤ ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ ਬਣੀ ਜਿਸ ਦੇ ਪ੍ਰਧਾਨ ਮਹਾਰਾਜਾ ਯਾਦਵਿੰਦਰ ਸਿੰਘ ਸਨ। ਉਸ ਵਕਤ ਉਪਰਾਲਾ ਹੋਇਆ ਕਿ ਗੁਰੂ ਸਾਹਿਬਾਂ ਦੀ ਬਾਣੀ ਦੇ ਚੋਣਵੇਂ ਸ਼ਬਦ ਵਿਸ਼ਵ ਦੀਆਂ ਜ਼ੁਬਾਨਾਂ ਵਿੱਚ ਛਾਪੇ ਜਾਣ। ਇਸ ਲਈ ਫ਼ੈਸਲਾ ਹੋਇਆ ਕਿ ਵਿਦਵਾਨਾਂ ਦੀ ਕਮੇਟੀ ਬਣੇ, ਪਰ ਮੁਸ਼ਕਲ ਇਹ ਹੋ ਗਈ ਕਿ ਵਿਦਵਾਨਾਂ ਦੇ ਵਿਚਾਰ ਵੱਖ-ਵੱਖ ਸਨ। ਸ. ਕਪੂਰ ਸਿੰਘ ਨੂੰ ਬਾਕੀਆਂ ਦੀ ਅੰਗਰੇਜ਼ੀ ਪਸੰਦ ਨਹੀਂ ਸੀ। ਸ. ਗਿਆਨ ਸਿੰਘ ਰਾੜੇਵਾਲਾ ਇਸ ਪ੍ਰੋਜੈਕਟ ਦੇ ਕਨਵੀਨਰ ਸਨ। ਉਹਨਾਂ ਨੇ ਮੈਨੂੰ ਦੱਸਿਆ ਕਿ ਸਿੱਖ ਵਿਦਵਾਨ ਕਿਵੇਂ ਲੜਦੇ ਸਨ। ਤਰਜਮਾ ਲੇਟ ਹੋ ਗਿਆ। ਬੜੀ ਮੁਸ਼ਕਲ ਨਾਲ ਸ. ਕਪੂਰ ਸਿੰਘ,

# ਕਰਮਯੋਗੀ

*ਤਰਲੋਚਨ ਸਿੰਘ (ਐਮ.ਪੀ.)**

ਸ. ਕਪੂਰ ਸਿੰਘ ਆਈ.ਸੀ.ਐਸ. ਇੱਕ ਐਸੀ ਸ਼ਖ਼ਸੀਅਤ ਬਾਰੇ ਮੈਂ ਲਿਖ ਰਿਹਾ ਹਾਂ ਜੋ ਪਿਛਲੀ ਸਦੀ ਵਿੱਚ ਸਿੱਖ ਸਿਆਸਤ ਨੂੰ ਆਪਣੇ ਆਸ਼ੇ ਅਨੁਸਾਰ ਸੇਧ ਦੇਣ ਵਿੱਚ ਕਾਮਯਾਬ ਹੋਏ। ਮੈਨੂੰ ਸਿਰਦਾਰ ਜੀ ਨੂੰ ਮਿਲਣ ਦਾ ਅਵਸਰ ਅਨੇਕ ਵਾਰੀ ਮਿਲਿਆ। ਉਹਨਾਂ ਦੀਆਂ ਲਿਖੀਆਂ ਕਿਤਾਬਾਂ ਪੜ੍ਹੀਆਂ ਤੇ ਵਿਚਾਰ ਵੀ ਕਈ ਵਾਰ ਸੁਣੇ। ਉਹਨਾਂ ਆਪਣੀ ਲਿਆਕਤ ਦਾ ਸਿੱਕਾ ਸਿੱਖ ਲੀਡਰਾਂ 'ਤੇ ਜਮਾ ਦਿੱਤਾ ਸੀ। ਮਾਸਟਰ ਤਾਰਾ ਸਿੰਘ ਜੀ ਤੋਂ ਲੈ ਕੇ ਹਰ ਲੀਡਰ ਉਹਨਾਂ ਦੀਆਂ ਦਲੀਲਾਂ ਤੋਂ ਕਾਇਲ ਸੀ। ਇੰਦਾਂ ਲੱਗਦਾ ਸੀ ਕਿ ਉਹਨਾਂ ਨਾਲ ਹਰ ਕੋਈ ਵਿਚਾਰ-ਵਟਾਂਦਰਾ ਕਰਨ ਤੋਂ ਝਿਜਕਦਾ ਸੀ। ਗਰਮ ਖ਼ਿਆਲੀ ਸਿੱਖ ਵਿਦਵਾਨ ਤੇ ਨੌਜਵਾਨਾਂ ਲਈ ਤਾਂ ਉਹ ਇੱਕ ਰੌਸ਼ਨ ਮੀਨਾਰ ਸਨ। ਪੰਜਾਬ ਵਿੱਚ ਜੋ ਸਿੱਖ ਲਹਿਰ 1972 ਤੋਂ ਪਿੱਛੋਂ ਉੱਠੀ, ਉਸ ਦੀ ਵਿਚਾਰਧਾਰਾ ਸ. ਕਪੂਰ ਸਿੰਘ ਦੇ ਰੌਸ਼ਨ ਦਿਮਾਗ਼ ਦੀ ਉਪਜ ਸੀ। ਜਦ ਅਕਾਲੀ ਲੀਡਰਸ਼ਿਪ ਨੇ ਆਪਣੀ ਸੈਂਟਰ ਸਰਕਾਰ ਵਿਰੁੱਧ ਚੱਲ ਰਹੀ ਲਫ਼ਜ਼ਾਂ ਦੀ ਜੰਗ ਨੂੰ ਨਾਕਾਮਯਾਬ ਹੁੰਦਾ ਵੇਖਿਆ ਤਾਂ 1972 ਵਿੱਚ ਅਨੰਦਪੁਰ ਸਾਹਿਬ ਵਿਖੇ ਇੱਕ ਇਕੱਤਰਤਾ ਹੋਈ ਤੇ ਉੱਥੇ ਜਦ ਸਾਰੇ ਲੀਡਰ ਕੋਈ ਨਿਗਰ ਪ੍ਰੋਗਰਾਮ ਸੋਚ ਨਾ ਸਕੇ ਤਾਂ ਉਹਨਾਂ ਸ. ਕਪੂਰ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਕੋਈ ਨਵਾਂ ਪ੍ਰੋਗਰਾਮ ਉਲੀਕ ਦੇਣ। ਜੋ ਉੱਥੇ ਐਲਾਨਾਮਾ ਪਾਸ ਹੋਇਆ, ਜਿਸ ਨੂੰ ਅਨੰਦਪੁਰ ਦਾ ਮਤਾ ਕਹਿ ਕੇ ਪੁਕਾਰਿਆ ਗਿਆ, ਉਹ ਸ. ਕਪੂਰ ਸਿੰਘ ਦਾ ਲਿਖਿਆ ਹੋਇਆ ਸੀ। ਜਦ ਉਹਨਾਂ ਇਹ ਡਰਾਫ਼ਟ ਤਿਆਰ ਕੀਤਾ ਤਾਂ ਕੋਈ ਲੀਡਰ ਇਸ 'ਤੇ ਸਵਾਲ ਨਾ ਕਰ ਸਕਿਆ। ਖ਼ਾਲਸੇ ਦੇ ਬੋਲ ਬਾਲੇ ਦਾ ਸਿਧਾਂਤ ਇਸ ਵਿੱਚ ਪਾਇਆ ਗਿਆ। ਮਤਾ ਜਦ ਪ੍ਰਕਾਸ਼ਤ ਹੋਇਆ ਤਾਂ ਕਾਂਗਰਸ ਪਾਰਟੀ ਨੇ ਇਸ ਨੂੰ ਵੱਖਵਾਦ ਦੀ ਮੰਗ ਕਹਿ ਕੇ ਨਿੰਦਣਾ ਅਰੰਭ ਕਰ ਦਿੱਤਾ। ਉਸ ਵਕਤ ਗਿਆਨੀ ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਸਨ। ਉਹਨਾਂ ਇਸ ਦੀ ਅਹਿਮੀਅਤ ਸਮਝਦੇ ਹੋਏ ਅਕਾਲੀਆਂ ਨੂੰ ਇਸ ਦੀ ਵਧੇਰੇ ਪਬਲਿਸਟੀ ਕਰਨ ਦੇ ਅਵਸਰ ਤੋਂ ਰੋਕ ਰੱਖਿਆ। ਫਿਰ ਜਦ ਲੁਧਿਆਣਾ ਵਿੱਚ ਕਾਨਫ਼ਰੰਸ ਹੋਈ ਤਾਂ ਕੁਝ ਲਫ਼ਜ਼ ਬਦਲ ਕੇ ਇਹ ਮਤਾ ਸੰਤ ਲੌਂਗੋਵਾਲ ਨੇ ਪਾਸ ਕਰਵਾ ਦਿੱਤਾ। ਇਹੋ ਮਤਾ ਭਾਰਤ ਦੀ ਕਾਂਗਰਸ ਸਰਕਾਰ ਨੂੰ ਸਿੱਖਾਂ ਵਿਰੁੱਧ ਵਰਤਣ ਦਾ ਬਹਾਨਾ ਮਿਲ ਗਿਆ। ਇਸ ਦੇ ਉਲਟ ਪ੍ਰਚਾਰ ਕਰ ਕੇ ਸਰਕਾਰ ਨੇ ਸਿੱਖਾਂ ਨੂੰ

* ਮੈਂਬਰ ਰਾਜ ਸਭਾ, ਨਵੀਂ ਦਿੱਲੀ।

ਸਾਰੇ ਦੇਸ਼ ਵਿੱਚ ਵੱਖਵਾਦੀ ਕੌਮ ਵਜੋਂ ਸਾਬਤ ਕਰ ਦਿੱਤਾ। ਉਸ ਮਗਰੋਂ ਹਾਲਾਤ ਵਿਗੜਦੇ ਗਏ ਤੇ ਅੰਤ 1984 ਦੇ ਦਰਬਾਰ ਸਾਹਿਬ ਦੇ ਹਮਲੇ ਤਕ ਪੁੱਜ ਗਏ। ਪਰ ਕਮਾਲ ਹੈ ਕਾਂਗਰਸ ਪਾਰਟੀ ਦੇ ਪਲਟਾ ਖਾਣ ਦਾ ਕਿ ਜਦ ਰਾਜੀਵ ਗਾਂਧੀ-ਲੌਂਗੋਵਾਲ ਪੈਕਟ ਹੋਇਆ ਤਾਂ ਇੱਕ ਮਦ ਇਹ ਸੀ ਕਿ ਅਨੰਦਪੁਰ ਮਤਾ ਸਰਕਾਰੀਆ ਕਮਿਸ਼ਨ ਨੂੰ ਭੇਜਿਆ ਜਾਵੇਗਾ।

ਸ. ਕਪੂਰ ਸਿੰਘ ਇੰਗਲੈਂਡ ਵਿੱਚ ਪੜ੍ਹ ਕੇ ਆਜ਼ਾਦੀ ਤੋਂ ਪਹਿਲਾਂ ਆਈ.ਸੀ.ਐਸ. ਬਣ ਗਏ। ਉਹ ਕਈ ਪਦਵੀਆਂ 'ਤੇ ਅਫ਼ਸਰ ਰਹੇ। ਜਦ ਉਹ ਹੁਸ਼ਿਆਰਪੁਰ ਵਿੱਚ ਡਿਪਟੀ ਕਮਿਸ਼ਨਰ ਸਨ ਤਾਂ ਮਾਸਟਰ ਤਾਰਾ ਸਿੰਘ ਉਹਨਾਂ ਕੋਲ ਠਹਿਰਦੇ ਸਨ, ਜਦੋਂ ਉੱਥੇ ਟੂਰ 'ਤੇ ਜਾਂਦੇ ਸੀ। ਅਕਾਲੀ ਦਲ ਤੇ ਸਰਕਾਰ ਵਿੱਚ ਦੂਰੀ ਵੱਧ ਚੁੱਕੀ ਸੀ। ਸਰਕਾਰ ਨੇ ਸ. ਕਪੂਰ ਸਿੰਘ 'ਤੇ ਕਈ ਝੂਠੇ ਕੇਸ ਪਾ ਕੇ ਨੌਕਰੀ ਤੋਂ ਹਟਾ ਦਿੱਤਾ। ਇਹ ਬੜੀ ਵੱਡੀ ਘਟਨਾ ਸੀ ਜਿਸ ਦਾ ਹਰ ਸਿੱਖ ਨੇ ਬੁਰਾ ਮਨਾਇਆ। ਸਿਰਦਾਰ ਜੀ ਸੇਵਾ-ਮੁਕਤ ਹੋ ਕੇ ਸਿੱਖ ਧਰਮ ਬਾਰੇ ਕਿਤਾਬਾਂ ਲਿਖਣ ਲੱਗ ਗਏ। ਸਿਰਦਾਰ ਜੀ ਦੀ ਲਿਆਕਤ ਤੇ ਸਿੱਖ ਸਿਧਾਂਤ ਬਾਰੇ ਜਾਣਕਾਰੀ ਇਹਨਾਂ ਦੀਆਂ ਕਿਤਾਬਾਂ ਪੜ੍ਹ ਕੇ ਪਤਾ ਲੱਗਦੀ ਹੈ। ਸਿਰਦਾਰ ਜੀ ਇਹ ਲਾਸਾਨੀ ਸੇਵਾ ਕੌਮ ਲਈ ਕਰ ਗਏ। ਇਸ ਵਿਸ਼ੇ 'ਤੇ ਅੰਗਰੇਜ਼ੀ ਵਿੱਚ ਲਿਖਣ ਵਾਲੇ ਬੜੇ ਘੱਟ ਸਿੱਖ ਵਿਦਵਾਨ ਹੋਏ ਹਨ। ਇਸ ਤੋਂ ਪਹਿਲਾਂ ਪ੍ਰੋਫ਼ੈਸਰ ਪੂਰਨ ਸਿੰਘ ਹੋਏ ਹਨ। ਮੈਂ ਤਾਂ ਕਈ ਵਾਰੀ ਇੱਦਾਂ ਸੋਚਦਾ ਹਾਂ ਕਿ ਜਿਤਨੀ ਵਿਦਵਤਾ ਤੇ ਅੰਗਰੇਜ਼ੀ ਬੋਲੀ ਦਾ ਉਹਨਾਂ ਕੋਲ ਗਿਆਨ ਸੀ, ਉਸ ਦਾ ਪੂਰਾ ਲਾਭ ਕੌਮ ਪ੍ਰਾਪਤ ਨਹੀਂ ਕਰ ਸਕੀ। ਸਾਡੇ ਧਾਰਮਿਕ ਤੇ ਸਿਆਸੀ ਲੀਡਰਾਂ ਨੂੰ ਤਾਂ ਇਹਨਾਂ ਕਿਤਾਬਾਂ ਬਾਰੇ ਜਾਣਕਾਰੀ ਹੀ ਨਹੀਂ ਸੀ ਤੇ ਨਾ ਹੀ ਕਦੇ ਕਿਸੇ ਲੀਡਰ ਜਾਂ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਨੇ ਉਹਨਾਂ ਨਾਲ ਇਸ ਸੰਬੰਧੀ ਵਿਚਾਰ ਹੀ ਕੀਤੇ। ਸਿਰਦਾਰ ਜੀ ਆਪ ਹੀ ਲਿਖਦੇ ਤੇ ਪਬਲਿਸ਼ਰਾਂ ਨੂੰ ਛਾਪਣ ਲਈ ਦਿੰਦੇ। ਸਿੱਖਾਂ ਨੂੰ ਕਿਤਾਬਾਂ ਖ਼ਰੀਦਣ ਦੀ ਰੁਚੀ ਹੈ ਹੀ ਨਹੀਂ। ਕੌਮ ਸਿਰਦਾਰ ਜੀ ਦਾ ਅਣਮੁੱਲਾ ਲਾਭ ਪ੍ਰਾਪਤ ਕਰਨ ਤੋਂ ਅਸਫਲ ਰਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲਾ ਪ੍ਰਕਾਸ਼ ਉਤਸਵ 1966 ਵਿੱਚ ਮਨਾਇਆ ਗਿਆ। ਉਸ ਵਕਤ ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ ਬਣੀ ਜਿਸ ਦੇ ਪ੍ਰਧਾਨ ਮਹਾਰਾਜਾ ਯਾਦਵਿੰਦਰ ਸਿੰਘ ਸਨ। ਉਸ ਵਕਤ ਉਪਰਾਲਾ ਹੋਇਆ ਕਿ ਗੁਰੂ ਸਾਹਿਬਾਂ ਦੀ ਬਾਣੀ ਦੇ ਚੋਣਵੇਂ ਸ਼ਬਦ ਵਿਸ਼ਵ ਦੀਆਂ ਜ਼ੁਬਾਨਾਂ ਵਿੱਚ ਛਾਪੇ ਜਾਣ। ਇਸ ਲਈ ਫ਼ੈਸਲਾ ਹੋਇਆ ਕਿ ਵਿਦਵਾਨਾਂ ਦੀ ਕਮੇਟੀ ਬਣੇ, ਪਰ ਮੁਸ਼ਕਲ ਇਹ ਹੋ ਗਈ ਕਿ ਵਿਦਵਾਨਾਂ ਦੇ ਵਿਚਾਰ ਵੱਖ-ਵੱਖ ਸਨ। ਸ. ਕਪੂਰ ਸਿੰਘ ਨੂੰ ਬਾਕੀਆਂ ਦੀ ਅੰਗਰੇਜ਼ੀ ਪਸੰਦ ਨਹੀਂ ਸੀ। ਸ. ਗਿਆਨ ਸਿੰਘ ਰਾੜੇਵਾਲਾ ਇਸ ਪ੍ਰੋਜੈਕਟ ਦੇ ਕਨਵੀਨਰ ਸਨ। ਉਹਨਾਂ ਨੇ ਮੈਨੂੰ ਦੱਸਿਆ ਕਿ ਸਿੱਖ ਵਿਦਵਾਨ ਕਿਵੇਂ ਲੜਦੇ ਸਨ। ਤਰਜਮਾ ਲੇਟ ਹੋ ਗਿਆ। ਬੜੀ ਮੁਸ਼ਕਲ ਨਾਲ ਸ. ਕਪੂਰ ਸਿੰਘ,

ਸ. ਖ਼ੁਸ਼ਵੰਤ ਸਿੰਘ ਦੀ ਮੀਟਿੰਗ ਕਰਵਾ ਕੇ ਕੰਮ ਸਿਰੇ ਚੜ੍ਹਿਆ। ਯੂਨੈਸਕੋ ਨੇ ਇਹ ਛਾਪਿਆ ਸੀ।

ਸ. ਕਪੂਰ ਸਿੰਘ 1962 ਵਿੱਚ ਅਕਾਲੀ ਦਲ ਦੀ ਟਿਕਟ 'ਤੇ ਮੈਂਬਰ ਪਾਰਲੀਮੈਂਟ ਬਣੇ। ਸਿਰਦਾਰ ਜੀ ਪਾਰਲੀਮੈਂਟ ਦੀ ਕਾਰਵਾਈ ਵਿੱਚ ਹਿੱਸਾ ਘੱਟ ਹੀ ਲੈਂਦੇ ਸਨ। ਮੈਂ ਰੀਕਾਰਡ ਵਿੱਚ ਉਹਨਾਂ ਦੀਆਂ ਤਕਰੀਰਾਂ ਤੇ ਬਿਆਨ ਲੱਭਣ ਦੀ ਕੋਸ਼ਿਸ਼ ਕੀਤੀ ਹੈ। ਉਹਨਾਂ ਦਾ ਇਤਿਹਾਸਕ ਭਾਸ਼ਨ 1966 ਵਿੱਚ ਪੰਜਾਬੀ ਸੂਬਾ ਬਣਾਉਣ ਦੇ ਬਿੱਲ 'ਤੇ ਹੈ। ਉਹ ਤਕਰੀਰ ਇੱਕ ਸ਼ਾਨਦਾਰ ਸਿੱਖਾਂ ਦਾ ਸਾਰਾ ਕੇਸ ਬਿਆਨ ਕਰਦੀ ਹੈ। ਸਿਰਦਾਰ ਜੀ ਕਈ ਵਾਰੀ ਗ਼ਲਤ ਅੰਗਰੇਜ਼ੀ ਬੋਲਣ ਵਾਲੇ ਮੈਂਬਰਾਂ ਦੀਆਂ ਗ਼ਲਤੀਆਂ ਪਕੜਦੇ ਸਨ। ਇੱਕ ਵਾਰੀ ਪੰਜਾਬ ਯੂਨੀਵਰਸਿਟੀ ਦੇ ਅੰਗਰੇਜ਼ੀ ਦੇ ਮੁਖੀ ਪ੍ਰੋਫ਼ੈਸਰ ਸ਼ਰਮਾ ਦੀ ਸਪੀਚ ਵਿੱਚ ਖੜੇ ਹੋ ਕੇ ਉਸ ਦੀ ਗ਼ਲਤੀ ਦੱਸ ਦਿੱਤੀ। ਉਸ ਪ੍ਰੋਫ਼ੈਸਰ ਨੂੰ ਬੜੀ ਸ਼ਰਮ ਆਈ।

ਇਹ ਕਿਹਾ ਜਾਂਦਾ ਹੈ ਕਿ ਡਾ. ਗੋਪਾਲ ਸਿੰਘ ਨੇ ਜੋ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਵਿੱਚ ਤਰਜਮਾ ਕੀਤਾ ਸੀ, ਉਸ ਵਿੱਚ ਸ. ਕਪੂਰ ਸਿੰਘ ਦੀ ਬੜੀ ਮਦਦ ਹੈ। ਸਿਰਦਾਰ ਜੀ ਮਾਸਟਰ ਤਾਰਾ ਸਿੰਘ ਨਾਲ ਰਹੇ ਤੇ ਸੰਤ ਫਤਿਹ ਸਿੰਘ ਨੂੰ ਉਹਨਾਂ ਦੇ ਪਾਏ ਦਾ ਲੀਡਰ ਨਹੀਂ ਸਮਝਦੇ ਸਨ। ਉਹਨਾਂ ਦੀ ਸੰਤਾਂ ਨਾਲ ਕਦੇ ਨਹੀਂ ਬਣੀ।

ਅਕਾਲ ਤਖ਼ਤ ਵੱਲੋਂ ਸਿਰਦਾਰ ਜੀ ਨੂੰ ਭਾਈ ਸਾਹਿਬ ਦੀ ਉਪਾਧੀ ਦਿੱਤੀ ਗਈ। ਸ਼੍ਰੋਮਣੀ ਕਮੇਟੀ ਨੇ ਉਹਨਾਂ ਨੂੰ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਦੀ ਪਦਵੀ ਦੇ ਰੱਖੀ ਸੀ। ਸਿਰਦਾਰ ਜੀ ਚੰਡੀਗੜ੍ਹ ਵਿੱਚ ਆਪਣੇ ਨਜ਼ਦੀਕੀ ਰਿਸ਼ਤੇਦਾਰ, ਟਿੱਕਾ ਜਗਤਾਰ ਸਿੰਘ ਦੇ ਘਰ ਰਹਿੰਦੇ ਰਹੇ। ਉਹ ਆਮ ਕਰਕੇ ਸੈਰ ਕਰਦੇ ਸਨ। ਚੋਣਵੇਂ ਵਿਦਵਾਨਾਂ ਨਾਲ ਸਾਂਝ ਰੱਖਦੇ ਸਨ। ਪ੍ਰੋਗਰਾਮਾਂ ਵਿੱਚ ਸ਼ਾਇਦ ਹੀ ਕਦੇ ਗਏ ਹੋਣ।

ਸਿਰਦਾਰ ਜੀ ਦੀ ਅਖ਼ੀਰਲੀ ਕਿਤਾਬ, 'ਸਾਚੀ ਸਾਖੀ' ਉਹਨਾਂ ਦੀ ਸਵੈ-ਜੀਵਨੀ ਸੀ। ਇਸ ਕਿਤਾਬ ਨੇ ਕਈ ਵਿਵਾਦ ਖੜੇ ਕੀਤੇ। ਇਸ ਦੇ ਹਿੱਸੇ ਅਖ਼ਬਾਰਾਂ ਤੇ ਮੈਗਜ਼ੀਨਾਂ ਵਿੱਚ ਬੜੀ ਦੇਰ ਛਪਦੇ ਰਹੇ। ਦਰਬਾਰ ਸਾਹਿਬ ਦੇ ਹੋਏ ਹਮਲੇ ਦਾ ਉਹਨਾਂ ਦੇ ਮਨ 'ਤੇ ਬੜਾ ਡੂੰਘਾ ਅਸਰ ਪਿਆ। ਉਹ ਆਪਣੇ ਪਿੰਡ ਜਾ ਕੇ ਰਹਿਣ ਲੱਗ ਪਏ। ਕਿਸੇ ਨੂੰ ਮਿਲਦੇ ਨਹੀਂ ਸਨ। ਉਸੇ ਸਦਮੇ ਨੇ ਅਖ਼ੀਰ ਉਹਨਾਂ ਦੀ ਸਿਹਤ ਵਿਗਾੜ ਦਿੱਤੀ ਤੇ ਉਹ ਗੁਰੂ ਦੇ ਚਰਨਾਂ ਵਿੱਚ ਜਾ ਬਿਰਾਜੇ।

ਉਹਨਾਂ ਦਾ ਲੜਕਾ ਵਰਲਡ ਬੈਂਕ ਵਿੱਚ ਡਾਇਰੈਕਟਰ ਦੀ ਪਦਵੀ ਤੋਂ ਰਿਟਾਇਰ ਹੋਇਆ ਹੈ। ਉਸ ਨੇ ਆਪਣੀ ਲਿਆਕਤ ਦੀ ਧਾਂਕ ਅਮਰੀਕਾ ਵਿੱਚ ਜਮਾਈ ਹੈ।

•

# ਵਰਿਆਮ ਮਰਦ

*ਗੁਰਤੇਜ ਸਿੰਘ**

ਸ੍ਰਿਸ਼ਟੀ ਦੇ ਰਚਣਹਾਰ ਵਾਸਤੇ ਸੰਸਾਰ ਦੀ ਉਤਪਤੀ, ਪਾਲਣ-ਪੋਸ਼ਣ ਅਤੇ ਅੰਤ ਵਿਨਾਸ਼ ਕੇਵਲ ਇੱਕ ਖੇਡ ਦੀ ਹੈਸੀਅਤ ਰੱਖਦੀ ਹੈ। ਮਹਾਂਵਾਕ ਹਨ, "ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ" ਜਾਪਦਾ ਹੈ ਕਿ ਉਹ ਬੇਪਰਵਾਹੀ ਵਿੱਚ ਬੈਠਾ ਮਨ ਦੀ ਮਉਜ ਅਨੁਸਾਰ ਮਨੁੱਖਾਂ ਦੇ ਆਕਾਰ ਕੱਦ ਕਾਠ, ਕਿੰਨੀ ਤਰ੍ਹਾਂ ਦੀਆਂ ਚਾਲਾਂ ਅਤੇ ਕਿੰਨੇ ਕਿੰਨੇ ਦ੍ਰਿਸ਼ਟੀਕੋਣਾਂ ਨਾਲ ਇਹਨਾਂ ਨੂੰ ਬਣਦਾ ਫਬਦਾ ਕਰ ਕੇ ਸੰਸਾਰ ਸਾਗਰ ਵਿੱਚ ਠੇਲ੍ਹ ਦਿੰਦਾ ਹੈ। ਪਰ ਕਦੇ ਕਦੇ ਉਹ ਗੰਭੀਰ ਹੋ ਕੇ, ਗੌਹ ਨਾਲ ਕੁਝ ਅਜਿਹੇ ਮਨੁੱਖ ਸਾਜਦਾ ਹੈ, ਜੋ ਸੱਚਮੁੱਚ ਉਸਦੀ ਉਤਮਤਾਈ ਦਾ ਪਵਿੱਤਰ ਮੁਜੱਸਮਾ ਹੋ ਨਿਬੜਦੇ ਹਨ। ਇਹਨਾਂ ਦੀ ਕਿਸਮਤ ਘੜਨ ਲੱਗਿਆਂ ਤਾਂ ਉਹ ਜ਼ਰੂਰ ਅਵੇਸਲਾ ਹੋ ਜਾਂਦਾ ਹੈ, ਪਰੰਤੂ ਉਹਨਾਂ ਨੂੰ ਮਨੁੱਖੀ ਗੁਣਾਂ ਨਾਲ ਸ਼ਿੰਗਾਰਨ ਲੱਗਿਆਂ ਬਿਲਕੁਲ ਹੱਦ ਨਹੀਂ ਰਹਿਣ ਦਿੰਦਾ। ਆਪਣੇ ਗੁਣਾਂ ਦੇ ਅਮੁਕ ਭੰਡਾਰ ਵਿੱਚੋਂ ਲੈ ਕੇ ਅਜਿਹੇ ਸੁੱਚੇ ਨਗ ਉਹਨਾਂ ਦੀਆਂ ਰੂਹਾਂ ਵਿੱਚ ਜੜਦਾ ਹੈ ਕਿ ਸੁਤੇ-ਸਿੱਧ ਮਨ ਉਹਨਾਂ ਦੀਆਂ ਖੜਾਵਾਂ ਵੱਲ ਤੱਕਣ ਲਈ ਮਜਬੂਰ ਹੋ ਜਾਂਦਾ ਹੈ।

ਅਜਿਹੇ, ਵਿਹਲੇ ਵੇਲੇ ਬੈਠ ਕੇ ਬਣਾਏ ਮਨੁੱਖਾਂ ਵਿੱਚੋਂ ਸਨ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ.। ਉਹ ਧੁਰੰਦਰ ਵਿਦਵਾਨ, ਅੱਜ ਦੇ ਜ਼ਮਾਨੇ ਦੇ ਭਾਈ ਗੁਰਦਾਸ ਸਨ। ਰੌਸ਼ਨ ਜ਼ਮੀਰ, ਓੜਕਾਂ ਦੀ ਅਣਖ ਅਤੇ ਇਮਾਨਦਾਰੀ ਵਾਲੇ ਅਥਾਹ ਸ਼ਰਧਾਵਾਨ, ਗੁਰੂ ਨੂੰ ਪਰਮੇਸ਼ਰ ਦਾ ਰੂਪ ਜਾਨਣ ਵਾਲੇ ਅਤੇ ਇੱਕ ਇੱਕ ਗੁਰਵਾਕ ਨੂੰ ਹਿਰਦੇ ਦੀਆਂ ਧੁਰ ਡੂੰਘਾਈਆਂ ਵਿੱਚ ਵਸਾਉਣ ਵਾਲੇ ਸਨ। ਸਿਰਦਾਰ ਕਪੂਰ ਸਿੰਘ ਹਰ ਵਰਤਾਰਾ, ਅਮਿਟ ਗੁਰਵਾਕ ਦੀ ਕਸਵੱਟੀ ਉੱਤੇ ਪਰਖ ਕੇ ਕਰਦੇ ਸਨ, ਦਸਵੇਂ ਸ਼ਹਿਨਸ਼ਾਹ ਦੇ ਅੰਤਮ ਬਚਨਾਂ ਅਨੁਸਾਰ ਉਹਨਾਂ ਸਦਾ ਪੂਜਾ ਅਕਾਲ ਦੀ ਕੀਤੀ, ਭਲਾ ਪੰਥ ਦਾ ਲੋਚਿਆ ਅਤੇ ਪਰਚਾ ਸ਼ਬਦ ਦਾ ਲਾਇਆ।

ਭਾਸ਼ਾ ਗਿਆਨ, ਵਾਕ ਬਣਤਰ ਅਤੇ ਲਹਿਜੇ ਦਾ ਸਮਰਾਟ ਸੀ, ਇਹ ਦਾਨਾ ਸਿਰਦਾਰ। ਬੋਲੀ ਭਾਵੇਂ ਗੁਰੂਆਂ ਪੀਰਾਂ ਦੀ ਨਵਾਜ਼ੀ ਪੰਜਾਬੀ ਹੋਵੇ, ਲਹਿੰਦਾ, ਅੰਗਰੇਜ਼ੀ, ਫ਼ਾਰਸੀ, ਉਰਦੂ, ਅਰਬੀ, ਪਾਲੀ ਜਾਂ ਸੰਸਕ੍ਰਿਤ। ਸਮੁੱਚੇ ਪੰਜਾਬੀ ਸਾਹਿਤ ਵਿੱਚ ਲਫ਼ਜ਼ 'ਸੀਤੋ-ਸੀਤਾ' ਕੇਵਲ ਇੱਕ ਵਾਰ ਵਰਤਿਆ ਗਿਆ ਹੈ ਅਤੇ ਉਹ ਵਰਤਿਆ ਹੈ ਸ੍ਰੀ ਗੁਰੂ ਨਾਨਕ ਹਜ਼ੂਰ ਨੇ ਜਪੁਜੀ ਸਾਹਿਬ ਦੀ "ਤਿਥੈ ਸੀਤੋ ਸੀਤਾ

---

* ਸਾਬਕਾ ਆਈ.ਏ.ਐਸ ਆਫ਼ੀਸਰ, ਚੰਡੀਗੜ੍ਹ।

ਮਹਿਮਾ ਮਾਹਿ" ਤੁਕ ਵਿੱਚ। ਜਪੁਜੀ ਸਾਹਿਬ ਦੇ ਹਜ਼ਾਰਾਂ ਟੀਕਾਕਾਰਾਂ ਵਿੱਚੋਂ ਕੇਵਲ ਸਿਰਦਾਰ ਕਪੂਰ ਸਿੰਘ ਹੀ ਨਿੱਤਰਿਆ, ਜੋ ਏਸ ਸ਼ਬਦ ਦੇ ਸਹੀ ਭਾਵਾਂ ਨੂੰ ਖੋਲ੍ਹ ਕੇ ਸਮਝਾ ਸਕਿਆ। ਜਿਵੇਂ ਭਾਸ਼ਾਵਾਂ ਉਹਨਾਂ ਸਾਹਮਣੇ ਮੋਮ ਬਣ ਢਲਦੀਆਂ ਸਨ, ਉਹਨਾਂ ਦੇ ਇਸ਼ਾਰਿਆਂ ਉੱਤੇ ਥਿਰਕਦੀਆਂ ਸਨ, ਓਵੇਂ ਪਰਬਤਾਂ ਹੇਠ ਦੱਬੀਆਂ ਖੋਜ ਉਡੀਕਦੀਆਂ ਉਲਝਣਾਂ ਅਤੇ ਫ਼ਲਸਫ਼ੇ ਦੀਆਂ ਡੂੰਘੀਆਂ ਰਮਜ਼ਾਂ ਇਹਨਾਂ ਸਾਹਮਣੇ ਆਉਂਦੀਆਂ ਹੀ ਆਪਣੇ ਘੁੰਡ ਚੁੱਕ ਦਿੰਦੀਆਂ ਸਨ।

ਉਹਨਾਂ ਦੀ ਦਾਨਾਈ ਦਾ ਸਾਨੀ ਜ਼ਮਾਨੇ ਵਿੱਚ ਨਹੀਂ ਸੀ। ਹਜ਼ਾਰਾਂ ਮਨੁੱਖਾਂ ਦੀ ਸਿਆਣਪ ਸਮੇਟ ਕੇ ਕੁਦਰਤ ਨੇ ਉਹਨਾਂ ਦੇ ਅਣਖੀ ਮਸਤਕ ਦਾ ਸ਼ਿੰਗਾਰ ਬਣਾਈ ਸੀ। ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ (ਚਾਹੇ ਕਿਸੇ ਨਾਂਅ ਹੇਠ ਛਪਿਆ) ਗੁਰਬਾਣੀ ਅਤੇ ਸਿਖ ਸਮਾਜ ਦੇ ਸਿਧਾਂਤਾਂ ਦੀ ਵਿਆਖਿਆ ਉਹਨਾਂ ਦੀ ਸੂਝ-ਬੂਝ ਦੇ ਕ੍ਰਿਸ਼ਮੇ ਹਨ। ਆਪ ਗੁਰਵਾਕਾਂ ਨੂੰ ਇੰਨ-ਬਿੰਨ ਅਖ਼ਰ-ਬ-ਅਖ਼ਰ ਨਿੱਗਰ ਸਦੀਵੀ ਸੱਚ ਪ੍ਰਵਾਨ ਕਰ ਕੇ ਅਗਾਂਹ ਪੈਰ ਪੁੱਟਦੇ ਸਨ। ਜੇ ਕੋਈ ਅੜਾਉਣੀ ਆ ਬਹੁੜਦੀ ਤਾਂ ਉਹ ਗੁਰਬਾਣੀ ਦੇ ਕਿਸੇ ਨੁਕਤੇ ਉੱਤੇ ਸ਼ੰਕਾ ਕਰਨ ਦੀ ਬਜਾਏ ਆਪਣੀ ਸਮਝ ਨੂੰ ਬਾਰ ਬਾਰ ਸਾਧਦੇ। ਅਮੂਮਨ ਡੂੰਘੀਆਂ ਟੁੱਭੀਆਂ ਲਾ ਕੇ ਸ਼ਬਦਾਂ ਨੂੰ ਸ਼ਿੰਗਾਰਨ ਲਈ ਵੱਡੇ ਕੀਮਤੀ ਮੋਤੀ ਲੱਭ ਕੇ ਲਿਆਉਂਦੇ। 'ਸੀਤੋ ਸੀਤਾ' ਦੀ ਵਿਆਖਿਆ ਸੋਚਵਾਨਾਂ ਨੂੰ ਵਿਸਮਾਦ ਵਿੱਚ ਲੈ ਜਾਣ ਦੇ ਕਾਬਿਲ ਹੈ। ਸੁਖਮਨੀ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਕਈ ਪੱਖੋਂ ਵਿਦਵਤਾ ਭਰਪੂਰ ਹੈ। ਭਾਈ ਮਨੀ ਸਿੰਘ ਵਾਂਗ ਪੰਥ ਦੀ ਏਸ ਅਦੁੱਤੀ ਮਣੀ ਦਾ ਕਿਹੜਾ ਕਿਹੜਾ ਪਹਿਲੂ ਦਰਸਾਇਆ ਜਾਵੇ!

ਉਹਨਾਂ ਦੀ ਵਿਦਵਤਾ ਕਿਤਾਬੀ ਗਿਆਨ ਤੋਂ ਉਤਾਂਹ, ਸਾਗਰ ਦੀਆਂ ਗਹਿਰਾਈਆਂ ਤੋਂ ਅਥਾਹ ਅਤੇ ਕਾਵਿ ਦੀਆਂ ਉਡਾਰੀਆਂ ਤੋਂ ਅਗਾਂਹ ਸੀ। ਸ਼ਾਹ ਮੁਹੰਮਦ ਨੇ ਓਹਨਾਂ ਨੂੰ ਅਕਲ ਦਾ ਕੋਟ ਕਹਿਣਾ ਸੀ, ਪਰ ਉਹ ਹੋਰ ਪਰ੍ਹੇ ਸਨ। ਉਹਨਾਂ ਵਾਂਗ ਅਦੁੱਤੀ ਭਾਈ ਰਤਨ ਸਿੰਘ ਭੰਗੂ ਆਪਣੇ 'ਪੰਥ ਪ੍ਰਕਾਸ਼' ਵਿੱਚ ਅਜਿਹੇ ਲੋਕਾਂ ਨੂੰ ਅਨੁਭਵੀ ਮੰਨ ਕੇ ਦੱਸਦੇ ਹਨ, "ਅਨਭਵ ਪਾਰਸ ਦੀ ਕਣੀ ਤਾ ਮੈ ਲਾਖ ਸੁਮੇਰ।" ਪੁਰਾਤਨ ਸ਼ਰਧਾਵਾਨ ਸਿੰਘਾਂ ਵਾਂਗ ਉਹਨਾਂ ਦੀ ਸੁਰਤ ਕਿਵੇਂ ਨਾ ਕਿਵੇਂ ਸਮਝ ਦੇ ਅਦਿਖ ਸੋਮਿਆਂ ਨਾਲ ਜੁੜੀ ਹੋਈ ਸੀ। ਕੋਈ ਮਨੁੱਖੀ ਸੂਝ ਬੂਝ ਉਹ ਕ੍ਰਿਸ਼ਮੇ ਨਹੀਂ ਵਿਖਾ ਸਕਦੀ, ਜੋ ਉਹਨਾਂ ਦੀਆਂ ਪੁਸਤਕਾਂ ਦੇ ਹਰ ਪੰਨੇ ਦਾ ਸ਼ਿੰਗਾਰ ਹਨ। ਉਹਨਾਂ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਮਰਨੋਪਰੰਤ ਦੁਨਿਆਵੀ ਚੀਜ਼ਾਂ ਤਾਂ ਏਥੇ ਰਹਿ ਜਾਂਦੀਆਂ ਹਨ, ਪਰੰਤੂ ਘਾਲਣਾ ਘਾਲ ਕੇ ਪ੍ਰਾਪਤ ਕੀਤਾ ਗਿਆਨ ਆਤਮਾ ਰੂਪ ਹੋ ਕੇ ਜ਼ਰੂਰ ਜਨਮ-ਜਨਮਾਂਤਰਾਂ ਤੋੜੀ ਸਾਥ ਨਿਭਾਉਂਦਾ ਹੈ।

ਜਿਨ੍ਹਾਂ ਨੇ ਉਹਨਾਂ ਦੀ ਜ਼ਬਾਨ ਤੋਂ ਫੁਨਹੇ ਮਹਲਾ ਪੰਜਵਾਂ ਦੀ ਵਿਆਖਿਆ ਸੁਣੀ ਹੈ, ਉਹ ਕਿਆਮਤ ਤਕ ਸਾਹਿਬ ਪੰਜਵੇਂ ਪਾਤਿਸ਼ਾਹ ਹਜ਼ੂਰ ਦੇ ਜ਼ਰ-ਖ਼ਰੀਦ ਗ਼ੁਲਾਮ ਰਹਿਣਗੇ। ਸਿਰਦਾਰ ਕਪੂਰ ਸਿੰਘ ਧਰਮ ਦੇ ਰਹੱਸਾਂ ਨੂੰ ਸਪੱਸ਼ਟ ਕਰਨ ਦੀ ਅਸਾਧਾਰਣ ਸਮਰੱਥਾ ਰੱਖਦੇ ਸਨ, ਚਾਹੇ ਉਹ ਸਿਖ ਧਰਮ ਹੋਵੇ ਅਥਵਾ ਸੂਫ਼ੀਵਾਦ,

ਈਸਾਈ ਮੱਤ, ਬੁੱਧ ਧਰਮ, ਜੈਨ ਜਾਂ ਹਿੰਦੂ ਮੱਤ। ਪਰ ਖ਼ਾਲਸੇ ਦੇ ਸਿਧਾਂਤ ਨਾਲ ਉਹਨਾਂ ਦਾ ਇਸ਼ਕ ਕੇਵਲ ਜਨੂੰਨ ਦੀ ਹੱਦ ਤੋਂ ਉਰ੍ਹੇ ਸੀ।

ਫ਼ਲਸਫ਼ੇ ਦੇ ਪਿੜ ਦੇ ਉਹ ਸ਼ਾਹ-ਅਸਵਾਰ ਸਨ। ਉਹਨਾਂ ਦਾ ਹਰ ਵਖਿਆਨ ਸੁਰਗ ਦਾ ਝੂਟਾ ਹੁੰਦਾ ਸੀ। ਉਹਨਾਂ ਦੀ ਹਰ ਕਥਨੀ ਵਿੱਚ ਸ਼ਹਿਨਸ਼ਾਹ ਹਜ਼ੂਰ ਕਲਗੀਆਂ ਵਾਲੇ ਦੀ ਕਲਗੀ ਦਾ ਝਲਕਾਰਾ, ਨੀਲੇ ਘੋੜੇ ਦੇ ਸੁਹਣੇ ਸੁੰਮਾਂ ਦੀ ਟਾਪ ਅਤੇ ਚਿੱਟੇ ਬਾਜ਼ ਦੀ ਸਾਵੀਂ ਉਡਾਰੀ ਹੁੰਦੀ ਸੀ। ਸ੍ਰੀ ਗੁਰੂ ਨਾਨਕ ਪਾਤਿਸ਼ਾਹ ਹਜ਼ੂਰ ਦੇ ਰੁਤਬੇ ਤੇ ਖ਼ਿਆਲਾਂ ਦੀ ਤਸ਼ਰੀਹ ਕਰਦੇ ਤਾਂ ਹਰ ਗੁਰਸਿੱਖ ਨੂੰ ਕੀਲ ਲੈਂਦੇ ਸਨ। ਮੈਂ ਉਹਨਾਂ ਨਾਲ ਕਈ ਵਾਰ ਇਕੱਲਿਆਂ ਸਫ਼ਰ ਕੀਤਾ, ਉਹਨਾਂ ਉੱਤੇ ਮੋਟਰ ਦੀ ਮੱਠੀ ਆਵਾਜ਼ ਅਤੇ ਰਫ਼ਤਾਰ ਸ਼ਮ੍ਹਾ ਦਾ ਅਸਰ ਕਰਦੀ ਸੀ। ਉਹ ਵਜਦ ਵਿੱਚ ਆ ਜਾਂਦੇ ਸਨ ਅਤੇ ਆਪਣੇ ਅਨੁਭਵ ਦੇ ਖ਼ਜ਼ਾਨੇ ਲੁਟਾਉਣ ਲੱਗ ਪੈਂਦੇ ਸਨ, ਜਿਵੇਂ ਕਦੇ ਸ਼ੇਖ਼ ਸਲਾਹਉਦ-ਦੀਨ ਜਰਕੋਬ ਅਤੇ ਮੌਲਾਨਾ ਜਲਾਲ-ਉਦ-ਦੀਨ ਮੁਹੰਮਦ ਰੂਮੀ ਨੇ ਵਰਕ ਉੱਤੇ ਵੱਜਦੇ ਹਥੌੜੇ ਦੀ ਲੈਅ ਵਿੱਚ ਆ ਕੇ ਦੁਕਾਨ ਉੱਤੇ ਪਿਆ ਸਾਰਾ ਸੋਨਾ, ਚਾਂਦੀ ਪਲ ਵਿੱਚ ਖ਼ੁਦਾ ਦੇ ਰਾਹ ਉੱਤੇ ਵਰਤਾ ਦਿੱਤਾ ਸੀ। ਉਹ ਗੁਰੂ ਦੀ ਯਾਦ ਵਿੱਚ ਲੀਨ ਹੋ ਕੇ ਜਦੋਂ ਸੁਤੇ ਹੀ ਉਸਤਤਿ ਕਰਦੇ ਸਨ ਤਾਂ ਜਾਪਦਾ ਸੀ ਕਿ ਗੁਰੂ ਗ੍ਰੰਥ ਸਾਹਿਬ ਦੇ ਅਦੁੱਤੀ ਭੱਟ ਅੱਖੀਂ ਵੇਖੇ ਸਤਿਗੁਰ ਦਾ ਸਰੂਪ ਬਿਆਨ ਕਰ ਰਹੇ ਹਨ। ਸਾਹਿਬਾਂ ਦੇ ਅਣਿਆਲੇ ਤੀਰਾਂ ਨਾਲ ਉਹਨਾਂ ਦੀਆਂ ਯਾਦਾਂ ਦੇ ਭੱਥੇ ਭਰੇ ਪਏ ਸਨ। ਗੁਰਧਾਮਾਂ ਦੇ ਹਰ ਕਿਣਕੇ ਨੂੰ ਉਹਨਾਂ ਦੇ ਅਥਾਹ ਜਜ਼ਬੇ ਦੀ ਉਡਾਰੀ, ਇੱਕ ਪਲ ਵਿੱਚ ਹਜ਼ਾਰਾਂ ਗਲਵਕੜੀਆਂ ਪਾਉਂਦੀ ਸੀ। ਜਿਹਨਾਂ ਨੇ ਉਹਨਾਂ ਨਾਲ ਗੁਰਧਾਮਾਂ ਦੀ ਯਾਤਰਾ ਕੀਤੀ ਹੈ, ਜਾਣਦੇ ਹਨ ਕਿ ਕਿਵੇਂ ਹਰ ਮਿੱਟੀ ਦੀ ਢੇਰੀ ਦਾ ਇਤਿਹਾਸ ਉਹਨਾਂ ਦੀ ਅਦਭੁਤ ਯਾਦ ਵਿੱਚ ਵੱਸਿਆ ਹੋਇਆ ਸੀ। ਦੁਨੀਆ ਕੇਵਲ ਜ਼ਬਾਨੀ ਗਾਉਂਦੀ ਹੈ, ਉਹਨਾਂ ਦਾ ਸਾਰਾ ਵਜੂਦ ਵਜਦ ਵਿੱਚ ਆ ਕੇ ਅਰਸ਼ੀ ਨਾਦ ਕਰਦਾ ਸੀ, "ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥"

ਪੰਥ ਦਾ ਭਲਾ ਓਹਨਾਂ ਏਸ ਕਦਰ ਲੋਚਿਆ ਕਿ ਹਰ ਸੁੱਖ ਆਰਾਮ, ਹਰ ਅਹੁਦਾ, ਦੌਲਤ ਆਪਣੇ ਪੰਥ ਦੀ ਭਲਾਈ ਲਈ ਕੁਰਬਾਨ ਕਰ ਦਿੱਤਾ। ਕੇਵਲ ਸੱਚ, ਧਰਮ ਅਤੇ ਗੁਰੂ ਦੇ ਆਸਰੇ ਪਹਾੜਾਂ ਨਾਲੋਂ ਵੱਡੀਆਂ ਪੰਥ ਵਿਰੋਧੀ ਤਾਕਤਾਂ ਨਾਲ ਉਹ ਨਿਰੰਤਰ ਜੂਝਦੇ ਰਹੇ। ਲੋਕਾਂ ਦੀ ਚਤੁਰਾਈ ਉਪਮਾ ਤੋਂ ਉਹਨਾਂ ਕਿਨਾਰਾ ਕਰ ਲਿਆ ਅਤੇ ਨੰਗੇ ਧੜ ਰਾਜਸੀ-ਕੋਪ ਦਾ ਰੋਹ ਝੱਲਦੇ ਰਹੇ। ਹੀਰੇ, ਮੋਤੀਆਂ ਨਾਲ ਖੇਡਣ ਵਾਲਾ ਇਹ ਸੂਰਮਾ ਇੱਕ ਵੇਲੇ ਭੁੱਖ ਹੱਥੋਂ ਵੀ ਤੰਗ ਆ ਗਿਆ, ਪਰ ਉਸਨੇ ਆਪਣਾ ਸਿਰੜ ਨਾ ਛੱਡਿਆ। ਹਰ ਹਾਲਤ, ਹਰ ਦੌਰ ਵਿੱਚ ਉਹਨਾਂ ਦੀ ਨਜ਼ਰ ਪੰਥ ਦੀ ਬਿਹਤਰੀ ਦੇ ਰਾਹ ਉੱਤੇ ਵਿਛੀ ਰਹੀ। ਇੱਕ ਸਤਰਕ ਸਿਪਾਹੀ ਵਾਂਗ ਨਿਰਸੰਕੋਚ ਪੰਥਕ ਹਿੱਤਾਂ ਉੱਤੇ ਡੱਟ ਕੇ ਪਹਿਰਾ ਦਿੰਦੇ ਰਹੇ। ਕੋਹ ਕਾਫ਼ ਪਰਬਤ ਵਾਂਗ 'ਸਾਚੀ ਸਾਖੀ' ਉਹਨਾਂ ਦੇ ਡੂੰਘੇ ਦਰਦ ਦੀ ਲੰਬੀ ਦਾਸਤਾਨ ਹੈ, ਜਿਸਦੇ ਹਰ ਅੱਖਰ ਵਿੱਚੋਂ ਪੰਥ ਪਿਆਰ ਦੇ ਸੋਮੇ ਫੁੱਟ ਫੁੱਟ ਪੈਂਦੇ ਹਨ।

ਗੁਰੂ ਦੇ ਨਾਂਅ ਉੱਤੇ ਹਰ ਖ਼ੁਸ਼ੀ ਦੇ ਸਦਕੇ ਕਰਨ ਵਾਲਾ ਅਤੇ ਉਸਦੇ ਦਰ ਉੱਤੇ ਨਿਮਾਣਾ ਬਣ ਸੰਗਤਾਂ ਦੀ ਚਰਨ ਧੂੜ ਨੂੰ ਮੱਥੇ ਉੱਤੇ ਲਾਉਣ ਵਾਲਾ ਇਹ ਸਿਰਦਾਰ ਕਹਿਰਾਂ ਦਾ ਅਣਖੀ ਸੀ। ਅੰਗਰੇਜ਼ੀ ਸਲਤਨਤ ਉਸਦੀ ਖ਼ੁਦਦਾਰੀ ਵਿੱਚ ਖਮ ਨਾ ਲਿਆ ਸਕੀ ਅਤੇ ਨਾ ਹੀ ਖ਼ਿਜ਼ਰ ਹਯਾਤ ਵਰਗੇ ਮੁਗ਼ਲਾਂ ਦੇ ਵਾਰਿਸ ਜਾਂ ਨਵੀਂ ਬਣੀ ਹਿੰਦੂ ਸਲਤਨਤ ਦੇ ਪ੍ਰਚੰਡ ਤਪਦੇ ਗਾਂਧੀ, ਨਹਿਰੂ, ਪਟੇਲ ਵਰਗੇ ਆਦਮਖ਼ੋਰ।

ਸਿਆਸੀ ਪੱਧਰ ਉੱਤੇ ਪੰਥ ਲਈ ਜੋ ਘਾਲਣਾ ਇਕੱਲੇ ਏਸ ਜਵਾਂ-ਮਰਦ ਨੇ ਘਾਲੀ, ਉਹ ਸਾਰੇ ਦੇ ਸਾਰੇ ਅਕਾਲੀ ਦਲ ਨੇ ਪਿਛਲੀ ਅੱਧੀ ਸਦੀ ਵਿੱਚ ਨਹੀਂ ਘਾਲੀ। ਸਿੱਖਾਂ ਦੇ ਮਸਲੇ ਨੂੰ ਕੇਵਲ ਸਿਰਦਾਰ ਕਪੂਰ ਸਿੰਘ ਨੇ ਪਾਰਲੀਮੈਂਟ ਦੇ ਰਿਕਾਰਡ ਉੱਤੇ ਲਿਆਂਦਾ, ਜੋ ਸਿਖ ਸਿਆਸਤ ਦਾ ਸਾਰਥਿਕ ਵਿਚਾਰ ਹੈ ਉਹ ਸਿਰਦਾਰ ਦੀ ਦੇਣ ਹੈ। ਖ਼ਾਲਸਾ ਜੀ ਦੇ ਬੋਲ ਬਾਲੇ ਅਤੇ ਸਿਖ ਹੋਮਲੈਂਡ ਦੇ ਸੰਕਲਪ ਦੇ ਉਹ ਮੁੱਦਈ ਸਨ। ਉਹ ਕਹਿੰਦੇ ਸਨ ਕਿ ਕਿਸੇ ਵੀ ਨਿਰਪੱਖ ਦੇਸ਼ ਭਗਤ ਨੂੰ ਉਹ ਕਾਇਲ ਕਰ ਸਕਦੇ ਹਨ ਕਿ ਸਿਖ ਹੋਮਲੈਂਡ ਦੀ ਕਾਇਮੀ ਸਾਰੇ ਦੇਸ਼ ਦੇ ਭਲੇ ਵਿੱਚ ਹੈ ਅਤੇ ਹਿੰਦੁਸਤਾਨ ਦੀ ਏਕਤਾ ਦੀ ਪੱਕੀ ਗਾਰੰਟੀ ਹੈ। ਅਨੰਦਪੁਰ ਸਾਹਿਬ ਦਾ ਮਤਾ ਜੋ ਹਿੰਦੁਸਤਾਨ ਦੀ ਸਿਆਸਤ ਦਾ ਧ੍ਰੂ ਤਾਰਾ ਬਣ ਚੁੱਕਿਆ ਹੈ, ਉਹਨਾਂ ਦੀ ਮਹਾਨ ਲੇਖਣੀ ਦੀ ਦੇਣ ਹੈ। ਨਿਸਚੈ ਜਾਣੋ ਕਿ ਸਿੱਖੀ ਦੀ ਬਿਹਤਰੀ ਲਈ ਜੋ ਰਾਜਸੀ ਨਿਸ਼ਾਨਾ ਖ਼ਾਲਸਾ ਪੰਥ ਆਉਣ ਵਾਲੇ ਸਮੇਂ ਵਿੱਚ ਮਿੱਥੇਗਾ ਅਤੇ ਜੋ ਪੈਂਤੜਾ ਉਸਦੀ ਪ੍ਰਾਪਤੀ ਲਈ ਖ਼ਾਲਸਾ ਕੱਢੇਗਾ, ਉਸ ਉੱਤੇ ਸਿਰਦਾਰ ਕਪੂਰ ਸਿੰਘ ਦੀ ਸੋਚ ਦੀ ਡੂੰਘੀ ਛਾਪ ਹੋਵੇਗੀ। ਸਿਖ ਸਿਆਸਤ ਦੇ ਹੋਰ ਸਿਧਾਂਤ ਦਾ ਨਿਰੂਪਣ, ਹਰ ਵੇਰਵੇ ਦੀ ਰੂਪ ਰੇਖਾ ਜਾਨਣ ਲਈ ਇਤਿਹਾਸਕਾਰ ਸਦੀਆਂ ਤਕ ਏਸ ਸਾਧੂ ਸਿਰਦਾਰ ਦੀਆਂ ਲਿਖਤਾਂ ਪੜਚੋਲਦੇ ਰਹਿਣਗੇ। 'ਸਾਚੀ ਸਾਖੀ' ਕੌਮ ਲਈ ਸਦਾ ਚਾਨਣ ਮੁਨਾਰੇ ਦਾ ਕੰਮ ਦਿੰਦੀ ਰਹੇਗੀ।

ਸ਼ੋਕ ਕਿ ਕੌਮ ਅਜੇ ਦੂਰ-ਅੰਦੇਸ਼ ਸੂਝਵਾਨ, ਸ਼ਰਧਾਵਾਨ ਦਰਵੇਸ਼ ਸਿੰਘ ਨੂੰ ਛੱਡ ਕੇ ਅੱਧਪੜ੍ਹੇ ਜ਼ਮੀਰ ਫ਼ਰੋਸ਼ਾਂ, ਮਦਾਰੀਆਂ ਅਤੇ ਕੁਰਸੀਆਂ ਦੇ ਚਾਹਵਾਨਾਂ ਨੂੰ ਹੀ ਸਿਆਸੀ ਨੇਤਾ ਪ੍ਰਵਾਨ ਕਰਦੀ ਰਹੀ।

ਉਹ ਸਦਾ ਕੌਮ ਦੇ ਨੌਜਵਾਨਾਂ ਨੂੰ ਪੰਥ ਦੀ ਵਾਗਡੋਰ ਆਪਣੇ ਹੱਥ ਵਿੱਚ ਲੈਣ ਲਈ ਪ੍ਰੇਰਦੇ ਰਹਿੰਦੇ ਸਨ। ਉਹਨਾਂ ਦਾ ਯਕੀਨ ਸੀ ਕਿ ਇਹੋ ਗੁਰ-ਆਸ਼ਾ ਹੈ। 'ਸੌ ਸਾਖੀ' ਦੇ ਇਹ ਵਾਕ ਉਹ ਹਮੇਸ਼ਾ ਉਚਾਰਦੇ ਰਹਿੰਦੇ ਸਨ, "ਦੇਸ ਛੋਡ ਜਬ ਜਾਹਿ ਫਿਰੰਗੀ। ਗਾਜੇਂਗੇ ਤਬ ਮੋਰੇ ਭੁਜੰਗੀ।"

ਗੱਲ ਕੀ, ਸਿੱਖੀ ਜੀਵਨ ਦਾ ਕੋਈ ਪਹਿਲੂ ਨਹੀਂ ਸੀ, ਜਿਹੜਾ ਉਹਨਾਂ ਦੀ ਨਵੀਂ ਨਿੱਗਰ ਸੋਚ ਨੇ ਧੋ ਮਾਂਜ ਕੇ ਬਿਹਤਰ ਨਾ ਲਿਸ਼ਕਾਇਆ ਹੋਵੇ।

ਉਹਨਾਂ ਦੀ ਸ਼ਖ਼ਸੀਅਤ ਉੱਤੇ ਛਲ ਕਪਟ ਦਾ ਪਰਛਾਵਾਂ ਤਕ ਵੀ ਨਹੀਂ ਸੀ। ਉਹ ਹਰ ਉਸ ਮਨੁੱਖ ਨੂੰ ਨੀਚ ਅਤੇ ਲੱਜਾਹੀਣ ਜਾਣਦੇ ਸਨ, ਜਿਸ ਦੇ ਮਨ ਵਿੱਚ ਹੋਰ ਗੱਲ ਹੋਵੇ ਅਤੇ ਜ਼ੁਬਾਨ ਉੱਤੇ ਹੋਰ। ਏਸ ਦੂਲੇ ਸਿਰਦਾਰ ਲਈ ਸਾਫ਼ਗੋਈ ਸਿੱਖੀ ਦਾ ਇੱਕ ਅਨਿੱਖੜਵਾਂ ਅੰਗ ਸੀ। ਉਹਨਾਂ ਕਦੀ ਆਪਣੇ ਵਿਚਾਰ ਲੁਕਾਏ ਨਹੀਂ ਸਨ

ਅਤੇ ਕਦੇ ਕੋਈ ਐਸੀ ਗੱਲ ਕਹਿਣ ਤੋਂ ਸੰਕੋਚ ਨਹੀਂ ਸੀ ਕੀਤਾ, ਜੋ ਸਮੇਂ ਸਥਾਨ ਅਨੁਸਾਰ ਕਹਿਣੀ ਬਣਦੀ ਹੋਵੇ। "ਸਚੁ ਸੁਣਾਇਸੀ ਸਚ ਕੀ ਬੇਲਾ" ਕਈ ਥੋੜ੍ਹ-ਦਿਲੇ ਉਹਨਾਂ ਦੀ ਵਿਦਵਤਾ ਦੇ ਵਦਾਣ ਦੀ ਸੱਟ ਨੂੰ ਨਾ ਸਹਾਰਦੇ ਹੋਏ ਨਾਰਾਜ਼ ਵੀ ਹੋ ਜਾਂਦੇ ਸਨ, ਪਰ ਉਹ ਸਭ ਦੀ ਨਾਰਾਜ਼ਗੀ ਝੱਲ ਜਾਂਦੇ ਅਤੇ ਸੱਚ ਦੀ ਰਾਹ ਉੱਤੇ ਅਰੁਕ ਤੁਰੇ ਜਾਂਦੇ। ਉਹਨਾਂ ਕਦੇ ਐਸਾ ਵਾਕ ਨਾ ਬੋਲਿਆ, ਜੋ ਸੱਚ ਨਿਆਂ ਉੱਤੇ ਆਧਾਰਿਤ ਨਾ ਹੋਵੇ ਅਤੇ ਨਾ ਹੀ ਕਦੇ ਐਸੀ ਗੱਲ ਬਰਦਾਸ਼ਤ ਕੀਤੀ, ਜਿਸ ਦੀ ਟੇਕ ਸੱਚ ਨਿਆਂ ਤੋਂ ਬਿਨਾਂ ਕੋਈ ਹੋਰ ਹੋਵੇ। ਉਹਨਾਂ ਦਾ ਹਰ ਵਚਨ ਸੱਚ ਦਾ ਜਾਮਾ ਅਤੇ ਮਨੁੱਖੀ ਰੂਹ ਦੀ ਉੱਤਮ ਖ਼ੁਰਾਕ ਸੀ।

ਸਿਰਦਾਰ ਸਾਹਿਬ ਇੱਕ ਦਰਵੇਸ਼ ਸਨ, ਉਹ ਵੀ ਪਰਿੰਦਿਆਂ ਦੀ ਦੁਨੀਆ ਦੇ, ਜੋ ਕਦੇ ਆਲ੍ਹਣਾ ਤਕ ਵੀ ਨਹੀਂ ਬਣਾਉਂਦੇ, "ਕਿ ਸ਼ਾਹੀਂ ਬਨਾਤੇ ਨਹੀਂ ਹੈਂ ਆਸ਼ੀਆਨਾ"। ਇਕਬਾਲ ਦੀ ਜਗਿਆਸੂ ਰੂਹ ਦੇ ਉਹ ਅਥਾਹ ਕਦਰਦਾਨ ਸਨ ਅਤੇ ਉਹਨਾਂ ਦੇ ਹੱਥ ਨਾਲ ਲਿਖੇ ਇੱਕ ਸ਼ੇਅਰ ਨੂੰ ਕੀਮਤੀ ਵਸਤੂ ਸਮਝ ਕੇ ਅੱਧੀ ਸਦੀ ਤੋਂ ਸੰਭਾਲ ਕੇ ਰੱਖੀ ਫਿਰਦੇ ਸਨ। ਸਾਹਿਬ ਦਸਵੇਂ ਪਾਤਿਸ਼ਾਹ ਦਾ ਇੱਕ ਚਿੱਤਰ, ਅਕਾਲੀ ਫੂਲਾ ਸਿੰਘ ਦੀ ਨੌਸ਼ਹਿਰੇ ਦੀ ਲੜਾਈ ਦਾ ਚਾਂਦੀ ਉੱਤੇ ਉਭਰਿਆ ਅਕਸ, ਭਾਈ ਬੋਤਾ ਸਿੰਘ ਦੀ ਵੱਡੀ ਤਸਵੀਰ, ਸ੍ਰੀ ਅਕਾਲ ਤਖ਼ਤ ਤੋਂ ਬਖ਼ਸ਼ੀ ਚਾਂਦੀ ਦੀ ਇੱਕ ਤਖ਼ਤੀ ਅਤੇ ਕੁਝ ਕਿਤਾਬਾਂ ਉਹਨਾਂ ਦਾ ਵੱਡਾ ਸਰਮਾਇਆ ਸਨ। ਸਾਹਿਬ ਛੇਵੇਂ ਪਾਤਿਸ਼ਾਹ ਬਾਰੇ ਉਹ ਕਹਿੰਦੇ ਸਨ ਕਿ ਹਜ਼ੂਰ ਬਾਹਰੋਂ ਤਾਂ ਸ਼ਹਿਨਸ਼ਾਹ ਵਾਂਗ ਠਾਠ-ਬਾਠ ਨਾਲ ਵਿਚਰਦੇ ਸਨ, ਪਰੰਤੂ ਰਾਤ ਨੂੰ ਬੋਰੀ ਵਿੱਚ ਵਲੇਟੀ ਇੱਟ ਦਾ ਸਰਹਾਣਾ ਲੈ ਕੇ ਜ਼ਮੀਨ ਉੱਤੇ ਫ਼ਕੀਰਾਂ ਵਾਂਗ ਸੌਂ ਜਾਂਦੇ ਸਨ। ਏਹੋ ਜਿਹੇ ਛਟਮ ਪੀਰ ਦੇ ਆਪ ਸਿਖ ਅਖਵਾਉਂਦੇ ਸਨ।

ਸਿਰਦਾਰ ਕਪੂਰ ਸਿੰਘ ਇੱਕ ਪਾਰਸ ਸਨ। ਸੈਂਕੜੇ ਲੋਹੇ ਦੇ ਜ਼ਰ ਖਾਧੇ ਟੁਕੜੇ ਉਹਨਾਂ ਦੀ ਛੁਹ ਪ੍ਰਾਪਤ ਕਰ ਕੇ ਖਰਾ ਸੋਨਾ ਬਣ ਚਮਕੇ। ਉਹਨਾਂ ਦੇ ਕਦਰਦਾਨ ਹਜ਼ਾਰਾਂ ਦੀ ਗਿਣਤੀ ਵਿੱਚ ਹਨ।

ਅੱਜ ਸ਼ੋਕ ਵਿੱਚ ਡੁੱਬਿਆ ਖ਼ਾਲਸਾ ਪੰਥ ਜਾਣਦਾ ਹੈ ਕਿ ਉਹ ਸਰਵੋਤਮ ਚੰਦ ਸਿੱਖਾਂ ਵਿੱਚੋਂ ਇੱਕ ਨੂੰ ਸ਼ਰਧਾਂਜਲੀ ਭੇਟ ਕਰ ਰਿਹਾ ਹੈ। ਯਕੀਨ ਕਰਨਾ ਬਣਦਾ ਹੈ ਕਿ ਜਦੋਂ ਕਦੇ ਨਿਰਪੱਖ ਇਤਿਹਾਸਕਾਰ ਏਸ ਸਦੀ ਦੇ ਸਰਵੋਤਮ ਮਨੁੱਖਾਂ ਦੀ ਸੂਚੀ ਤਿਆਰ ਕਰਨਗੇ ਤਾਂ ਉਸ ਵਿੱਚ ਇੱਕ ਨਾਂ ਹੋਵੇਗਾ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਦਾ, ਜੋ ਮਨੁੱਖ ਮਾਤਰ ਦੀ ਸੇਵਾ ਨੂੰ ਅਕਾਲ ਦੀ ਪੂਜਾ ਜਾਣਦੇ ਸਨ ਅਤੇ ਮਨੁੱਖਤਾ ਦੇ ਸੇਵਕ ਖ਼ਾਲਸਾ ਪੰਥ ਦਾ ਸਵਾਸ ਸਵਾਸ ਭਲਾ ਲੋਚਦੇ ਸਨ। ਮੈਂ ਇੱਕ ਐਸੇ ਪਰਮ ਹਿਤੈਸ਼ੀ ਨੂੰ ਸ਼ਰਧਾਂਜਲੀ ਭੇਟ ਕਰ ਰਿਹਾ ਹਾਂ, ਜਿਸ ਨੇ ਮੇਰੇ ਉੱਤੇ ਅਪਾਰ ਕਿਰਪਾ ਕਰਕੇ ਮੈਨੂੰ ਸਿੱਖੀ ਦੇ ਲੜ ਲਾਇਆ ਅਤੇ ਅੰਮ੍ਰਿਤ ਦੀ ਅਦੁੱਤੀ ਦਾਤ ਦਾ ਭਾਗੀਦਾਰ ਬਣਾਇਆ।

ਇਹ ਵੀ ਇੱਕ ਕੌੜੀ ਸਚਾਈ ਹੈ ਕਿ ਅਜਿਹਾ ਵਰਿਆਮ ਮਰਦ ਗੁਰੂ ਅਕਾਲ ਪੁਰਖ ਨੇ ਸਿਖ ਕੌਮ ਨੂੰ ਬਖ਼ਸ਼ਿਆ ਸੀ, ਜਿਸ ਦੀ ਦੂਰ-ਅੰਦੇਸ਼ ਅਗਵਾਈ ਕੌਮ ਦੀ

ਕਿਸਮਤ ਪਲਟਣ ਦੀ ਸਮਰੱਥਾ ਰੱਖਦੀ ਸੀ, ਫ਼ਰਸ਼ਾਂ ਉੱਤੇ ਰੀਂਗਣ ਵਾਲੇ ਅਰਸ਼ਾਂ ਦੇ ਵਾਸੀ ਬਣ ਸਕਦੇ ਸਨ; ਪਰ ਆਪਣੀ ਸ਼ਾਹ ਰਗ ਉੱਤੇ ਖ਼ੁਦ ਇੱਕ ਭਰਪੂਰ ਵਾਰ ਕਰਦਿਆਂ ਅਸੀਂ ਉਹਨਾਂ ਨੂੰ ਦੁਰਕਾਰੀ ਰੱਖਿਆ। ਕਿਸੇ ਵੀ ਖੇਤਰ ਵਿੱਚ ਅਸੀਂ ਉਹਨਾਂ ਦੀ ਅਗਵਾਈ ਤੋਂ ਫ਼ਾਇਦਾ ਨਾ ਉਠਾ ਸਕੇ, ਕਦੇ ਉਹਨਾਂ ਨੂੰ ਇਸ ਕਾਬਿਲ ਨਾ ਕੀਤਾ ਕਿ ਸਾਡਾ ਭਲਾ ਕਰ ਸਕਦੇ। ਸਿਆਸਤ ਵਿੱਚ ਜਦੋਂ ਕਦੇ ਇਹ ਜਾਪਿਆ ਕਿ ਉਹ ਕੁਝ ਕਰ ਗੁਜ਼ਰਨ ਦੀ ਹੈਸੀਅਤ ਵਿੱਚ ਹੋਣ ਵਾਲੇ ਹਨ, ਤਾਂ ਪਰੰਪਰਾਗਤ ਅਕਾਲੀਆਂ ਵਿੱਚੋਂ ਬਹੁਤੇ ਹਥਲੇ ਸਭ ਕੰਮ ਛੱਡ ਕੇ ਉਹਨਾਂ ਦੀਆਂ ਲੱਤਾਂ ਖਿੱਚਣ ਉੱਤੇ ਹੋ ਗਏ। ਸਭ ਤੋਂ ਸ਼ੁੱਧ ਹਿਰਦੇ ਨਾਲ ਪੰਥ ਦਾ ਭਲਾ ਚਾਹੁਣ ਵਾਲੇ ਸ਼ਰਧਾਵਾਨ ਸਿਖ ਨੂੰ ਖ਼ੁਦ ਅਕਲੋਂ ਅੰਨ੍ਹੇ ਸਿਖ ਸਿਆਸੀ ਨੇਤਾ ਇੱਕ ਜਾਨ ਹੋ ਕੇ ਨਿਰਬਲ ਕਰਦੇ ਰਹੇ। "ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ"। ਪਰੰਪਰਾਗਤ ਸਿਖ ਨੇਤਾਵਾਂ ਵਿੱਚੋਂ ਬਹੁਤਿਆਂ ਨੂੰ ਰਸਾਤਲ ਵਿੱਚ ਧੱਕਣ ਲਈ ਕੇਵਲ ਏਹੋ ਤੱਥ ਹੀ ਕਾਫ਼ੀ ਹੈ।

ਉਹਨਾਂ ਦੀ ਆਤਮਾ ਦੀ ਸ਼ਾਂਤੀ ਲਈ ਵਾਜਬ ਅਰਦਾਸ ਤਾਂ ਕਰਨੀ ਬਣਦੀ ਹੈ, ਪਰ ਇਹ ਜਾਣਦਿਆਂ ਹੋਇਆਂ ਕਿ ਉਹ ਜੀਵਨ ਮੁਕਤ ਸਨ। ਮਹਾਨ ਤਪੱਸਵੀ ਵਾਂਗ ਉਹਨਾਂ ਜੀਵਨ ਦਾ ਹਰ ਪਲ ਇਲਾਹੀ ਨੂਰ ਦੀ ਕਿਰਨ ਬਣ ਕੇ ਜੀਵਿਆ। ਉਹਨਾਂ ਦਾ ਜੀਵਨ ਸਹੀ ਮਾਅਨਿਆਂ ਵਿੱਚ ਜ਼ਿੰਦਾ ਸ਼ਹੀਦ ਦਾ ਜੀਵਨ ਸੀ। ਉਹ ਸਾਰੀ ਉਮਰ ਗੁਰੂ ਚਰਨਾਂ ਦੇ ਭੌਰੇ ਰਹੇ ਅਤੇ ਸਤਿਗੁਰੂ ਪਾਰਬ੍ਰਹਮ ਨੇ ਅਪਾਰ ਕਿਰਪਾ ਕਰਕੇ ਕਦੇ ਇੱਕ ਪਲ ਲਈ ਵੀ ਉਹਨਾਂ ਨੂੰ ਆਪਣੀ ਸ਼ਰਨ ਤੋਂ ਪਰ੍ਹਾਂ ਨਹੀਂ ਸੀ ਕੀਤਾ। ਸਿੱਖੀ ਦੇ ਸੱਚ ਵਿੱਚ ਸਿਰਦਾਰ ਕਪੂਰ ਸਿੰਘ ਸਦਾ ਏਸ ਤਰ੍ਹਾਂ ਰਹੇ, ਜਿਵੇਂ ਮੱਛੀ ਪਾਣੀ ਵਿੱਚ ਰਹਿੰਦੀ ਹੈ ਅਤੇ ਅੰਤ ਉਸੇ ਵਿੱਚ ਸਮਾ ਕੇ ਸੱਚੇ ਦਾ ਹੀ ਰੂਪ ਹੋ ਗਏ ਸਨ। ਮਾਝ ਰਾਗ ਵਿੱਚ ਲਾਸਾਨੀ ਸਤਿਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ: "ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ॥"

•

# ਵਿਲੱਖਣ ਸ਼ਖ਼ਸੀਅਤ

*ਪ੍ਰੋ: ਕਿਰਪਾਲ ਸਿੰਘ ਬਡੂੰਗਰ**

ਸਿਰਦਾਰ ਕਪੂਰ ਸਿੰਘ ਇੱਕ ਅਜਿਹੀ ਸ਼ਖ਼ਸੀਅਤ ਦੇ ਮਾਲਕ ਸਨ ਜਿਸ ਦੇ ਪ੍ਰਭਾਵ ਤੋਂ ਕੋਈ ਵਿਅਕਤੀ ਨਿਰਪ੍ਰਭਾਵਿਤ ਨਹੀਂ ਰਹਿ ਸਕਦਾ। ਉਹਨਾਂ ਦਾ ਨਾਂ ਸੁਣ ਕੇ ਹੀ ਸਭ ਸਾਵਧਾਨ ਹੋ ਜਾਂਦੇ ਹਨ। ਉਹ ਇੱਕ ਡੂੰਘੀ, ਬਹੁਪੱਖੀ ਅਤੇ ਨਿਰਾਲੀ ਸ਼ਖ਼ਸੀਅਤ ਦੇ ਮਾਲਕ ਸਨ। ਆਈ.ਸੀ.ਐਸ. ਦੇ ਪਹਿਲੇ ਬੈਚ ਵਿੱਚ ਇੱਕ ਸਿੱਖ ਦਾ ਆਫ਼ੀਸਰ ਬਣਨਾ, ਉਹਨਾਂ ਦੀ ਚੋਟੀ ਦੀ ਅਕਾਦਮਿਕ ਪ੍ਰਭੁਤਾ ਦਾ ਸਬੂਤ ਹੈ। ਉਹ ਇੱਕ ਕੁਸ਼ਲ ਪ੍ਰਬੰਧਕ, ਸੁਲਝੇ ਹੋਏ ਰਾਜਨੀਤਕ, ਮਹਾਨ ਵਿਦਵਾਨ ਅਤੇ ਪੂਰਨ ਗੁਰਸਿੱਖ ਸਨ। ਆਪਣੀ ਬੌਧਿਕ ਉੱਚਤਾ, ਸੱਚੇ ਕਿਰਦਾਰ ਅਤੇ ਸਿਧਾਂਤਾਂ ਦੀ ਪਕਿਆਈ ਕਾਰਨ ਉਹਨਾਂ ਦੀ ਸ਼ਖ਼ਸੀਅਤ ਆਮ ਲੋਕਾਂ ਤੋਂ ਵੱਖਰੀ ਹੀ ਨਜ਼ਰ ਆਉਂਦੀ ਸੀ। ਆਪਣੇ ਇਹਨਾਂ ਦੁਰਲਭ ਗੁਣਾਂ ਦੀ ਚਮਕ ਨੂੰ ਕਾਇਮ ਰੱਖਣ ਲਈ ਉਹਨਾਂ ਨੂੰ ਬਹੁਤ ਵੱਡੀਆਂ ਕੀਮਤਾਂ ਤਾਰਨੀਆਂ ਪਈਆਂ ਹਨ। ਸਮਕਾਲੀ ਰਾਜਨੀਤਕ ਆਗੂਆਂ ਨੂੰ ਉਹਨਾਂ ਦੀ ਉੱਚ ਖ਼ਿਆਲੀ ਰਾਸ ਨਹੀਂ ਆ ਸਕੀ, ਪਰ ਉਹ ਪਰਬਤ ਵਾਂਗ ਅਟੱਲ ਤੇ ਅਡੋਲ ਰਹੇ। ਉਹਨਾਂ ਦੀ ਉੱਚੀ-ਸੁੱਚੀ ਸੋਚ ਤੇ ਦ੍ਰਿੜ੍ਹਤਾ ਸਿਜਦਾ ਕਰਨ ਦੇ ਯੋਗ ਹੈ।

ਸਿਰਦਾਰ ਕਪੂਰ ਸਿੰਘ ਇੱਕ ਸਾਧਾਰਨ ਪਰਿਵਾਰ ਵਿੱਚ ਜਨਮੇ ਸਨ, ਪਰ ਉਹਨਾਂ ਨੇ ਫ਼ਾਰਸੀ ਤੇ ਫ਼ਿਲਾਸਫ਼ੀ ਵਰਗੇ ਮੁਸ਼ਕਲ ਅਤੇ ਡੂੰਘੀ ਸੋਚ ਵਾਲੇ ਵਿਸ਼ਿਆਂ ਦੀ ਸਿੱਖਿਆ ਪ੍ਰਾਪਤ ਕੀਤੀ। ਉਹਨਾਂ ਦਾ ਜਨਮ ਸ. ਦੀਦਾਰ ਸਿੰਘ ਦੇ ਘਰ 2 ਮਾਰਚ, 1909 ਨੂੰ ਹੋਇਆ। 1931 ਵਿੱਚ ਉਹਨਾਂ ਨੇ ਫ਼ਿਲਾਸਫ਼ੀ ਦੀ ਐਮ.ਏ. ਕੀਤੀ ਅਤੇ ਯੂਨੀਵਰਸਿਟੀ ਵਿੱਚੋਂ ਪਹਿਲੇ ਦਰਜੇ 'ਤੇ ਰਹੇ। ਕੈਂਬਰਿਜ ਯੂਨੀਵਰਸਿਟੀ ਲੰਡਨ ਤੋਂ ਉਹਨਾਂ (Moral Sciences) ਮਾਰਲ ਸਾਇੰਸਜ਼ ਦੀ ਡਿਗਰੀ 1933 ਵਿੱਚ ਹਾਸਿਲ ਕੀਤੀ। ਇੱਥੇ ਵੀ ਆਪ ਅੱਵਲ ਰਹੇ। ਵਿਸ਼ਵ ਪ੍ਰਸਿੱਧ ਚਿੰਤਕ ਬਰਟਰੈਂਡ ਰਸਲ ਆਪ ਦੇ ਪ੍ਰੀਖਿਅਕ ਸਨ। ਉਹ ਵੀ ਸ. ਕਪੂਰ ਸਿੰਘ ਦੀ ਵਿਦਵਤਾ ਤੋਂ ਬਹੁਤ ਪ੍ਰਭਾਵਿਤ ਸਨ। 1933 ਵਿੱਚ ਹੀ ਆਪ ਨੇ ਪਹਿਲੀ ਵਾਰ ਵਿੱਚ ਹੀ ਆਈ. ਸੀ. ਐਸ. ਵਿੱਚੋਂ ਸਫਲਤਾ ਹਾਸਿਲ ਕੀਤੀ। 1934 ਵਿੱਚ ਉਹ ਦੇਸ਼ ਵਾਪਸ ਪੁੱਜੇ ਅਤੇ ਡਿਪਟੀ ਕਮਿਸ਼ਨਰ ਰਹੇ। ਆਜ਼ਾਦ ਭਾਰਤ ਵਿੱਚ ਉਹਨਾਂ ਨੂੰ ਸਿਰਫ਼ ਦੋ ਸਾਲ ਹੀ ਇਹ ਸੇਵਾ ਕਰਨ ਦਾ ਅਵਸਰ ਮਿਲਿਆ। 1949 ਵਿੱਚ ਉਹਨਾਂ ਨੂੰ ਨੌਕਰੀ ਤੋਂ ਬਰਤਰਫ਼ ਕਰ

---

* ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਦਿੱਤਾ ਗਿਆ। ਉਦੋਂ ਉਹ ਕਾਂਗੜੇ ਦੇ ਡਿਪਟੀ ਕਮਿਸ਼ਨਰ ਸਨ। ਇੱਕ ਚੋਟੀ ਦੇ ਸਿੱਖ ਅਫ਼ਸਰ ਨੂੰ ਇਸ ਤਰ੍ਹਾਂ ਮੁਅੱਤਲ ਕਰ ਦੇਣਾ ਭਾਰਤ ਸਰਕਾਰ ਦੀ ਸਿੱਖਾਂ ਪ੍ਰਤੀ ਸੋਚ ਅਤੇ ਨੀਤੀ ਦਾ ਪ੍ਰਤੱਖ ਪ੍ਰਮਾਣ ਸੀ। ਉਹਨਾਂ ਨੂੰ ਨੌਕਰੀ ਤੋਂ ਬਰਤਰਫ਼ ਕਰਨ ਦਾ ਕਾਰਨ ਉਹਨਾਂ ਦੇ ਸਿੱਖੀ ਜਜ਼ਬਾਤ ਹੀ ਸਨ। ਡਿਪਟੀ ਕਮਿਸ਼ਨਰ ਹੋਣ ਦੇ ਨਾਲ-ਨਾਲ ਉਹ ਸਿੱਖੀ ਭਾਵਨਾ ਨਾਲ ਭਰਪੂਰ ਸਨ ਅਤੇ ਸਿੱਖ ਧਰਮ ਦੀ ਮਹਾਨਤਾ ਵਿੱਚ ਉਹਨਾਂ ਦਾ ਅਟੁੱਟ ਵਿਸ਼ਵਾਸ ਸੀ। ਆਪਣੀ ਪੁਸਤਕ 'ਸਾਚੀ ਸਾਖੀ' ਦੀ ਭੂਮਿਕਾ ਵਿੱਚ ਉਹਨਾਂ ਨੇ ਨੌਕਰੀ ਤੋਂ ਹਟਾਏ ਜਾਣ ਦੀ ਕਾਰਵਾਈ ਦਾ ਵਿਸਥਾਰ ਸਹਿਤ ਭੇਤ ਖੋਲ੍ਹਿਆ ਹੈ। ਉਹਨਾਂ ਨੇ ਲਿਖਿਆ ਹੈ ਕਿ ਪੰਜਾਬ ਦੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਨੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਇੱਕ ਗੁਪਤ ਸਰਕੂਲਰ ਜਾਰੀ ਕੀਤਾ ਸੀ। ਇਸ ਵਿੱਚ ਸਿੱਖਾਂ ਨੂੰ ਇੱਕ ਜਰਾਇਮ-ਪੇਸ਼ਾ ਕੌਮ ਗਿਣਿਆ ਗਿਆ ਸੀ ਤੇ ਇਹਨਾਂ ਉੱਤੇ ਕਰੜੀ ਨਜ਼ਰ ਅਤੇ ਸਖ਼ਤੀ ਵਰਤਣ ਦੀਆਂ ਹਿਦਾਇਤਾਂ ਦਿੱਤੀਆਂ ਗਈਆਂ ਸਨ। ਇਸ ਗਸ਼ਤੀ ਪੱਤਰ ਨਾਲ ਸ. ਕਪੂਰ ਸਿੰਘ ਦੀਆਂ ਸਿੱਖੀ ਭਾਵਨਾਵਾਂ ਨੂੰ ਠੇਸ ਪਹੁੰਚੀ ਅਤੇ ਉਹਨਾਂ ਨੇ ਸਿੱਖੀ ਜਜ਼ਬਾਤਾਂ ਦੇ ਵਹਿਣ ਵਿੱਚ ਪੰਜਾਬ ਸਰਕਾਰ ਨੂੰ ਪੱਤਰ ਲਿਖ ਦਿੱਤਾ ਕਿ ਸਿੱਖਾਂ ਵਰਗੀ ਕੁਰਬਾਨੀਆਂ ਕਰਨ ਵਾਲੀ ਬਹਾਦਰ ਕੌਮ ਨੂੰ ਜਰਾਇਮ-ਪੇਸ਼ਾ ਕਹਿ ਕੇ ਬੇਇੱਜ਼ਤ ਕਰਨਾ ਉਚਿਤ ਨਹੀਂ ਹੈ। ਇਸ ਵਿੱਚ ਸਰਕਾਰ ਦੀ ਸੋਚ ਗ਼ਲਤ ਹੈ। ਉਹਨਾਂ ਦੇ ਇਸ ਪੱਤਰ ਨੂੰ ਬਗ਼ਾਵਤ ਦਾ ਸੰਕੇਤ ਸਮਝਿਆ ਗਿਆ। ਉਹਨਾਂ ਦਿਨਾਂ ਵਿੱਚ ਮਾਸਟਰ ਤਾਰਾ ਸਿੰਘ ਵੀ ਸਿਹਤ ਠੀਕ ਨਾ ਹੋਣ ਕਾਰਨ ਉਹਨਾਂ ਕੋਲ ਠਹਿਰੇ ਹੋਏ ਸਨ। ਇਹਨਾਂ ਗੱਲਾਂ ਨੂੰ ਲੈ ਕੇ ਕਈ ਝੂਠੇ ਇਲਜ਼ਾਮ ਉਹਨਾਂ ਉੱਤੇ ਲਾਏ ਗਏ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦੇ ਕੰਨ ਭਰੇ ਗਏ ਕਿ ਇਹ ਦੋਵੇਂ ਸਿੱਖ ਹੋਮ ਲੈਂਡ ਦੀ ਯੋਜਨਾ ਬਣਾ ਰਹੇ ਹਨ।

ਪੰਡਿਤ ਜਵਾਹਰ ਲਾਲ ਨਹਿਰੂ ਨੇ ਪੰਜਾਬ ਸਰਕਾਰ ਨੂੰ ਸਖ਼ਤ ਕਾਰਵਾਈ ਕਰਨ ਦੇ ਆਦੇਸ਼ ਦਿੱਤੇ। ਪੰਜਾਬ ਵਿੱਚ ਗੋਪੀ ਚੰਦ ਭਾਰਗਵ ਦੀ ਸਰਕਾਰ ਨੇ ਉਹਨਾਂ ਨੂੰ 13 ਅਪ੍ਰੈਲ, 1949 ਨੂੰ ਡਿਪਟੀ ਕਮਿਸ਼ਨਰ ਦੇ ਅਹੁਦੇ ਤੋਂ ਮੁਅੱਤਲ ਕਰ ਦਿੱਤਾ। ਇਹ ਕੇਸ 4 ਸਾਲ ਤੱਕ ਚੱਲਦਾ ਰਿਹਾ। ਸਰਕਾਰੀ ਪ੍ਰਭਾਵ ਅਧੀਨ ਨਿਆਂਪਾਲਿਕਾ ਤੋਂ ਵੀ ਸ. ਕਪੂਰ ਸਿੰਘ ਨੂੰ ਇਨਸਾਫ਼ ਨਾ ਮਿਲ ਸਕਿਆ। ਇਸ ਕਾਰਵਾਈ ਦਾ ਉਹਨਾਂ ਦੇ ਮਨ 'ਤੇ ਡੂੰਘਾ ਅਸਰ ਹੋਇਆ। ਉਹ ਭਾਰਤੀ ਸਰਕਾਰ ਦੀਆਂ ਨੀਤੀਆਂ ਤੋਂ ਪੂਰੀ ਤਰ੍ਹਾਂ ਨਿਰਾਸ਼ ਹੋ ਗਏ ਸਨ। ਉਹਨਾਂ ਨੇ ਲਿਖਿਆ ਹੈ ਕਿ ਕਿਸੇ ਚਪੜਾਸੀ ਨੂੰ ਵੀ ਇਉਂ ਨਿਰੋਲ ਸੈਕੂਲਰ ਬੇਹਿਆਈ ਨਾਲ ਸਰਕਾਰੀ ਨੌਕਰੀ ਵਿੱਚੋਂ ਕੱਢਿਆ ਨਹੀਂ ਜਾ ਸਕਦਾ।

ਵਿਦਿਆਰਥੀ ਜੀਵਨ ਤੋਂ ਹੀ ਸ. ਕਪੂਰ ਸਿੰਘ ਨੂੰ ਰਾਜਨੀਤੀ ਵਿੱਚ ਵੀ ਦਿਲਚਸਪੀ ਪੈਦਾ ਹੋ ਗਈ ਸੀ। 1931 ਵਿੱਚ ਜਦੋਂ ਇੰਗਲੈਂਡ ਪੜ੍ਹਾਈ ਕਰਨ ਜਾ ਰਹੇ ਸਨ ਤਾਂ ਉਹਨਾਂ ਦੀ ਮੁਲਾਕਾਤ ਮਿਸਟਰ ਜਿਨਾਹ ਨਾਲ ਹੋ ਗਈ। ਕੈਂਬਰਿਜ ਯੂਨੀਵਰਸਿਟੀ ਵਿੱਚ ਪੜ੍ਹਦਿਆਂ ਮਹਾਤਮਾ ਗਾਂਧੀ ਨਾਲ ਵੀ ਉਹਨਾਂ ਨੂੰ ਬੈਠਣ ਦਾ

ਮੌਕਾ ਮਿਲਿਆ। ਸਿੱਖ ਨੇਤਾਵਾਂ ਵਿੱਚੋਂ ਬਾਬਾ ਖੜਕ ਸਿੰਘ ਅਤੇ ਅਮਰ ਸਿੰਘ ਸ਼ੇਰੇ ਪੰਜਾਬ ਤੋਂ ਉਹ ਬਹੁਤ ਪ੍ਰਭਾਵਿਤ ਸਨ। ਮਾਸਟਰ ਤਾਰਾ ਸਿੰਘ ਨਾਲ ਵੀ ਉਹਨਾਂ ਦਾ ਮੇਲ-ਜੋਲ ਕਾਫ਼ੀ ਹੋ ਗਿਆ ਸੀ। ਇਸ ਲਈ ਉਹ ਨੌਕਰੀ ਤੋਂ ਵਿਹਲੇ ਹੋ ਕੇ ਸਿੱਖ ਰਾਜਨੀਤੀ ਵਿੱਚ ਸਰਗਰਮ ਹਿੱਸਾ ਲੈਣ ਲੱਗੇ। ਸ. ਕਪੂਰ ਸਿੰਘ ਦੀ ਮੁਕੰਮਲ ਅਤੇ ਅਹਿੱਲ ਅਸੂਲ ਪ੍ਰਸਤੀ, ਸਚਾਈ, ਸਪੱਸ਼ਟਤਾ ਅਤੇ ਉੱਚ ਕੋਟੀ ਦੀ ਬੌਧਿਕਤਾ ਕਾਰਨ, ਉਹਨਾਂ ਦਾ ਸਮਕਾਲੀ ਅਕਾਲੀ ਨੇਤਾਵਾਂ ਨਾਲ ਵਿਚਾਰਧਾਰਕ ਮਤ-ਭੇਦ ਬਣਿਆ ਹੀ ਰਹਿੰਦਾ ਸੀ। ਚਲਾਕੀ, ਹੁਸ਼ਿਆਰੀ ਤੇ ਝੂਠੀ ਬਿਆਨਬਾਜ਼ੀ ਕਰਨੀ ਭਾਰਤੀ ਰਾਜਨੀਤੀ ਦਾ ਜਿਵੇਂ ਬੁਨਿਆਦੀ ਅਸੂਲ ਹੀ ਲੱਗਦਾ ਹੈ। ਸ. ਕਪੂਰ ਸਿੰਘ ਸੱਚੇ-ਸੁੱਚੇ ਤੇ ਸਪੱਸ਼ਟ ਸੁਭਾਅ ਦੇ ਵਿਅਕਤੀ ਸਨ। ਇਸ ਕਰਕੇ ਵੀ ਉਹ ਅਕਾਲੀ ਦਲ ਵਿੱਚ ਰਚਮਿਚ ਨਹੀਂ ਸਕੇ; ਉਨ੍ਹਾਂ ਵਿੱਚ ਰਹਿ ਕੇ ਵੀ ਉਹ ਵੱਖ ਹੀ ਰਹਿੰਦੇ ਸਨ। ਉਹ ਸਿੱਖੀ ਦੇ ਸਿਧਾਂਤਕ ਪੱਖ 'ਤੇ ਜ਼ੁ ਰਹਿੰਦੇ ਸਨ, ਪਰ (ਉਹਨਾਂ ਅਨੁਸਾਰ) ਅਕਾਲੀ ਨੇਤਾ ਧੜੇਬਾਜ਼ੀ (ਧਰਮ ਨਾਲੋਂ ਧੜਾ ਪਿਆਰਾ) ਨੂੰ ਹੀ ਮੁੱਖ ਰੱਖਦੇ ਸਨ। ਇਸ ਲਈ ਕਿਸੇ ਵੀ ਧੜੇ ਨੇ ਸਿਰਦਾਰ ਕਪੂਰ ਸਿੰਘ ਨੂੰ ਪੂਰੀ ਤਰ੍ਹਾਂ ਨਹੀਂ ਅਪਣਾਇਆ ਅਤੇ ਨਾ ਹੀ ਉਹ ਕਿਸੇ ਧੜੇ ਦੇ ਪਿੱਠੂ ਬਣੇ। ਫਿਰ ਵੀ ਉਹ ਸਾਲ 1962 ਵਿੱਚ ਲੁਧਿਆਣਾ ਤੋਂ ਅਕਾਲੀ ਦਲ ਵੱਲੋਂ ਲੋਕ ਸਭਾ ਦਾ ਮੈਂਬਰ ਬਣਨ ਵਿੱਚ ਸਫਲ ਹੋ ਹੀ ਗਏ।

ਲੋਕ ਸਭਾ ਦਾ ਮੈਂਬਰ ਬਣ ਕੇ ਸ. ਕਪੂਰ ਸਿੰਘ ਨੂੰ ਭਾਰਤ ਦੀ ਸਭ ਤੋਂ ਉੱਚੀ ਸੰਸਥਾ ਵਿੱਚ ਆਪਣੀ ਆਵਾਜ਼ ਉਠਾਉਣ ਦਾ ਪਹਿਲੀ ਵਾਰ ਮੌਕਾ ਮਿਲਿਆ। ਉਸਨੇ ਕਈ ਯਾਦਗਾਰੀ ਭਾਸ਼ਨ ਲੋਕ ਸਭਾ ਵਿੱਚ ਦਿੱਤੇ। ਉਹਨਾਂ ਦੀ ਸਾਫ਼-ਗੋਈ ਅਤੇ ਤਿੱਖੇ ਵਿਚਾਰਾਂ ਕਰਕੇ ਕਈ ਲੋਕ ਉਹਨਾਂ ਦਾ ਵਿਰੋਧ ਵੀ ਕਰਦੇ ਸਨ। ਸ. ਹੁਕਮ ਸਿੰਘ, ਜੋ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵੀ ਰਹੇ ਸਨ, ਪਰੰਤੂ ਕਾਂਗਰਸੀ ਸਰਕਾਰ ਵੱਲੋਂ ਦਿੱਤੇ ਲਾਲਚਾਂ ਕਾਰਨ ਕੌਮੀ ਲਹਿਰ ਨਾਲੋਂ ਵੱਖ ਹੋ ਕੇ, ਕਾਂਗਰਸੀ ਬਣ ਗਏ ਅਤੇ ਜਿਸ ਦਾ ਫਲ ਉਹਨਾਂ ਨੂੰ ਲੋਕ ਸਭਾ ਦੀ ਸਪੀਕਰੀ ਵਜੋਂ ਪ੍ਰਾਪਤ ਹੋਇਆ। ਅਜਿਹੇ ਹੀ ਹੋਰ ਅਣਗਿਣਤ ਅਕਾਲੀ ਨੇਤਾ ਹੋਏ ਹਨ ਅਤੇ ਅੱਜ ਵੀ ਹਨ ਜੋ ਆਪਣੇ ਨਿਜੀ ਕਾਰਨਾਂ ਕਾਰਨ ਸ਼੍ਰੋਮਣੀ ਅਕਾਲੀ ਦਲ ਵਿੱਚ ਕੱਦ-ਕਾਠ ਉੱਚਾ ਕਰਨ ਉਪਰੰਤ ਮਿਲਦਾ ਮੁੱਲ ਪ੍ਰਾਪਤ ਕਰਕੇ ਕਾਂਗਰਸੀ ਬਣ ਬੈਠੇ। ਉਸ ਸਮੇਂ ਉਹੀ ਸ. ਹੁਕਮ ਸਿੰਘ ਲੋਕ ਸਭਾ ਦੇ ਸਪੀਕਰ ਸਨ। ਉਹ ਕੋਸ਼ਿਸ਼ ਕਰਦੇ ਸਨ ਕਿ ਸ. ਕਪੂਰ ਸਿੰਘ ਨੂੰ ਬੋਲਣ ਦਾ ਮੌਕਾ ਘੱਟ ਦਿੱਤਾ ਜਾਵੇ। ਇਸ ਤਰ੍ਹਾਂ ਕਰਕੇ ਉਹ ਆਪਣੇ ਕਾਂਗਰਸੀ ਆਕਾਵਾਂ ਨੂੰ ਖ਼ੁਸ਼ ਕਰਦੇ ਸਨ। ਪੰਜਾਬ ਪੁਨਰ ਗਠਨ ਦੇ ਬਿੱਲ 'ਤੇ ਉਹਨਾਂ ਨੇ ਜ਼ਿੱਦ ਕਰਕੇ ਬੋਲਣ ਦਾ ਮੌਕਾ ਹਾਸਿਲ ਕੀਤਾ ਅਤੇ 6 ਸਤੰਬਰ, 1966 ਨੂੰ ਇੱਕ ਯਾਦਗਾਰੀ ਭਾਸ਼ਨ ਦਿੱਤਾ, ਜਿਸ ਦਾ ਸਿਰਲੇਖ ਸੀ—Betrayal of the Sikhs. ਇਹ ਭਾਸ਼ਨ ਉਹਨਾਂ ਦੀ ਰਾਜਨੀਤਕ ਸੂਝ ਅਤੇ ਦਲੇਰੀ ਦੀ ਸਾਖੀ ਭਰਦਾ ਹੈ ਅਤੇ ਇਸ ਨੂੰ ਇਸ ਮਾਮਲੇ ਵਿੱਚ ਇਤਿਹਾਸਕ ਦਸਤਾਵੇਜ਼ ਹੋਣ ਦਾ ਦਰਜਾ ਪ੍ਰਾਪਤ ਹੈ।

1967 ਵਿੱਚ ਸ. ਕਪੂਰ ਸਿੰਘ ਸਮਰਾਲਾ ਤੋਂ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਇਸੇ ਸਾਲ ਉਹਨਾਂ ਨੇ ਸਿੱਖ ਹੋਮਲੈਂਡ ਬਾਰੇ ਆਪਣਾ ਬਿਆਨ ਪ੍ਰੈਸ ਵਿੱਚ ਦੇ ਦਿੱਤਾ। ਇਸ ਬਿਆਨ ਕਰਕੇ ਉਹਨਾਂ ਦਾ ਅਕਾਲੀ ਹਾਈ ਕਮਾਂਡ ਅਤੇ ਤਤਕਾਲੀਨ ਅਕਾਲੀ ਮੁੱਖ ਮੰਤਰੀ ਸ. ਗੁਰਨਾਮ ਸਿੰਘ ਨਾਲ ਫ਼ਰਕ ਪੈ ਗਿਆ। ਉਸ ਤੋਂ ਬਾਅਦ ਉਹ ਅਕਾਲੀ ਦਲ ਤੋਂ ਬਾਹਰ ਹੋ ਗਏ।

ਰਾਜਨੀਤਕ ਖੇਤਰ ਵਿੱਚ ਆਪਣੀਆਂ ਸਰਗਰਮੀਆਂ ਅਤੇ ਪ੍ਰਾਪਤੀਆਂ ਤੋਂ ਇਲਾਵਾ ਸ. ਕਪੂਰ ਸਿੰਘ ਨੇ ਸਾਹਿੱਤ ਦੇ ਖੇਤਰ ਵਿੱਚ ਵਡਮੁੱਲਾ ਯੋਗਦਾਨ ਪਾਇਆ ਹੈ। ਇੱਕ ਵਾਰਤਕ ਲੇਖਕ ਦੇ ਤੌਰ 'ਤੇ ਆਪ ਨੂੰ ਪੰਜਾਬੀ ਸਾਹਿੱਤ ਵਿੱਚ ਇੱਕ ਨਿਵੇਕਲਾ ਸਥਾਨ ਪ੍ਰਾਪਤ ਹੈ। ਉਹਨਾਂ ਜੋ ਵੀ ਅੱਖਰ ਲਿਖੇ ਹਨ, ਉਹ ਸਾਰੇ ਸਿੱਕੇਬੰਦ ਸਨ। ਉਹਨਾਂ ਦੀਆਂ ਲਿਖਤਾਂ ਗਿਆਨ ਦਾ ਭੰਡਾਰ ਹਨ। ਉਹਨਾਂ ਦੀ ਸ਼ੈਲੀ ਸਰਲ ਤੇ ਸਪੱਸ਼ਟ ਹੈ। ਇਸ ਵਿੱਚ ਭਾਵਕਤਾ ਜਾਂ ਸ਼ਬਦਾਂ ਦੀ ਜਾਦੂਗਰੀ ਦਾ ਅੰਸ਼ ਮਾਤਰ ਵੀ ਨਹੀਂ ਹੈ। ਉਹ ਕਿਸੇ ਵਿਸ਼ੇ ਨੂੰ ਵੱਧ ਤੋਂ ਵੱਧ ਸਪੱਸ਼ਟ ਕਰਨ ਦਾ ਜਤਨ ਕਰਦੇ ਹਨ। ਡੂੰਘੇ ਤੋਂ ਡੂੰਘੇ ਦਾਰਸ਼ਨਿਕ ਸਿਧਾਂਤਾਂ ਨੂੰ ਸੌਖੀ ਭਾਸ਼ਾ ਵਿੱਚ ਬਿਆਨ ਕਰ ਕੇ ਆਮ ਪਾਠਕ ਨੂੰ ਸਮਝਣ ਦੇ ਯੋਗ ਬਣਾਉਂਦੇ ਹਨ। ਉਹਨਾਂ ਨੂੰ ਪਹਿਲਾਂ-ਪਹਿਲਾਂ ਕਵਿਤਾ ਲਿਖਣ ਦਾ ਸ਼ੌਕ ਸੀ। 1935 ਵਿੱਚ ਉਹਨਾਂ ਦਾ ਕਾਵਿ ਸਮੂਹ 'ਹਸ਼ੀਸ਼' ਪ੍ਰਕਾਸ਼ਿਤ ਹੋਇਆ।

ਨੌਕਰੀ ਤੋਂ ਵੱਖ ਹੋ ਕੇ ਉਹਨਾਂ ਨੇ ਨਿਬੰਧਾਂ ਦੀਆਂ ਤਿੰਨ ਪੁਸਤਕਾਂ ਲਿਖੀਆਂ ਜੋ 1952 ਵਿੱਚ ਹੀ ਪ੍ਰਕਾਸ਼ਿਤ ਹੋਈਆਂ। 'ਸਪਤ ਸ੍ਰਿੰਗ' ਵਿੱਚ ਸ਼ੰਕਰਾਚਾਰੀਆ ਆਦਿ ਸੱਤ ਮਹਾਂ ਪੁਰਖਾਂ ਦੀਆਂ ਜੀਵਨੀਆਂ ਲਿਖੀਆਂ ਹਨ। ਇਸ ਪੁਸਤਕ ਨੂੰ ਪੰਜਾਬੀ ਨਿਬੰਧ ਸਾਹਿੱਤ ਵਿੱਚ ਸਭ ਤੋਂ ਸਰਬੋਤਮ ਮੰਨਿਆ ਜਾਂਦਾ ਹੈ। ਬਾਕੀ ਦੋ ਪੁਸਤਕਾਂ ਹਨ: 'ਪੁੰਦ੍ਰੀਕ' ਅਤੇ 'ਬਹੁ-ਵਿਸਤਾਰ'। 'ਸਾਚੀ ਸਾਖੀ' ਉਹਨਾਂ ਦੀ ਇਕ ਬਹੁ-ਚਰਚਿਤ ਕਿਤਾਬ ਹੈ, ਜਿਸ ਵਿੱਚ ਉਹਨਾਂ ਨੇ ਸਿੱਖ ਰਾਜਨੀਤਕ ਅਤੇ ਸਮਾਜਿਕ ਜੀਵਨ ਬਾਰੇ ਆਪਣੇ ਅਨੁਭਵ ਪ੍ਰਗਟ ਕੀਤੇ ਹਨ। ਪੁਸਤਕ ਦਾ ਪਹਿਲਾ ਹਿੱਸਾ ਸਿੱਖ ਧਰਮ ਦੇ ਉਦਗਮ, ਇਤਿਹਾਸ ਅਤੇ ਸਿਧਾਂਤਕ ਪੱਖ ਨਾਲ ਸੰਬੰਧਤ ਹੈ। ਉਹਨਾਂ ਨੇ ਸਿੱਧ ਕੀਤਾ ਹੈ ਕਿ ਸਿੱਖ ਧਰਮ ਹਿੰਦੂ-ਮੁਸਲਮਾਨ ਦੋਵਾਂ ਧਰਮਾਂ ਤੋਂ ਨਿਆਰਾ ਹੈ। ਉਸ ਦਾ ਉਦੇਸ਼ ਮਾਨਵਤਾ ਨੂੰ ਭਾਈਚਾਰੇ ਵਿੱਚ ਪਰੋਣਾ ਹੈ। ਇਸ ਵਿੱਚ ਦੂਜਾ ਵਿਸ਼ਾ ਦੇਸ਼ ਦੇ ਬਟਵਾਰੇ ਦਾ ਲਿਆ ਗਿਆ ਹੈ। ਉਸ ਅਨੁਸਾਰ ਅਕਾਲੀ ਨੇਤਾਵਾ ਵਿੱਚ ਦੂਰ-ਦਰਸ਼ਤਾ, ਸਿਧਾਂਤਕ ਪੱਕਿਆਈ ਅਤੇ ਪੰਥ-ਪ੍ਰਸਤੀ ਦੀ ਘਾਟ ਕਾਰਨ ਪੰਜਾਬ ਨੂੰ ਨੁਕਸਾਨ ਉਠਾਉਣਾ ਪਿਆ। ਪੰਜਾਬ ਦਾ ਉਜਾੜਾ ਹੋਇਆ। ਅਜ਼ਾਦੀ ਦੀ ਲਹਿਰ ਵਿੱਚ ਕੁਰਬਾਨੀਆਂ ਦੇ ਕੇ ਸਿੱਖ ਕੋਈ ਲਾਭ ਨਹੀਂ ਉਠਾ ਸਕੇ। ਭਾਰਤੀ ਨੇਤਾ ਉਹਨਾਂ ਨੂੰ ਝੂਠੇ ਲਾਰੇ ਲਾਉਂਦੇ ਰਹੇ। ਅਜ਼ਾਦੀ ਤੋਂ ਬਾਅਦ ਦੀ ਰਾਜਨੀਤੀ ਵਿੱਚ ਲੇਖਕ ਨੇ ਹਿੰਦੂ ਨੇਤਾਵਾਂ ਦੇ ਫ਼ਿਰਕਾਪ੍ਰਸਤ ਰਵੱਈਏ ਅਤੇ ਸਿੱਖ ਨੇਤਾਵਾਂ ਦੀਆਂ ਕਮਜ਼ੋਰੀਆਂ ਦਾ ਖੁਲ੍ਹੇਆਮ ਪਰਦਾ ਫ਼ਾਸ਼ ਕੀਤਾ ਹੈ। ਇਸ ਪੁਸਤਕ ਦਾ ਸੱਚ ਇੰਨਾ ਕੌੜਾ ਸੀ

ਕਿ ਉਹ ਕਿਸੇ ਨੂੰ ਚੰਗਾ ਨਹੀਂ ਸੀ ਲੱਗਦਾ। ਇਸ ਲਈ ਇਸ ਪੁਸਤਕ 'ਤੇ ਪਾਬੰਦੀ ਲਾ ਦਿੱਤੀ ਗਈ ਸੀ।

ਸ. ਕਪੂਰ ਸਿੰਘ ਰਾਜਨੀਤੀ ਨੂੰ ਧਰਮ ਨਾਲ ਜੋੜਨਾ ਚਾਹੁੰਦੇ ਸਨ, ਕਿਉਂਕਿ ਧਰਮ ਤੋਂ ਬਿਨਾਂ ਰਾਜਨੀਤੀ ਗੁੰਡਿਆਂ ਦਾ ਤਮਾਸ਼ਾ ਬਣ ਦੇ ਜ਼ੁਲਮ ਅਤੇ ਸਿਤਮ ਦਾ ਨਾਚ ਨੱਚਣ ਲੱਗ ਜਾਂਦੀ ਹੈ। ਜਿਵੇਂ ਕਿ ਮੌਲਾਨਾ ਇਕਬਾਲ ਨੇ ਕਿਹਾ ਹੈ:

**ਜਲਾਲ-ਇ-ਪਾਤਸ਼ਾਹੀ ਹੈ ਕਿ ਜਮਹੂਰੀ ਤਮਾਸ਼ਾ ਹੈ।**
**ਜੁਦਾ ਹੋ ਦੀਂ ਸਿਆਸਤ ਸੇ ਤੋ ਰਹ ਜਾਤੀ ਹੈ ਚੰਗੇਜ਼ੀ।**

ਸੋ, ਸ. ਕਪੂਰ ਸਿੰਘ ਇੱਕ ਬਹੁਤ ਯੋਗ ਅਫ਼ਸਰ, ਚੋਟੀ ਦੇ ਵਿਦਵਾਨ ਅਤੇ ਇੱਕ ਦੂਰਦਰਸ਼ੀ ਰਾਜਨੀਤਕ ਆਗੂ ਸਨ। ਉਹ ਪੂਰੇ ਈਮਾਨਦਾਰ, ਨੇਕ, ਕੌਮ-ਪ੍ਰਸਤ, ਸਾਫ਼ਗੋ, ਨਿਰਭੈ ਅਤੇ ਨਿਰਵੈਰ ਮਨੁੱਖ ਸਨ। ਦੁਬਿਧਾ, ਦਵੰਦ, ਭਰਮ-ਭੁਲੇਖਾ ਅਤੇ ਕਚਿਆਈ ਉਹਨਾਂ ਦੇ ਜੀਵਨ ਵਿੱਚ ਮੁਕੰਮਲ ਰੂਪ ਵਿੱਚ ਮਨਫ਼ੀ ਸੀ। ਉਹ ਸੱਚਮੁੱਚ ਹੀ ਇੱਕ ਮਾਡਲ ਸਨ, ਵਧੀਆ ਨਮੂਨਾ ਸਨ, ਜਿਨ੍ਹਾਂ ਦੇ ਸਦਗੁਣਾਂ ਤੋਂ ਸਾਡੀ ਪ੍ਰਸ਼ਾਸਨਿਕ ਅਤੇ ਰਾਜਨੀਤਕ ਪ੍ਰਣਾਲੀ ਲਈ ਬਹੁਤ ਕੁਝ ਸਿੱਖਣਯੋਗ ਹੈ। ਉਹਨਾਂ ਕੋਲ ਇੱਕ ਦ੍ਰਿਸ਼ਟੀ ਸੀ। ਆਪਣੀ ਇਸ ਦ੍ਰਿਸ਼ਟੀ ਨਾਲ ਜੋ ਉਹਨਾਂ ਨੇ ਵੇਖਿਆ, ਉਹ ਸੱਚੋ ਸੱਚ ਆਖ ਦਿੱਤਾ। ਉਹੋ ਕੁਝ ਅੱਜ ਹਿੰਦੁਸਤਾਨ ਵਿੱਚ ਵਾਪਰ ਰਿਹਾ ਹੈ। ਭ੍ਰਿਸ਼ਟਾਚਾਰ ਅਤੇ ਫ਼ਿਰਕਾਪ੍ਰਸਤੀ ਦੀ ਜੈ-ਜੈ ਕਾਰ ਹੋ ਰਹੀ ਹੈ। ਸਾਨੂੰ ਇੰਨੇ ਸਿਆਣੇ ਤੇ ਸੂਝਵਾਨ ਵਿਦਵਾਨ ਨੇਤਾਵਾਂ ਦੀ ਬਹੁਤ ਲੋੜ ਮਹਿਸੂਸ ਹੋ ਰਹੀ ਹੈ। ਸ. ਕਪੂਰ ਸਿੰਘ ਦਾ ਦੁਖਾਂਤ ਇਹ ਸੀ ਕਿ ਉਹਨਾਂ ਦੀ ਸ਼ਖ਼ਸੀਅਤ ਵਿੱਚ ਪਾਖੰਡ ਅਤੇ ਨਾਟਕੀਅਤਾ ਦਾ ਅੰਸ਼ ਨਹੀਂ ਸੀ, ਪਰੰਤੂ ਇਹ ਅੰਸ਼ ਅਜੋਕੀ ਭਾਰਤੀ ਰਾਜਨੀਤੀ ਨਹੀਂ, ਸਗੋਂ ਦੁਨੀਆਂ ਦੀ ਹੀ ਰਾਜਨੀਤੀ ਦਾ ਪ੍ਰਬਲ ਹਿੱਸਾ ਬਣ ਗਏ ਹਨ। ਜੇ ਉਹ ਰਾਜਨੀਤਕ ਵਿਅਕਤੀਆਂ ਵਾਂਗ ਕੁਝ ਦਿਖਾਵਾ ਅਤੇ ਲੋਕਾਂ ਨੂੰ ਪਿੱਛੇ ਲਾਉਣ ਦੇ ਢੰਗ ਵਰਤ ਲੈਂਦੇ ਤਾਂ ਉਹਨਾਂ ਦਾ ਨਾਂ ਵੀ ਦੇਸ਼ ਦੇ ਮਹਾਨ ਨੇਤਾਵਾਂ ਵਿੱਚ ਗਿਣਿਆ ਜਾਣਾ ਸੀ, ਪਰੰਤੂ ਇਹ ਵਰਤਾਰਾ ਉਹਨਾਂ ਦੀ ਸਿਧਾਂਤਕ ਸੋਚ, ਨੇਕੀ, ਅਸੂਲ ਪ੍ਰਸਤੀ, ਪੰਥ ਪ੍ਰਸਤੀ ਅਤੇ ਸਭਿਆਚਾਰ ਦੇ ਅਨੁਕੂਲ ਨਹੀਂ ਸੀ, ਇਸ ਲਈ ਉਹ ਅਟੱਲ, ਅਹਿਲ ਅਤੇ ਅਡੋਲ ਰਹੇ।

ਸੱਚਮੁੱਚ ਹੀ ਸਤਿਗੁਰਾਂ ਦਾ ਮਹਾਨ ਨਿਮਨ ਫ਼ੁਰਮਾਨ:

**ਜਗਿ ਗਿਆਨੀ ਵਿਰਲਾ ਆਚਾਰੀ॥**
**ਜਗਿ ਪੰਡਿਤੁ ਵਿਰਲਾ ਵੀਚਾਰੀ॥** *(ਪੰਨਾ 813)*

ਸਿਰਦਾਰ ਕਪੂਰ ਸਿੰਘ ਜੀ ਦੀ ਵਿਲੱਖਣ ਅਤੇ ਅਦੁੱਤੀ ਸ਼ਖ਼ਸੀਅਤ ਉੱਤੇ ਬਿਲਕੁਲ ਸਹੀ ਢੁੱਕਦਾ ਹੈ। ਨਿਰਸੰਦੇਹ! ਉਹਨਾਂ ਵਰਗੇ ਸਰਬਪੱਖੀ ਗੁਣਾਂ ਵਾਲੇ ਮਨੁੱਖ "ਹੈਨਿ ਵਿਰਲੇ ਨਾਹੀ ਘਣੇ" ਹੀ ਹੁੰਦੇ ਹਨ। ਸਿਰਦਾਰ ਕਪੂਰ ਸਿੰਘ ਜੀ ਉਹਨਾਂ ਵਿਰਲਿਆਂ ਵਿੱਚੋਂ ਹੀ ਸਨ, ਪਰੰਤੂ ਉਹਨਾਂ ਦੇ ਸਦਗੁਣਾਂ ਦਾ ਸਹੀ ਗਾਹਕ ਸ਼ਾਇਦ ਤਤਕਾਲ ਸਮੇਂ ਮਿਲ ਨਹੀਂ ਪਾਇਆ। ਸਤਿਗੁਰਾਂ ਦਾ ਫ਼ੁਰਮਾਨ ਹੈ:

ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥ *(ਪੰਨਾ 1086)*

ਵਿਸ਼ਵਾਸ ਹੁੰਦਾ ਜਾ ਰਿਹੈ ਕਿ ਜਿਉਂ ਜਿਉਂ ਸਿੱਖਾਂ ਨੂੰ ਕੌਮੀ ਦੁਸ਼ਵਾਰੀਆਂ ਪੇਸ਼ ਆ ਰਹੀਆਂ ਹਨ, ਤਿਉਂ ਤਿਉਂ ਸਿਰਦਾਰ ਕਪੂਰ ਸਿੰਘ ਜੀ ਦੀ ਅਜ਼ੀਮ ਸ਼ਖ਼ਸੀਅਤ ਉਘੜ ਕੇ ਸਾਹਮਣੇ ਆਵੇਗੀ ਅਤੇ ਉਹਨਾਂ ਨੂੰ ਕੌਮੀ ਮਾਣ ਦੇ ਰੂਪ ਵਿੱਚ ਵੇਖਿਆ ਜਾਵੇਗਾ ਅਤੇ ਉਹ ਕੌਮੀ ਚਾਨਣ ਮੁਨਾਰ ਹੋ ਨਿਬੜਨਗੇ।

•

## ਪੰਥ ਰਤਨ ਮਾਸਟਰ ਤਾਰਾ ਸਿੰਘ ਜੀ

(24 ਜੂਨ, 1885 ਤੋਂ 22 ਨਵੰਬਰ, 1967)



ਮਾਸਟਰ ਤਾਰਾ ਸਿੰਘ ਜੀ ਸਿੱਖ ਪੰਥ ਦੀ ਵਾਹਦ ਹਸਤੀ ਸਨ, ਇਹਨਾਂ ਜਿੰਨਾ ਮਾਣ-ਸਨਮਾਨ ਸ਼ਾਇਦ ਹੀ ਕਿਸੇ ਹੋਰ ਰਾਜਨੀਤਕ ਹਸਤੀ ਨੂੰ ਨਸੀਬ ਹੋਇਆ ਹੋਵੇ। ਸਿਰਦਾਰ ਕਪੂਰ ਸਿੰਘ ਜੀ ਦੇ ਲਾਇਲਪੁਰ ਖ਼ਾਲਸਾ ਸਕੂਲ ਵਿਖੇ ਇਹ ਉਨ੍ਹਾਂ ਦੇ ਉਸਤਾਦ ਰਹੇ ਸਨ। ਸਿਰਦਾਰ ਜੀ ਨੇ ਵੀ ਮਾਸਟਰ ਜੀ ਦੀ ਅੰਗ-ਰੱਖਿਅਕ ਦੇ ਤੌਰ 'ਤੇ ਹਿਫ਼ਾਜ਼ਤ ਤੇ ਮਦਦ ਕੀਤੀ।

## ਭਾਈ ਸਾਹਿਬ ਧਰਮ ਅਨੰਤ ਸਿੰਘ ਜੀ

(15 ਅਗਸਤ, 1888—1982)



ਭਾਈ ਸਾਹਿਬ ਧਰਮ ਅਨੰਤ ਸਿੰਘ ਤੇ ਸਿਰਦਾਰ ਕਪੂਰ ਸਿੰਘ ਜੀ ਸਿੱਖ ਵਿਚਾਰ ਅਤੇ ਅਭਿਆਸ ਵਿਚ ਇਕ ਦੂਜੇ ਦੇ ਪਰਸਪਰ ਪ੍ਰੇਰਨਾ ਸ੍ਰੋਤ ਸਨ, ਮਾਰਗ-ਦਰਸ਼ਕ ਅਤੇ ਦੋਸਤ ਵੀ।

## ਡਾ. ਮੋਹਨ ਸਿੰਘ ਦੀਵਾਨਾ



ਡਾ. ਮੋਹਨ ਸਿੰਘ ਦੀਵਾਨਾ ਇਕ ਪ੍ਰਾਕਰਮੀ ਤੇ ਪ੍ਰਤਿਭਾਸ਼ਾਲੀ ਸ਼ਖ਼ਸੀਅਤ ਸਨ, ਜਿਨ੍ਹਾਂ ਨਾਲ ਵਿਚਾਰ ਵਿਮਰਸ਼ ਲਈ ਸਿਰਦਾਰ ਕਪੂਰ ਸਿੰਘ ਜੀ ਹਮੇਸ਼ਾ ਉਤਾਵਲੇ ਰਹਿੰਦੇ ਸਨ।

## ਬਾਬਾ ਰਾਮ ਸਿੰਘ ਜੀ ਨਾਮਧਾਰੀ



ਦੇਸ਼ ਦੀ ਆਜ਼ਾਦੀ ਸੰਗਰਾਮ ਦੇ ਮੋਹਰੀ ਬਾਬਾ ਰਾਮ ਸਿੰਘ ਜੀ ਨੇ ਘੋੜੇ 'ਤੇ ਸਵਾਰ ਹੋ ਕੇ ਆਪਣੇ ਨਿੱਜ ਦਿੱਬ ਜੋਤ ਸਰੂਪ ਵਿਚ ਸਿਰਦਾਰ ਕਪੂਰ ਸਿੰਘ ਜੀ ਨੂੰ ਦਰਸ਼ਨ ਦਿੱਤੇ ਅਤੇ ਵਾਰਤਾਲਾਪ ਕੀਤੀ।

## ਪ੍ਰੋ: ਪੂਰਨ ਸਿੰਘ ਜੀ



ਪ੍ਰੋ: ਪੂਰਨ ਸਿੰਘ ਜੀ ਇੱਕੋ ਇਕ ਅਜਿਹੀ ਮਹਾਨ ਹਸਤੀ ਸਨ, ਜਿਨ੍ਹਾਂ ਦੀ ਲਿਖਣ ਸ਼ੈਲੀ ਤੋਂ ਪ੍ਰਭਾਵਿਤ ਹੋ ਕੇ ਸਿਰਦਾਰ ਕਪੂਰ ਸਿੰਘ ਜੀ ਨੇ 'ਪੁੰਦ੍ਰੀਕ' ਵਿਚ ਗੁਰੂ ਨਾਨਕ ਨਾਮੀ ਲੇਖ ਲਿਖਿਆ।

ਸ੍ਰੀ ਸਰਦਾਰੀ ਲਾਲ ਪਰਾਸ਼ਰ



ਪਰਾਸ਼ਰ ਸਾਹਿਬ ਦੀ ਅਥਾਹ ਜਗਿਆਸਾ ਅਤੇ ਸਿਰਦਾਰ ਕਪੂਰ ਸਿੰਘ ਜੀ ਦੀ ਪਰਸਪਰ ਦੋਸਤੀ ਸਿੱਖ ਮਤ ਦੀ ਸ਼ਾਹਕਾਰ ਨੁਮਾ ਪੁਸਤਕ 'ਪ੍ਰਾਸ਼ਰ ਪ੍ਰਸ਼ਨ' ਦੀ ਰਚਨਾ ਲਈ ਸਾਜ਼ਗਾਰ ਹੋਈ।

## ਸ਼ਹੀਦ ਦਰਸ਼ਨ ਸਿੰਘ ਫੇਰੂਮਾਨ



ਸ਼ਹੀਦ ਦਰਸ਼ਨ ਸਿੰਘ ਫੇਰੂਮਾਨ ਜੀ ਦੇ ਸਿਦਕ ਅਤੇ ਸਿਰੜ ਦੇ ਪਿੱਛੇ ਉਨ੍ਹਾਂ ਦੀ ਅੰਤਮ ਵਸੀਅਤ 'ਤੇ ਹਸਤਾਖ਼ਰ ਕਰਨ ਵਾਲੇ ਸਿਰਦਾਰ ਕਪੂਰ ਸਿੰਘ ਜੀ ਦੀ ਪ੍ਰੇਰਣਾ ਵੀ ਕਾਰਜਸ਼ੀਲ ਸੀ।

ਸਿਰਦਾਰ ਕਪੂਰ ਸਿੰਘ ਜੀ



ਸਿਰਦਾਰ ਕਪੂਰ ਸਿੰਘ ਜੀ ਦੀ ਇਕ ਡਿਪਟੀ ਕਮਿਸ਼ਨਰ ਦੇ ਤੌਰ 'ਤੇ ਅਨੂਠੀ ਛਵੀ।



ਸਿਰਦਾਰ ਕਪੂਰ ਸਿੰਘ ਜੀ ਦੀ ਗੰਭੀਰ ਚਿੰਤਨ ਮੁਦਰਾ।



ਸਿਰਦਾਰ ਕਪੂਰ ਸਿੰਘ ਜੀ ਆਪਣੇ ਛੋਟੇ ਭਰਾ ਸ. ਗੰਗਾ ਸਿੰਘ ਨਾਲ।



ਮਾਸਟਰ ਤਾਰਾ ਸਿੰਘ ਜੀ ਦੀ ਅੰਤਮ ਯਾਤਰਾ ਸਮੇਂ ਅਨੇਕ ਪ੍ਰਤਾਪੀ ਸਿੱਖ
ਹਸਤੀਆਂ ਵਿਚ ਸਿਰਦਾਰ ਕਪੂਰ ਸਿੰਘ ਜੀ।



ਸਿੱਖ ਨੈਸ਼ਨਲ ਗਾਰਡਜ਼ ਵੱਲੋਂ ਸਿਰਦਾਰ ਕਪੂਰ ਸਿੰਘ ਜੀ ਨੂੰ ਸਨਮਾਨ ਵਜੋਂ ਇਕ ਜਲੂਸ ਦੀ ਸ਼ਕਲ ਵਿਚ ਲਿਜਾਉਂਦੇ ਹੋਏ। ਨਾਲ ਪੰਜਾਬ ਦੇ ਤੱਤਕਾਲੀ ਮਾਲ ਮੰਤਰੀ ਸ. ਆਤਮਾ ਸਿੰਘ, ਸ. ਜੋਗਿੰਦਰ ਸਿੰਘ ਰੇਖੀ ਐਡਵੋਕੇਟ।



ਸਿੱਖ ਨੈਸ਼ਨਲ ਗਾਰਡਜ਼ ਵੱਲੋਂ ਸ. ਜੈਤੇਗ ਸਿੰਘ ਅਨੰਤ ਜੀ ਆਪਣੇ ਸਾਥੀਆਂ ਸਮੇਤ ਸਿਰਦਾਰ ਕਪੂਰ ਸਿੰਘ ਜੀ ਨੂੰ ਲਿਸ਼ਕਦੀਆਂ ਕਿਰਪਾਨਾਂ ਦੇ ਸਾਏ ਹੇਠ ਜਲੂਸ ਦੀ ਸ਼ਕਲ 'ਚ ਲਿਜਾਉਂਦੇ ਹੋਏ।



ਸਿਰਦਾਰ ਕਪੂਰ ਸਿੰਘ ਦੇ ਸਨਮਾਨ ਸਮਾਰੋਹ ਦੌਰਾਨ ਸ. ਜੈਤੇਗ ਸਿੰਘ ਅਨੰਤ ਸਵਾਗਤੀ ਭਾਸ਼ਨ ਕਰਦੇ ਹੋਏ।



ਸਿਰਦਾਰ ਕਪੂਰ ਸਿੰਘ ਜੀ ਦੇ ਸਨਮਾਨ ਸਮਾਰੋਹ ਵਿਚ
ਸਿਰਦਾਰ ਜੀ ਖ਼ੁਦ ਪ੍ਰਧਾਨਗੀ ਭਾਸ਼ਨ ਕਰਦੇ ਹੋਏ।



ਸਿਰਦਾਰ ਕਪੂਰ ਸਿੰਘ ਜੀ ਵਿਸ਼ੇਸ਼ ਮੁਦਰਾ ਵਿਚ ਭਾਸ਼ਨ ਕਰਦੇ ਹੋਏ।



ਸ੍ਰੀ ਕੀਰਤਪੁਰ ਸਾਹਿਬ ਵਿਖੇ ਸ. ਦਰਸ਼ਨ ਸਿੰਘ ਫੇਰੂਮਾਨ ਜੀ ਦੀਆਂ ਅਸਥੀਆਂ ਜਲ-ਪ੍ਰਵਾਹ ਕਰਨ ਸਮੇਂ ਜਲੂਸ ਦੀ ਸ਼ਕਲ ਵਿਚ ਸ. ਕਪੂਰ ਸਿੰਘ ਜੀ।



ਸ. ਦਰਸ਼ਨ ਸਿੰਘ ਫੇਰੂਮਾਨ ਜੀ ਦੀਆਂ ਅਸਥੀਆਂ ਜਲ-ਪ੍ਰਵਾਹ ਕਰਨ ਸਮੇਂ ਪਰਿਵਾਰ, ਸੱਜਣ, ਮਿੱਤਰ ਤੇ ਸਮੂਹ ਪੰਥ।



13 ਅਪਰੈਲ, 1978 ਦੇ ਸ਼ਹੀਦਾਂ ਦੇ ਭੋਗ ਸਮਾਗਮ ਵਿਚ ਬੈਠੇ ਸਿਰਦਾਰ ਕਪੂਰ ਸਿੰਘ ਜੀ।



ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ
ਸਿਰਦਾਰ ਕਪੂਰ ਸਿੰਘ ਜੀ ਸ਼ਹੀਦੀ ਸਮਾਗਮ ਵਿਚ ਮਤੇ ਪੇਸ਼ ਕਰਦੇ ਹੋਏ।



22 ਅਪਰੈਲ, 1978 ਨੂੰ ਸ੍ਰੀ ਮੰਜੀ ਸਾਹਿਬ, ਦੀਵਾਨ ਹਾਲ ਵਿਖੇ 13 ਅਪਰੈਲ, 1978 ਨੂੰ ਹੋਏ ਸ਼ਹੀਦਾਂ ਦੇ ਭੋਗ ਸਮਾਗਮ ਸਮੇਂ ਸਿਰਦਾਰ ਕਪੂਰ ਸਿੰਘ ਜੀ ਵਿਚਾਰ ਪੇਸ਼ ਕਰਦੇ ਹੋਏ।



ਸਿਰਦਾਰ ਕਪੂਰ ਸਿੰਘ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ਼੍ਰੋਮਣੀ ਅਕਾਲੀ ਦਲ ਦੇ ਪੁਰਾਣੇ ਦਫ਼ਤਰ ਦੇ ਬਾਹਰ ਅਤੇ ਨਾਲ ਹਨ ਡਾ. ਗੁਰਨਾਮ ਸਿੰਘ ਤੀਰ।



ਸਿਰਦਾਰ ਕਪੂਰ ਸਿੰਘ, ਜਥੇਦਾਰ ਜਗਦੇਵ ਸਿੰਘ ਤਲਵੰਡੀ ਅਤੇ ਡਾ. ਗੁਰਨਾਮ ਸਿੰਘ ਤੀਰ ਅੰਮ੍ਰਿਤਸਰ ਵਿਖੇ ਲੰਗਰ ਹਾਲ ਦੇ ਬਾਹਰ ਬਰਤਨਾਂ ਦੀ ਸੇਵਾ ਕਰਦੇ ਹੋਏ।



ਸਿਰਦਾਰ ਕਪੂਰ ਸਿੰਘ ਜੀ ਇਕ ਸਮਾਗਮ ਉਪਰੰਤ ਸ. ਹੁਕਮ ਸਿੰਘ, ਸ. ਅਰਦੀਮਣ ਸਿੰਘ ਬਾਗੜੀਆਂ, ਸ. ਅਸ਼ੋਕ ਸਿੰਘ ਬਾਗੜੀਆਂ, ਸ. ਮਹਿਤਾਬ ਸਿੰਘ ਦਿੱਲੀ ਅਤੇ ਗਿਆਨੀ ਗੁਰਦਿੱਤ ਸਿੰਘ ਜੀ।

# ਸਿਰਦਾਰ ਦੇ ਦਰਸ਼ਨ

*ਪ੍ਰੋ: ਹਰਪਾਲ ਸਿੰਘ**

ਸਿੱਖੀ ਦੇ ਆਕਾਸ਼ ਵਿੱਚ ਚਮਕਦੇ ਸਿਤਾਰੇ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਨੂੰ ਮਿਲਣ ਦੇ ਮੌਕੇ ਉਨ੍ਹਾਂ ਦੀ ਜ਼ਿੰਦਗੀ ਦੇ ਆਖ਼ਰੀ ਸਾਲਾਂ ਵਿੱਚ ਹੀ ਮੈਨੂੰ ਨਸੀਬ ਹੋਏ। ਉਨ੍ਹਾਂ ਨੂੰ ਬਹੁਤ ਨੇੜਿਓਂ ਤਾਂ ਨਹੀਂ ਪਰ ਐਨੀ ਸਮੀਪਤਾ ਤੋਂ ਜ਼ਰੂਰ ਤੱਕਿਆ, ਜਿਸ ਨਾਲ ਉਨ੍ਹਾਂ ਦੀ ਲਾਸਾਨੀ ਸ਼ਖ਼ਸੀਅਤ ਦੀਆਂ ਕੁਝ ਕ੍ਰਿਸ਼ਮਈ ਝਲਕਾਂ ਦੇਖਣ ਨੂੰ ਮਿਲੀਆਂ। ਗੱਲ ਸੱਤਰਵਿਆਂ ਦੇ ਆਖ਼ਰੀ ਸਾਲਾਂ ਦੀ ਹੈ। ਪੰਜਾਬ ਯੂਨੀਵਰਸਿਟੀ ਵਿੱਚ ਮੇਰੇ ਵਾਕਫ਼ਕਾਰਾਂ ਦਾ ਸਿਰਦਾਰ ਸਾਹਿਬ ਕੋਲ ਪਹਿਲਾਂ ਤੋਂ ਹੀ ਆਉਣ ਜਾਣ ਸੀ। ਚੁੱਪ-ਚਾਪ ਤਬੀਅਤ ਦਾ ਮਾਲਕ ਇੱਕ ਦੋਸਤ ਕਹਿਣ ਲੱਗਾ, "ਆ ਤੈਨੂੰ ਸਿਰਦਾਰ ਸਾਹਿਬ ਨਾਲ ਮਿਲਾ ਕੇ ਲਿਆਵਾਂ।" ਸਿੱਖ ਵਿਦਿਆਰਥੀਆਂ ਦੇ ਹਲਕਿਆਂ ਵਿੱਚ ਸਿਰਦਾਰ ਸਾਹਿਬ ਦਾ ਮਤਲਬ ਸਿਰਦਾਰ ਕਪੂਰ ਸਿੰਘ ਹੀ ਹੁੰਦਾ ਸੀ। ਉਤਸੁਕਤਾ ਦੇ ਭਾਵ ਇਕਦਮ ਮੇਰੇ ਵਿੱਚ ਦੀ ਲੰਘ ਗਏ। ਬਿਨਾਂ ਕੋਈ ਬੋਲ ਕਹੇ ਮੈਂ ਉਸ ਨਾਲ ਸਿਰਦਾਰ ਸਾਹਿਬ ਦੀ ਰਿਹਾਇਸ਼ ਵੱਲ ਤੁਰ ਪਿਆ। ਪਹੁੰਚਦਿਆਂ ਸਾਰ ਦਸਤਕ ਦੇ ਕੇ ਅਸੀਂ ਬਰਾਂਡੇ ਵਿੱਚ ਡੱਠੀਆਂ, ਬੈਂਤ ਦੀਆਂ ਕੁਰਸੀਆਂ 'ਤੇ ਬੈਠ ਕੇ ਸਿਰਦਾਰ ਸਾਹਿਬ ਦੇ ਆਉਣ ਦੀ ਬਿੜਕ ਲੈਣ ਲੱਗੇ। ਮਿੰਟਾਂ ਵਿੱਚ ਹੀ ਸਿਰਦਾਰ ਜੀ ਬਾਹਰ ਨਿਕਲੇ। ਅਸੀਂ ਖੜੇ ਹੋ ਗਏ। 'ਬੈਠ ਜਾਉ, ਬੈਠ ਜਾਉ', ਆਖਦੇ ਹੋਏ ਉਹ ਸਾਡੇ ਨਾਲ ਦੀ ਕੁਰਸੀ 'ਤੇ ਬੈਠ ਗਏ। ਚਾਹ ਬਣਾਉਣ ਲਈ ਉਹਨਾਂ ਨੇ ਅੰਦਰ ਆਵਾਜ਼ ਦੇ ਦਿੱਤੀ। ਇਹ ਇੱਕ ਬੱਝਵਾਂ ਜਿਹਾ ਦਸਤੂਰ ਸੀ, ਜਿਹੜਾ ਹਰ ਮੁਲਾਕਾਤ ਸਮੇਂ ਥੋੜ੍ਹੇ, ਬਹੁਤੇ ਫ਼ਰਕ ਨਾਲ ਦੁਹਰਾਇਆ ਜਾਂਦਾ ਸੀ।

ਸਿਰਦਾਰ ਸਾਹਿਬ ਦੇ ਘਰ ਵੱਲ ਜਾਂਦਿਆਂ, ਇਹ ਪੁੱਛਣ 'ਤੇ ਕਿ ਗੱਲਬਾਤ ਸਮੇਂ ਕਿਸ ਗੱਲ ਦਾ ਖ਼ਿਆਲ ਰੱਖਣਾ ਹੈ, ਮੈਨੂੰ ਦੱਸਿਆ ਗਿਆ ਕਿ ਸਿਰਫ਼ ਸਿਰਦਾਰ ਸਾਹਿਬ ਨੂੰ ਸੁਣਨਾ ਹੀ ਹੈ। ਇਹ ਬਾਤ ਇੰਨ ਬਿੰਨ ਤਾਂ ਮੈਂ ਪੱਲੇ ਨਹੀਂ ਸੀ ਬੰਨ੍ਹੀ, ਪਰ ਬਾਅਦ ਦੀਆਂ ਮੁਲਾਕਾਤਾਂ ਸਮੇਂ ਇਸ ਨੂੰ ਇੱਕ ਨੁਸਖ਼ੇ ਵੱਜੋਂ ਅਪਣਾ ਲਿਆ ਸੀ।

ਬਰਾਂਡੇ ਦੇ ਨਾਲ ਲਗਵਾਂ ਡਰਾਇੰਗ ਰੂਮ ਸੀ ਪਰ ਉਹ ਆਏ ਗਿਆਂ ਨਾਲ ਬਰਾਂਡੇ ਦੀ ਖੁੱਲ੍ਹੀ ਫ਼ਿਜ਼ਾ ਵਿੱਚ ਬੈਠਣਾ ਜ਼ਿਆਦਾ ਪਸੰਦ ਕਰਦੇ ਸਨ। ਕਿਸੇ ਨਾਲ ਰਸਮੀ ਮੁਲਾਕਾਤ ਸਮੇਂ ਹੀ ਅੰਦਰ ਜਾਣਾ ਖ਼ਿਆਲ ਕਰਦੇ ਸਨ। ਉਨ੍ਹਾਂ ਦੇ ਡਰਾਇੰਗ

---

* ਮੁਖੀ, ਪੰਜਾਬੀ ਵਿਭਾਗ, ਸਿੱਖ ਨੈਸ਼ਨਲ ਕਾਲਜ, ਬੰਗਾ, ਪੰਜਾਬ।

ਰੂਮ ਨੂੰ ਭਰਵੀਂ ਨਿਗ੍ਹਾ ਨਾਲ ਮੈਂ ਉਦੋਂ ਤੱਕਿਆ ਸੀ ਜਦੋਂ ਪੰਦਰਾਂ ਸੈਕਟਰ ਵਿੱਚ ਮੇਰੀ ਰਿਹਾਇਸ਼ ਦੇ ਨਜ਼ਦੀਕ ਰਹਿੰਦੇ ਨਾਮਵਰ ਵਿਦਵਾਨ ਅਤੇ ਲੇਖਕ ਡਾ. ਮੋਹਨ ਸਿੰਘ ਦੀਵਾਨਾ ਨੇ ਇੱਕ ਦਿਨ ਇੱਛਾ ਜ਼ਾਹਿਰ ਕੀਤੀ ਕਿ ਮੈਂ ਉਨ੍ਹਾਂ ਨੂੰ ਸਿਰਦਾਰ ਸਾਹਿਬ ਦੀ ਮਿਜ਼ਾਜਪੁਰਸੀ ਲਈ ਉਨ੍ਹਾਂ ਦੇ ਘਰ 11 ਸੈਕਟਰ ਨਾਲ ਲੈ ਕੇ ਜਾਵਾਂ।

ਡਾ. ਦੀਵਾਨਾ ਸਾਹਿਬ ਮੇਰੇ ਨਾਲ ਬੜਾ ਸਨੇਹ ਰੱਖਦੇ ਸਨ। ਅੱਖਾਂ ਦੀ ਜੋਤ ਬੇਹੱਦ ਕਮਜ਼ੋਰ ਹੋਣ ਕਰਕੇ ਸ਼ਾਮ ਦੀ ਸੈਰ ਅਤੇ ਬਜ਼ਾਰ ਤੋਂ ਕੁਝ ਖ਼ਰੀਦਣ ਵੇਲੇ ਉਨ੍ਹਾਂ ਨੂੰ ਕਿਸੇ ਨਾ ਕਿਸੇ ਵਾਕਫ਼ਕਾਰ ਦੀ ਹਮੇਸ਼ਾ ਉਡੀਕ ਰਹਿੰਦੀ ਸੀ। ਦੀਵਾਨਾ ਸਾਹਿਬ ਨਾਲ ਕੀਤੀਆਂ ਸੈਰਾਂ ਵੀ ਮੇਰੇ ਲਈ ਯਾਦਗਾਰੀ ਰੁਤਬਾ ਰੱਖਦੀਆਂ ਹਨ।

ਸਿਰਦਾਰ ਕਪੂਰ ਸਿੰਘ ਦੇ ਡਰਾਇੰਗ ਰੂਮ ਵਿੱਚ ਪੈਰ ਰੱਖਦਿਆਂ ਸਾਰ ਹੀ ਸਾਹਮਣੀ ਕੰਧ 'ਤੇ ਪ੍ਰਸਿੱਧ ਆਰਟਿਸਟ ਕਿਰਪਾਲ ਸਿੰਘ ਦੀ ਬਣਾਈ ਅਠਾਰ੍ਹਵੀਂ ਸਦੀ ਦੇ ਸਿੱਖ ਸੰਘਰਸ਼ ਦੇ ਨਾਇਕਾਂ ਬੋਤਾ ਸਿੰਘ ਤੇ ਗਰਜਾ ਸਿੰਘ ਦੀ ਤਸਵੀਰ ਨਜ਼ਰੀਂ ਪੈਂਦੀ ਸੀ। ਦੱਸਦੇ ਹਨ ਕਿ ਇਸ ਤਸਵੀਰ ਦੇ ਕਈ ਬਾਰੀਕ ਵੇਰਵੇ ਸਿਰਦਾਰ ਸਾਹਿਬ ਨੇ ਆਰਟਿਸਟ ਨੂੰ ਆਪ ਸੁਝਾਏ ਸਨ। ਤਸਵੀਰ ਵਿਚਲੀ ਜਿਸ ਪੁਲੀ 'ਤੇ ਖੜ ਕੇ ਸਿਦਕਵਾਨ ਸਿੰਘਾਂ ਨੇ ਬੇਖ਼ੌਫ਼ ਹੋ ਕੇ ਮੁਗ਼ਲ ਰਾਜ ਦੇ ਤੇਜ ਨੂੰ ਵੰਗਾਰਦੇ ਹੋਏ ਟੈਕਸ ਉਗਰਾਹੁਣ ਦਾ ਕਾਰਨਾਮਾ ਕੀਤਾ ਸੀ, ਉਸ ਦੇ ਨਜ਼ਦੀਕ ਖੜੇ ਇੱਕ ਛੋਟੇ ਦਰੱਖ਼ਤ 'ਤੇ ਖ਼ਾਲਸਾਈ ਨਿਸ਼ਾਨ ਵੱਜੋਂ ਅਣਘੜੇ ਡੰਡੇ ਨਾਲ ਬੰਨ੍ਹੀ ਕੇਸਰੀ ਕੱਪੜੇ ਦੀ ਟਾਕੀ ਅਤੇ ਇੱਕ ਛੋਟਾ ਨਗਾਰਾ ਧੁਰੋਂ ਆਜ਼ਾਦ ਕੀਤੇ ਖ਼ਾਲਸੇ ਦੀ ਪ੍ਰਭੁਸੱਤਾ ਦਾ ਐਲਾਨ ਕਰਦੇ ਸੀ।

ਜਦੋਂ ਉਨ੍ਹਾਂ ਦਾ ਸੈਰ ਦਾ ਵਕਤ ਹੁੰਦਾ ਤਾਂ ਮੁਲਾਕਾਤੀਆਂ ਨੂੰ ਵੀ ਨਾਲ ਹੀ ਲੈ ਤੁਰਦੇ ਸਨ। ਪੈਦਲ ਤੁਰਨ ਸਮੇਂ ਉਹਨਾਂ ਦੀ ਚਾਲ ਦਾ ਸ਼ਾਹਾਨਾ ਅੰਦਾਜ਼ ਤਾਂ ਦੇਖਿਆਂ ਹੀ ਬਣਦਾ ਸੀ। ਪੁਸ਼ਾਕ ਸਾਦਾ ਪਰ ਅਤਿ ਦੀ ਫਬਵੀਂ ਹੁੰਦੀ ਸੀ। ਉਂਜ ਤਾਂ ਉਹ ਅਕਸਰ ਪੈਦਲ ਡੰਡੀਆਂ 'ਤੇ ਹੀ ਚੱਲਦੇ ਸਨ ਪਰ ਕਈ ਵਾਰ ਮੁੱਖ ਸੜਕਾਂ ਨੂੰ ਟੱਪਣ ਵੇਲੇ ਮੋਟਰਕਾਰਾਂ ਦੀ ਭੀੜ ਤੋਂ ਉਹ ਕਾਹਲੇ ਪੈ ਜਾਂਦੇ ਸਨ। ਉਹਨਾਂ ਦਾ ਇਤਰਾਜ਼ ਸੀ ਕਿ ਬੇਤਹਾਸ਼ਾ ਗੱਡੀਆਂ ਦੀ ਟ੍ਰੈਫ਼ਿਕ, ਪੈਦਲ ਚੱਲਣ ਵਾਲਿਆਂ ਦੀ ਮੌਜ ਵਿੱਚ ਮੁਜਰਮਾਨਾ ਵਿਘਨ ਪਾਉਂਦੀ ਹੈ। ਕਹਿੰਦੇ ਸਨ ਕਿ ਸੜਕ ਉੱਤੇ ਪਹਿਲਾ ਹੱਕ ਪੈਦਲ ਤੁਰਨ ਵਾਲਿਆਂ ਦਾ ਹੁੰਦਾ ਹੈ।

ਸਰਦਾਰ ਸਾਹਿਬ ਨੂੰ ਸਭ ਤੋਂ ਵੱਧ ਖ਼ੁਸ਼ੀ ਨੌਜਵਾਨ ਸਿੱਖ ਵਿਦਿਆਰਥੀਆਂ ਨਾਲ ਮਿਲ ਬੈਠ ਕੇ ਗੱਲਾਂ ਕਰਨ ਵਿੱਚ ਹੁੰਦੀ ਸੀ। ਯੂਨੀਵਰਸਿਟੀ ਦੇ ਵਿਦਿਆਰਥੀ ਜਦ ਵੀ ਉਨ੍ਹਾਂ ਨੂੰ ਕਿਸੇ ਲੈਕਚਰ ਲਈ ਜਾਂ ਗ਼ੈਰ ਰਸਮੀ ਗੱਲਬਾਤ ਲਈ ਸੱਦਦੇ ਤਾਂ ਉਹ ਜ਼ਰੂਰ ਹਾਜ਼ਰ ਹੁੰਦੇ। ਉਨ੍ਹਾਂ ਦੇ ਹਮਖ਼ਿਆਲਾਂ ਨੇ ਆਪਣੇ ਵਿਦਿਆਰਥੀ ਕਾਲ ਵਿੱਚ ਇਹ ਸਿਲਸਿਲਾ ਆਰੰਭਿਆ ਸੀ, ਜਿਹੜਾ ਕਿਸੇ ਨਾ ਕਿਸੇ ਸ਼ਕਲ ਵਿੱਚ ਇੱਕ ਦਹਾਕੇ ਤੋਂ ਵੱਧ ਸਮੇਂ ਤਕ ਚੱਲਦਾ ਰਿਹਾ। ਅੱਸੀਵਿਆਂ ਦੇ ਅੰਤ ਵਿੱਚ ਕਿਸੇ ਦੇ ਨਾਲ, ਮੈਂ ਵੀ ਉਨ੍ਹਾਂ ਨੂੰ ਇੱਕ ਅਜਿਹਾ ਸੱਦਾ ਦੇਣ ਗਿਆ ਸੀ। ਇੱਕ ਨੰਬਰ ਹੋਸਟਲ ਵਿੱਚ ਗੈਸਟ ਰੂਮ ਦੇ ਪਿਛਵਾੜੇ ਵਾਲੀ ਖੁੱਲ੍ਹੀ ਜਗ੍ਹਾ ਵਿੱਚ ਉਨ੍ਹਾਂ ਨੇ ਖੜੇ ਹੋ ਕੇ

ਪੁਰਅਸਰ ਤਕਰੀਰ ਨਾਲ ਵਿਦਿਆਰਥੀਆਂ ਦੇ ਸੰਖੇਪ ਜਿਹੇ ਸਮੂਹ ਨੂੰ ਕੀਲ ਲਿਆ ਸੀ। ਲੈਕਚਰ ਦਾ ਵਿਸ਼ਾ ਕੁਝ ਇਉਂ ਸੀ ਕਿ ਸਿੱਖੀ ਸਬਰ ਸਿਖਾਉਂਦੀ ਹੈ। ਪਰ ਜਦੋਂ ਕੋਈ ਦੁਸ਼ਟਤਾ ਨਾਲ ਬੰਨ੍ਹ ਨੂੰ ਤੋੜਨ 'ਤੇ ਆ ਜਾਵੇ ਤਾਂ ਪ੍ਰਚੰਡ ਰੂਪ ਵਿੱਚ ਜਲਵਾਗਰ ਹੁੰਦੀ ਹੈ। ਅਸੀਂ ਆਪਣੇ ਕਈ ਪ੍ਰੋਫ਼ੈਸਰਾਂ ਨੂੰ ਇਸ ਮੌਕੇ 'ਤੇ ਸੱਦਿਆ ਹੋਇਆ ਸੀ। ਲੈਕਚਰ ਤੋਂ ਤੁਰੰਤ ਬਾਅਦ ਡਾ. ਹਰਦੇਵ ਸਿੰਘ ਸੱਚਰ ਵੱਲੋਂ ਕਹੇ ਬੋਲ ਹੁਣ ਵੀ ਮੇਰੇ ਜ਼ਿਹਨ ਵਿੱਚ ਉਕਰੇ ਹੋਏ ਹਨ। ਉਨ੍ਹਾਂ ਕਿਹਾ ਸੀ, "ਇਹ ਹੈ ਸਿਰਦਾਰ ਕਪੂਰ ਸਿੰਘ! ਸੁਣਨ ਵਾਲੇ ਨੂੰ ਪਤਾ ਲੱਗਦਾ ਹੈ ਕਿ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਬੋਲ ਰਿਹਾ ਹੈ।" ਸੱਚਰ ਸਾਹਿਬ ਦੱਸਦੇ ਹੁੰਦੇ ਸਨ ਕਿ ਜਦੋਂ ਉਹ ਗੁਰੂ ਨਾਨਕ ਸਿੱਖ ਸਟੱਡੀਜ਼ ਡਿਪਾਰਟਮੈਂਟ ਵਿੱਚ ਰਿਸਰਚ ਸਕਾਲਰ ਸਨ ਤਾਂ ਡਿਪਾਰਟਮੈਂਟ ਦੇ ਚੇਅਰਮੈਨ ਗੁਰਬਚਨ ਸਿੰਘ ਤਾਲਿਬ ਸਾਹਿਬ ਕੋਲ ਸਿਰਦਾਰ ਸਾਹਿਬ ਅਕਸਰ ਆਇਆ ਕਰਦੇ ਸਨ। ਆਪਣੀਆਂ ਕਈ ਮੌਲਿਕ ਧਾਰਨਾਵਾਂ ਨੂੰ ਵੀ ਉਹ ਤਾਲਿਬ ਸਾਹਿਬ ਨਾਲ ਵਿਚਾਰਦੇ ਸਨ। ਦੋਹਾਂ ਵਿਦਵਾਨਾਂ ਵਿੱਚ ਚਿੱਤ ਭਰ ਕੇ ਗੁਲਾਬ ਜਾਮਨ ਖਾਣ ਦਾ ਸ਼ੌਕ ਸਾਂਝਾ ਸੀ। ਇਉਂ ਜਾਪਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਤਰਜਮਾ ਕਰਨ ਦਾ ਤਾਲਿਬ ਸਾਹਿਬ ਦਾ ਫੁਰਨਾ ਇਨ੍ਹਾਂ ਮੁਲਾਕਾਤਾਂ ਦਾ ਹੀ ਨਤੀਜਾ ਸੀ। ਡਿਪਾਰਟਮੈਂਟ ਦੇ ਨਾਂ ਵਿੱਚ 'ਸਟੱਡੀਜ਼' ਦੇ ਨਾਲ 'ਸਿੱਖ' ਲਫ਼ਜ਼ ਵੀ ਸਿਰਦਾਰ ਸਾਹਿਬ ਦੇ ਸੁਝਾਅ ਨਾਲ ਹੀ ਪਾਇਆ ਗਿਆ ਸੀ। ਸਿਰਫ਼ ਇਸ ਇੱਕ ਲਫਜ਼ ਦੇ ਜੁੜਨ ਨਾਲ ਡਿਪਾਰਟਮੈਂਟ ਦੇ ਅਧਿਐਨ ਦਾ ਘੇਰਾ ਕਿੰਨਾ ਵਸੀਹ ਹੋ ਗਿਆ ਸੀ।

1972-73 ਵਿੱਚ ਤਾਲਿਬ ਸਾਹਿਬ ਪਟਿਆਲਾ ਯੂਨੀਵਰਸਿਟੀ ਚਲੇ ਗਏ ਅਤੇ ਡਾ. ਅਤਰ ਸਿੰਘ ਪੰਜਾਬੀ ਯੂਨੀਵਰਸਿਟੀ ਆ ਗਏ। ਸਟੂਡੈਂਟ ਸੈਂਟਰ ਉਦੋਂ ਨਵਾਂ ਨਵਾਂ ਬਣਿਆ ਸੀ। ਡਾ. ਅਤਰ ਸਿੰਘ ਨਾਲ ਸਿਰਦਾਰ ਸਾਹਿਬ ਨੂੰ ਉੱਥੇ ਬੈਠਿਆਂ ਕਈ ਵਾਰ ਦੇਖਿਆ, ਪਰ ਸਿਰਫ਼ ਇੱਕ ਵਾਰ ਆਪਣੇ ਇੱਕ ਟੀਚਰ ਦੀ ਉਂਗਲੀ ਫੜ ਕੇ ਮੈਨੂੰ ਉਨ੍ਹਾਂ ਨਾਲ ਬੈਠਣ ਦਾ ਸੁਭਾਗ ਹਾਸਿਲ ਹੋਇਆ। ਬੱਸ ਇੰਨਾ ਹੀ ਯਾਦ ਹੈ ਕਿ ਉਨ੍ਹਾਂ ਦੀ ਗੱਲਬਾਤ ਗੰਭੀਰ ਵਿਸ਼ਿਆਂ 'ਤੇ ਹੀ ਕੇਂਦਰਿਤ ਰਹੀ। ਵਾਰਤਾਲਾਪ ਵਿੱਚ ਕੋਈ ਹਲਕਾਪਣ ਜਾਂ ਗ਼ੈਰ ਸੰਜੀਦਗੀ ਉੱਕਾ ਹੀ ਨਹੀਂ ਸੀ। 'ਸਾਚੀ ਸਾਖੀ' ਦਾ ਅੰਗਰੇਜ਼ੀ ਵਿੱਚ ਰਿਵਿਊ ਵੀ ਡਾ. ਅਤਰ ਸਿੰਘ ਨੇ ਕੀਤਾ। ਕਿਤਾਬ ਬਾਰੇ ਡਾ. ਅਤਰ ਸਿੰਘ ਦੀ ਤੱਤ-ਟਿੱਪਣੀ ਨੂੰ ਕਿਤਾਬ ਦੇ ਕਵਰ 'ਤੇ ਛਾਪ ਕੇ ਸਿਰਦਾਰ ਸਾਹਿਬ ਨੇ ਡਾ. ਅਤਰ ਸਿੰਘ ਦੀ ਆਲੋਚਨਾਤਮਕ ਪ੍ਰਤਿਭਾ ਨੂੰ ਤਸਲੀਮ ਕੀਤਾ ਸੀ। ਡਾ. ਸਾਹਿਬ ਉਨ੍ਹਾਂ ਚੰਦ ਸਿੱਖ ਵਿਦਵਾਨਾਂ ਵਿੱਚੋਂ ਇੱਕ ਸਨ ਜਿਨ੍ਹਾਂ ਨੂੰ ਸਿਰਦਾਰ ਸਾਹਿਬ ਜ਼ਹੀਨ ਗਿਣਦੇ ਸਨ। ਇੱਕ ਹੋਰ ਇਹੋ ਜਿਹੇ ਸ਼ਖ਼ਸ ਡਾ. ਮੋਹਨ ਸਿੰਘ ਦੀਵਾਨਾ ਸਨ, ਜਿਨ੍ਹਾਂ ਤੋਂ ਸਿਰਦਾਰ ਸਾਹਿਬ ਨੇ ਖ਼ਾਲਸੇ ਦੀ ਉਤਪਤੀ ਅਤੇ ਸਿੱਖ ਸਿਧਾਂਤਾਂ ਦਾ ਨਿਰੂਪਣ ਕਰਨ ਵਾਲੀ ਆਪਣੀ ਵਿਖਿਆਤ ਅੰਗਰੇਜ਼ੀ ਕਿਤਾਬ 'ਪ੍ਰਾਸ਼ਰ ਪ੍ਰਸ਼ਨ' (Parasharprashna) ਦੀ ਭੂਮਿਕਾ ਲਿਖਵਾਈ।

ਮਰਨ ਤੋਂ ਪਹਿਲਾਂ ਬੀਮਾਰ ਪਏ ਡਾ. ਅਤਰ ਸਿੰਘ ਦੀ ਹਾਲਤ ਬੜੀ ਨਾਜ਼ਕ ਸੀ ਤਾਂ ਪਤਾ ਨਹੀਂ ਇੱਕ ਖ਼ਿਆਲ ਮੇਰੇ ਮਨ ਵਿੱਚ ਬਾਰ ਬਾਰ ਆਈ ਜਾਂਦਾ ਸੀ

ਅਤੇ ਮੈਨੂੰ ਸਿਰਦਾਰ ਸਾਹਿਬ ਵੱਲੋਂ 'ਸਾਚੀ ਸਾਖੀ' ਵਿੱਚ ਦਰਜ ਕੀਤੇ ਇੱਕ ਰਹੱਸਮਈ ਇਤਫ਼ਾਕ ਦੀ ਗੱਲ ਯਾਦ ਆ ਰਹੀ ਸੀ। ਉਨ੍ਹਾਂ ਲਿਖਿਆ ਸੀ ਕਿ ਹਜ਼ਰਤ ਮੁਹੰਮਦ ਸਾਹਿਬ, ਸ਼ੇਖ਼ ਮੁਜੱਦਦ ਅਲਫਥਾਨੀ ਅਤੇ ਸਰ ਮੁਹੰਮਦ ਇਕਬਾਲ ਸਾਹਿਬ ਵਸਲ ਦੀ ਇਸ ਹੱਦ ਤਕ ਇੱਕ ਦੂਜੇ ਦੇ ਨੇੜੇ ਸਨ ਕਿ ਅੱਲ੍ਹਾ ਨੇ ਤਿੰਨਾਂ ਨੂੰ ਹੀ 63 ਵਰ੍ਹੇ ਦੀ ਆਯੂ ਬਖ਼ਸ਼ੀ। ਮੇਰਾ ਆਪਣਾ ਅੰਦਰਲਾ ਵਿਸ਼ਵਾਸ ਇਹ ਕਹਿੰਦਾ ਸੀ ਕਿ ਸਿਰਦਾਰ ਸਾਹਿਬ ਅਤੇ ਡਾ. ਅਤਰ ਸਿੰਘ ਦੀ ਬੌਧਿਕ ਤਰੰਗ (Intellectual Wavelength) ਕਿਸੇ ਆਤਮਿਕ ਪੱਧਰ 'ਤੇ ਜ਼ਰੂਰ ਮੇਲ ਖਾਂਦੀ ਹੈ। ਰੱਬੀ ਵਿਸ਼ਵਾਸ ਸਾਮ੍ਹਣੇ ਉਸ ਵੇਲੇ ਮੇਰਾ ਸਿਰ ਝੁਕ ਗਿਆ ਜਦੋਂ ਅਤਰ ਸਿੰਘ ਨੇ 13 ਅਗਸਤ ਦੀ ਸਵੇਰ ਨੂੰ ਇਸ ਨਾਸ਼ਵਾਨ ਸੰਸਾਰ ਨੂੰ ਅਲਵਿਦਾ ਕਹੀ। ਸਿਰਦਾਰ ਕਪੂਰ ਸਿੰਘ ਵੀ ਕੁਝ ਸਾਲ ਪਹਿਲਾਂ 13 ਅਗਸਤ ਨੂੰ ਹੀ ਮ੍ਰਿਤੂ-ਪ੍ਰਾਪਤ ਹੋਏ ਸਨ।

ਉਨ੍ਹਾਂ ਦੀ ਸੋਚ ਬਹੁਤੇ ਸਿੱਖਾਂ ਤੋਂ ਕਿਸ ਕਦਰ ਜੁਦਾ ਸੀ, ਲਾਲਾ ਜਗਤ ਨਾਰਾਇਣ ਨਾਲ ਸੰਬੰਧਤ ਇੱਕ ਘਟਨਾ ਇਸ ਸੰਬੰਧ ਵਿੱਚ ਜ਼ਿਕਰ ਯੋਗ ਹੈ। ਸਿਰਦਾਰ ਸਾਹਿਬ ਦੇ ਛੋਟੇ ਭਰਾ ਗੰਗਾ ਸਿੰਘ ਨੇ ਉਨ੍ਹਾਂ ਦਿਨਾਂ ਦੀ ਗੱਲ ਸੁਣਾਈ ਜਦੋਂ ਸਿਰਦਾਰ ਸਾਹਿਬ ਮਿਸ ਬਰਾਊਨ ਹਸਪਤਾਲ (ਸੀ. ਐਮ. ਸੀ.) ਲੁਧਿਆਣਾ ਵਿੱਚ ਜ਼ੇਰੇ-ਇਲਾਜ ਸਨ। ਗੰਗਾ ਸਿੰਘ ਉਨ੍ਹਾਂ ਦੀ ਤੀਮਾਰਦਾਰੀ ਲਈ ਨਾਲ ਹੀ ਰਹਿੰਦੇ ਸਨ। ਇੱਕ ਦਿਨ ਸਵੇਰੇ ਸਵੇਰੇ ਜਦੋਂ ਗੰਗਾ ਸਿੰਘ ਚਾਹ ਪੀਣ ਲਈ ਹਸਪਤਾਲ ਨੇੜਲੇ ਖੋਖੇ ਵਿੱਚ ਪਹੁੰਚੇ ਤਾਂ ਉਸ ਦਿਨ ਦੀ ਅਖ਼ਬਾਰ ਵਿੱਚ ਲਾਲਾ ਜਗਤ ਨਾਰਾਇਣ ਦੇ ਕਤਲ ਦੀ ਸਨਸਨੀਖ਼ੇਜ਼ ਖ਼ਬਰ ਛਪੀ ਹੋਈ ਸੀ। ਗੰਗਾ ਸਿੰਘ ਨੇ ਖੋਖੇ ਦੇ ਹਿੰਦੂ ਮਾਲਕ ਅਤੇ ਹੋਰ ਗਾਹਕਾਂ ਸਾਮ੍ਹਣੇ ਤਾਂ ਕੋਈ ਪ੍ਰਤਿਕਰਮ ਜ਼ਾਹਰ ਨਾ ਕੀਤਾ ਪਰ ਅੰਦਰੋਂ ਇਸ ਖ਼ਿਆਲ ਨਾਲ ਬਾਗ਼ੋ ਬਾਗ਼ ਹੋ ਗਏ ਕਿ ਲਾਲੇ ਦੇ ਕਤਲ ਦੀ ਖ਼ਬਰ ਸੁਣ ਕੇ ਸਿਰਦਾਰ ਸਾਹਿਬ ਬੜੇ ਖ਼ੁਸ਼ ਹੋਣਗੇ। ਉਨ੍ਹਾਂ ਨੇ ਛੇਤੀ ਛੇਤੀ ਚਾਹ ਦੇ ਘੁੱਟ ਭਰੇ ਅਤੇ ਉੱਪਰ ਜਾਂਦਿਆਂ ਹੀ ਇਹ ਖ਼ਬਰ ਸਿਰਦਾਰ ਸਾਹਿਬ ਨੂੰ ਬੜੇ ਉਤਸ਼ਾਹ ਨਾਲ ਸੁਣਾਈ। ਗੰਗਾ ਸਿੰਘ ਨੂੰ ਹੈਰਾਨੀ ਉਸ ਵੇਲੇ ਹੋਈ ਜਦੋਂ ਸਿਰਦਾਰ ਸਾਹਿਬ ਇਹ ਖ਼ਬਰ ਸੁਣ ਕੇ ਖ਼ੁਸ਼ ਹੋਣ ਦੀ ਥਾਂ 'ਤੇ ਗੰਭੀਰ ਹੋ ਗਏ। ਕੁਝ ਪਲ ਚੁੱਪ ਚਾਪ ਭਰਾ ਦੇ ਚਿਹਰੇ ਵੱਲ ਦੇਖਦੇ ਰਹੇ ਅਤੇ ਫਿਰ ਕਹਿਣ ਲੱਗੇ, "ਬੜਾ ਲੋਹੜਾ ਹੋਇਆ ਹੈ, ਇੰਜ ਨਹੀਂ ਸੀ ਹੋਣਾ ਚਾਹੀਦਾ। ਸਿੱਖ ਤਾਂ ਇਸ ਬੰਦੇ ਦੇ ਦੇਣਦਾਰ ਹਨ, ਜਿਸ ਨੇ ਸਿੱਖਾਂ ਨੂੰ ਜਗਾਇਆ ਹੈ।" ਇੱਕ ਦੋ ਵਾਰ ਉਨ੍ਹਾਂ ਨੇ, ਬਹੁਤ ਮਾੜਾ ਹੋਇਆ, ਬੇਹੱਦ ਮਾੜਾ ਹੋਇਆ, ਲਫ਼ਜ਼ ਦੁਹਰਾਏ।

ਸੰਤ ਸਿੰਘ ਸੇਖੋਂ ਬਾਰੇ ਉਨ੍ਹਾਂ ਦੇ ਵਿਚਾਰ ਵੀ ਕਾਬਲ-ਏ-ਜ਼ਿਕਰ ਹਨ। ਮੈਂ ਇੱਕ ਦੋਸਤ ਨਾਲ ਉਨ੍ਹਾਂ ਨੂੰ ਮਿਲਣ ਗਿਆ ਤਾਂ ਸੇਖੋਂ ਸਾਹਿਬ ਬਾਰੇ ਉਨ੍ਹਾਂ ਨੂੰ ਜ਼ਾਤੀ ਰਾਏ ਦੇਣ ਲਈ ਗੁਜ਼ਾਰਿਸ਼ ਕੀਤੀ। ਇਹ ਸਵਾਲ ਅਸੀਂ ਇਸ ਕਰਕੇ ਪੁੱਛਿਆ ਸੀ ਕਿ ਪੰਜਾਬੀ ਸਾਹਿੱਤ ਅਤੇ ਆਲੋਚਨਾ ਪੜ੍ਹਦੇ ਸਮੇਂ ਅਸਾਂ ਇਹ ਗੱਲ ਸ਼ਿੱਦਤ ਨਾਲ ਮਹਿਸੂਸ ਕੀਤੀ ਸੀ ਕਿ ਪੰਜਾਬ ਦੀ ਨੌਜਵਾਨ ਪੀੜ੍ਹੀ ਦੇ ਮਨਾਂ ਉੱਤੇ ਸੇਖੋਂ ਦਾ ਸਾਇਆ ਇੱਕ ਬੋਹੜ ਦੀ ਤਰ੍ਹਾਂ ਸੀ ਅਤੇ ਸੇਖੋਂ ਆਪ ਵੀ ਇਹ ਗੱਲ ਗੌਰਵ ਨਾਲ ਮਹਿਸੂਸ

ਕਰਦਾ ਸੀ। ਸਿਰਦਾਰ ਸਾਹਿਬ ਦਾ ਕਹਿਣਾ ਸੀ ਕਿ 'ਸੇਖੋਂ ਇੱਕ ਜ਼ਹੀਨ ਆਦਮੀ ਹੈ ਪਰ ਸਿੱਖਾਂ ਦਾ ਸਭ ਤੋਂ ਵੱਧ ਨੁਕਸਾਨ ਇਸ 'ਕੱਲੇ ਬੰਦੇ ਨੇ ਕੀਤਾ ਹੈ।' ਉਨ੍ਹਾਂ ਦਾ ਖ਼ਿਆਲ ਸੀ ਕਿ ਜਿਨ੍ਹਾਂ ਸਾਲਾਂ ਵਿੱਚ ਸਿੱਖਾਂ ਨੂੰ ਆਪਣੀ ਹੋਣੀ ਘੜਨ ਲਈ ਵਿਆਪਕ ਨੌਜਵਾਨ ਆਧਾਰ ਦੀ ਲੋੜ ਸੀ, ਸੇਖੋਂ ਨੇ ਸਿੱਖ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਇਨਕਲਾਬ ਦੀ ਇੱਲਤ ਲਾ ਕੇ ਸਿੱਖੀ ਤੋਂ ਬੇਮੁੱਖ ਕਰਨ ਦਾ ਮੁਜਰਮਾਨਾ ਕਹਿਰ ਕਮਾਇਆ ਹੈ।

ਵੈਸੇ ਉਹ ਸੇਖੋਂ ਦੇ ਮਿਲਾਪੜੇ ਅਤੇ ਉਦਾਰ ਸੁਭਾਅ ਦੀ ਸਿਫ਼ਤ ਕਰਦੇ ਸਨ। ਸਿਰਦਾਰ ਸਾਹਿਬ ਦੀ ਵਿਦਵਤਾ ਦੀ ਝੇਪ ਸੇਖੋਂ ਖ਼ੂਬ ਮੰਨਦਾ ਸੀ। ਇਸ ਪ੍ਰਸੰਗ ਵਿੱਚ ਮੈਂ ਹਰਿੰਦਰ ਸਿੰਘ ਮਹਿਬੂਬ ਦਾ ਇੱਕ ਅਨੁਭਵ ਤੁਹਾਡੇ ਨਾਲ ਸਾਂਝਾ ਕਰਦਾ ਹਾਂ, ਜਿਸ ਦਾ ਜ਼ਿਕਰ ਉਨ੍ਹਾਂ ਨੇ ਮੇਰੇ ਮਿੱਤਰ ਕੋਲ ਕੀਤਾ ਸੀ। ਦੱਸਦੇ ਸਨ ਕਿ ਇੱਕ ਵਾਰੀ ਸਿਰਦਾਰ ਸਾਹਿਬ ਨੇ ਪਟਿਆਲਾ ਯੂਨੀਵਰਸਿਟੀ ਦੇ ਕਿਸੇ ਸਮਾਗਮ ਵਿੱਚ ਬੋਲਣਾ ਸੀ। ਉਨ੍ਹਾਂ ਦਿਨਾਂ ਵਿੱਚ ਸੇਖੋਂ ਦੀ ਬੜੀ ਚੜ੍ਹਤ ਸੀ ਅਤੇ ਉਨ੍ਹਾਂ ਦੇ ਚੇਲੇ ਚਾਟੜਿਆਂ ਦਾ ਖ਼ਿਆਲ ਸੀ ਕਿ ਸੇਖੋਂ ਤੋਂ ਵੱਡਾ ਘਾਗ ਵਿਦਵਾਨ ਪੰਜਾਬ ਵਿੱਚ ਹੋਰ ਕੋਈ ਹੈ ਨਹੀਂ। ਉਹ ਸੇਖੋਂ ਸਾਹਿਬ ਨੂੰ ਸਮਾਗਮ ਵਿੱਚ ਇਹ ਕਹਿ ਕੇ ਤਿਆਰ ਕਰਕੇ ਲੈ ਗਏ ਕਿ ਸ. ਕਪੂਰ ਸਿੰਘ ਨੂੰ ਸਵਾਲਾਂ ਵਿੱਚ ਉਲਝਾ ਕੇ ਉਸ ਦੀ ਹੇਠੀ ਕਰਨੀ ਹੈ। ਜਦੋਂ ਸਿਰਦਾਰ ਸਾਹਿਬ ਬੋਲ ਉਠੇ ਤਾਂ ਕਿਸੇ ਕੋਈ ਸਵਾਲ ਨਾ ਕੀਤਾ। ਸੇਖੋਂ ਸਾਹਿਬ ਦੇ ਮੁਰੀਦਾਂ ਨੇ ਉਨ੍ਹਾਂ ਨੂੰ ਬਥੇਰਾ ਉਕਸਾਇਆ ਪਰ ਉਹ ਚੁੱਪ ਕਰਕੇ ਉੱਥੋਂ ਤੁਰ ਆਏ। ਵਾਪਸੀ 'ਤੇ ਰਾਹ ਵਿੱਚ ਮੁੰਡਿਆਂ ਨੇ ਸੇਖੋਂ ਸਾਹਿਬ ਤੋਂ ਚੁੱਪ ਵੱਟੀ ਰੱਖਣ ਦਾ ਕਾਰਨ ਪੁੱਛਿਆ। ਸੇਖੋਂ ਨੇ, ਜਿਹੜਾ ਇਸ ਮਾਮਲੇ ਵਿੱਚ ਬੜਾ ਸਮਝਦਾਰ ਸੀ, ਉਨ੍ਹਾਂ ਨੂੰ ਸਾਫ਼ ਸਾਫ਼ ਕਹਿ ਦਿੱਤਾ, "ਬਈ, ਮੈਂ ਉਸ ਨਾਲ ਕੀ ਗੱਲ ਕਰਦਾ, ਜਦ ਕਿ ਉਹ ਆਪਣੇ ਵਿਸ਼ੇ ਵਿੱਚ ਮੇਰੇ ਨਾਲੋਂ ਵੱਧ ਸਿਆਣਾ ਹੈ।"

ਇਹ ਗੱਲ ਬਹੁਤਿਆਂ ਨੂੰ ਮਾਲੂਮ ਨਹੀਂ ਕਿ ਸਿਰਦਾਰ ਸਾਹਿਬ ਵਿੱਚ ਗ਼ਜ਼ਬ ਦੀ ਨਿਮਰਤਾ ਵੀ ਸੀ। ਉਨ੍ਹਾਂ ਦੇ ਭਰਾ ਸ. ਗੰਗਾ ਸਿੰਘ ਦੱਸਦੇ ਸਨ ਕਿ ਇੱਕ ਵਾਰੀ ਪਿੰਡ ਕੋਠੇ ਦੀ ਉਸਾਰੀ ਦਾ ਕੰਮ ਚੱਲ ਰਿਹਾ ਸੀ ਤਾਂ ਮਜ਼ਦੂਰ ਨੇ ਜਦੋਂ ਅਣਗਹਿਲੀ ਨਾਲ ਗਾਰੇ ਦਾ ਭਰਿਆ ਤਸਲਾ ਢੇਰੀ ਕੀਤਾ ਤਾਂ ਉਸ ਵੇਲੇ ਸਿਰਦਾਰ ਸਾਹਿਬ ਹੁਣੇ-ਹੁਣੇ ਤਿਆਰ ਹੋ ਕੇ ਪਾਸ ਹੀ ਖੜ੍ਹੇ ਸਨ। ਪਤਲੇ ਗਾਰੇ ਦੇ ਭਰਵੇਂ ਛਿੱਟੇ ਉਨ੍ਹਾਂ ਦੇ ਲਿਬਾਸ 'ਤੇ ਜਾ ਪਏ। ਮਜ਼ਦੂਰ ਤਾਂ ਡਰ ਨਾਲ ਠਠੰਬਰ ਗਿਆ ਅਤੇ ਗੰਗਾ ਸਿੰਘ ਨੇ ਉਸ ਨੂੰ ਲਾਪਰਵਾਹੀ ਲਈ ਝਾੜ ਪਾਈ। ਉਸ ਨੇ ਇੰਜ ਇਸ ਕਰਕੇ ਵੀ ਕੀਤਾ ਸੀ ਤਾਂ ਕਿ ਸਿਰਦਾਰ ਸਾਹਿਬ ਦੇ ਗ਼ੁੱਸੇ ਨੂੰ ਠੰਢਾ ਕੀਤਾ ਜਾ ਸਕੇ। ਸਾਰੇ ਇਹ ਸੁਣ ਕੇ ਹੈਰਾਨ ਸਨ ਕਿ ਉਨ੍ਹਾਂ ਨੇ ਉਲਟਾ ਆਪਣੇ ਭਰਾ ਗੰਗਾ ਸਿੰਘ ਨੂੰ ਹੀ ਟੋਕਿਆ ਅਤੇ ਕਿਹਾ ਕਿ ਮਜ਼ਦੂਰ ਤਾਂ ਵਿਚਾਰਾ ਕੰਮ ਕਰ ਰਿਹਾ ਸੀ। ਉਸ ਦਾ ਕੀ ਕਸੂਰ ਹੈ। ਇਹ ਕਹਿ ਕੇ ਉਹ ਕੱਪੜੇ ਬਦਲਣ ਲਈ ਚਲੇ ਗਏ।

ਸਿਰਦਾਰ ਸਾਹਿਬ ਕੋਲ ਬੈਠ ਕੇ ਉਨ੍ਹਾਂ ਨੂੰ ਸੁਣਨ ਲਈ ਇਤਮੀਨਾਨ ਦੇ ਨਾਲ ਨਾਲ ਇੱਕ ਸ਼ਖ਼ਸੀ, ਦਿਆਨਤਦਾਰੀ ਦੀ ਜ਼ਰੂਰਤ ਵੀ ਹੁੰਦੀ ਸੀ। "ਮਨਿ ਹੋਰੁ ਮੁਖਿ

ਹੋਰੁ" ਵਾਲੇ ਬੰਦੇ ਜ਼ਿਆਦਾ ਦੇਰ ਉਨ੍ਹਾਂ ਦੀ ਮਹਿਫ਼ਿਲ ਵਿੱਚ ਟਿਕ ਨਹੀਂ ਸਕਦੇ ਸਨ। ਉਹ ਹਰ ਸਿਹਤਮੰਦ ਸਵਾਲ ਦੀ ਕਦਰ ਕਰਦੇ ਸਨ ਅਤੇ ਉਸ ਦਾ ਜਵਾਬ ਦੇਣ ਲਈ ਦਿਮਾਗ਼ ਦੀਆਂ ਪਰਤਾਂ ਫੋਲ ਕੇ ਗਿਆਨ ਦੇ ਸੁੱਚੇ ਮੋਤੀਆਂ ਨੂੰ ਖ਼ੁਸ਼ੀ ਖ਼ੁਸ਼ੀ ਲੁਟਾਉਂਦੇ ਸਨ। ਪਰ ਬੇਲੋੜੀ ਨੋਕ ਝੋਕ ਅਤੇ ਚੁਸਤ ਫ਼ਿਕਰੇਬਾਜ਼ਾਂ ਤੋਂ ਉਨ੍ਹਾਂ ਨੂੰ ਸਖ਼ਤ ਚਿੜ੍ਹ ਸੀ। ਉਹ ਆਪਣੇ ਮਖ਼ਸੂਸ ਅੰਦਾਜ਼ ਵਿੱਚ ਲਾਜਵਾਬ ਵਿਅੰਗ ਅਤੇ ਕਟਾਖ਼ਸ਼ ਨਾਲ ਅਜਿਹੇ ਬੰਦਿਆਂ ਦਾ ਦਿਮਾਗ਼ ਪੱਧਰਾ ਕਰ ਦਿੰਦੇ ਸਨ। ਕੁਛ ਐਸੇ ਹੀ ਕਾਰਨ ਸਨ ਜਿਨ੍ਹਾਂ ਕਰਕੇ ਕਈ ਮੌਕਾਪ੍ਰਸਤ ਸਿਆਸਤਦਾਨਾਂ ਅਤੇ ਹੰਕਾਰ-ਆਸ਼ਰਿਤ ਬੁੱਧੀਜੀਵੀਆਂ ਨੇ ਕਪੂਰ ਸਿੰਘ ਦੇ ਖਰ੍ਹਵੇ ਸੁਭਾਅ ਦੀਆਂ ਬੇਬੁਨਿਆਦ ਗੱਲਾਂ ਉਡਾਈਆਂ ਹੋਈਆਂ ਸਨ।

ਮਜ਼੍ਹਬੀ ਕੱਟੜਤਾ ਅਤੇ ਤੁਅੱਸਬ ਕਦੇ ਭੋਰਾ ਵੀ ਮੈਨੂੰ ਉਨ੍ਹਾਂ ਵਿੱਚ ਨਜ਼ਰ ਨਹੀਂ ਆਇਆ। ਉਹ ਇਨਸਾਨੀ ਗੁਣਾਂ ਦੇ ਗਾਹਕ ਸਨ। ਕਈ ਕੱਟੜ ਆਰੀਆ ਸਮਾਜੀ, ਪੱਕੇ ਜਨਸੰਘੀ ਅਤੇ ਸਨਾਤਨੀ ਹਿੰਦੂ ਉਨ੍ਹਾਂ ਦੇ ਗੂੜ੍ਹੇ ਦੋਸਤ ਸਨ। ਬਾਈ ਸੈਕਟਰ ਦੇ ਬੂਥਾਂ ਵਿੱਚ 'ਪ੍ਰੇਮੀ ਸਟਾਲ' ਵਾਲੇ ਅਜਿਹੇ ਇੱਕ ਹਿੰਦੂ ਬਜ਼ੁਰਗ ਉਹਨਾਂ ਦੇ ਸਨੇਹੀਆਂ ਵਿੱਚੋਂ ਸਨ। 'ਸਾਚੀ ਸਾਖੀ' ਵਿੱਚ ਉਨ੍ਹਾਂ ਦੇ ਕਈ ਹਿੰਦੂ ਅਤੇ ਮੁਸਲਮਾਨ ਦੋਸਤਾਂ ਅਤੇ ਨਜ਼ਦੀਕੀਆਂ ਦਾ ਜ਼ਿਕਰ ਆਉਂਦਾ ਹੈ। ਆਰਟ ਕਾਲਜ, ਸ਼ਿਮਲਾ ਦੇ ਪ੍ਰਿੰਸੀਪਲ ਸਰਦਾਰੀ ਲਾਲ ਪ੍ਰਾਸ਼ਰ ਦੇ ਸਵਾਲਾਂ ਅਤੇ ਸ਼ੰਕਿਆਂ ਦੇ ਜਵਾਬ ਵਿੱਚੋਂ ਨਿਕਲੀ ਪੁਸਤਕ 'ਪ੍ਰਾਸ਼ਰ ਪ੍ਰਸ਼ਨ' ਸਿਰਦਾਰ ਸਾਹਿਬ ਦੀ ਸੋਚ ਦੀ ਅਨੋਖੀ ਮਿਸਾਲ ਹੈ। ਇੱਕ ਵਾਰੀ ਅਸੀਂ ਤਿੰਨ ਦੋਸਤ ਜਦੋਂ ਜਗਰਾਉਂ ਉਨ੍ਹਾਂ ਨੂੰ ਮਿਲਣ ਗਏ ਤਾਂ ਸ਼ਾਮ ਦੀ ਸੈਰ ਵੇਲੇ ਸਾਨੂੰ ਨਾਲ ਲੈ ਤੁਰੇ। ਕਹਿਣ ਲੱਗੇ, "ਆਓ ਤੁਹਾਨੂੰ ਸ਼ਮਸ਼ਾਨ ਘਾਟ ਦਾ ਚੱਕਰ ਲਵਾ ਲਿਆਵਾਂ।" ਉੱਥੇ ਹਿੰਦੂ ਮਿਥਿਹਾਸ ਨਾਲ ਸੰਬੰਧਤ ਕਈ ਕਥਾਵਾਂ ਨੂੰ ਬੁਤਸਾਜ਼ੀ ਰਾਹੀਂ ਸਾਕਾਰ ਕੀਤਾ ਗਿਆ ਸੀ। ਇੱਕ ਥਾਂ 'ਤੇ ਭਗਵਾਨ ਰਾਮ ਨੂੰ ਭੀਲਣੀ ਆਪਣੇ ਜੂਠੇ ਬੇਰ ਪੇਸ਼ ਕਰ ਰਹੀ ਸੀ। ਕੈਮਰਾ ਮੇਰੇ ਕੋਲ ਸੀ। ਜੀਅ ਕੀਤਾ ਇਸ ਯਾਦਗਾਰੀ ਦ੍ਰਿਸ਼ ਦੀ ਫ਼ੋਟੋ ਸਿਰਦਾਰ ਸਾਹਿਬ ਨੂੰ ਨਾਲ ਖੜਾ ਕਰ ਕੇ ਲਵਾਂ। ਡਰਦੇ ਡਰਦੇ, ਉਨ੍ਹਾਂ ਨੂੰ ਬੇਨਤੀ ਕੀਤੀ ਅਤੇ ਉਹ ਇੱਕ ਦਮ ਭੀਲਣੀ ਅਤੇ ਰਾਮ ਦੇ ਬੁੱਤ ਕੋਲ ਖੜ ਕੇ ਸਾਡੇ ਨਾਲ ਫੋਟੋ ਖਿਚਾਉਣ ਲਈ ਤਿਆਰ ਹੋ ਗਏ। ਕਿੰਨੇ ਕੁ ਸਿੱਖ ਅਤੇ ਹਿੰਦੂ ਇੰਨੀ ਫ਼ਰਾਖ਼ਦਿਲੀ ਰੱਖਦੇ ਹਨ?

ਅਧਰੰਗ ਦੇ ਹਮਲੇ ਤੋਂ ਬਾਅਦ ਸਿਰਦਾਰ ਸਾਹਿਬ ਪੰਜ ਛੇ ਸਾਲ ਤਕ ਜੀਉਂਦੇ ਰਹੇ। ਟੌਹੜਾ ਸਾਹਿਬ ਤੋਂ ਬਿਨਾਂ ਬਹੁਤ ਘੱਟ ਹੀ ਕੋਈ ਅਕਾਲੀ ਲੀਡਰ ਉਨ੍ਹਾਂ ਦੀ ਮਿਜ਼ਾਜਪੁਰਸੀ ਲਈ ਜਗਰਾਉਂ ਜਾਂਦਾ ਸੀ। ਬੀਮਾਰੀ ਦੀ ਹਾਲਤ ਵਿੱਚ ਉਨ੍ਹਾਂ ਨੂੰ ਸੰਤ ਜਰਨੈਲ ਸਿੰਘ ਜੀ ਨੇ ਉਚੇਚਾ ਮਿਲਣ ਲਈ ਇੱਛਾ ਜ਼ਾਹਿਰ ਕੀਤੀ ਸੀ। ਸਿਰਦਾਰ ਸਾਹਿਬ ਨੂੰ ਸੰਤ ਭਿੰਡਰਾਂਵਾਲਿਆਂ ਦੀ ਪੰਥ ਅਤੇ ਸਿੱਖ ਕਾੱਜ਼ ਲਈ ਸੁਹਿਰਦਤਾ 'ਤੇ ਰੰਚਕ ਮਾਤਰ ਵੀ ਸ਼ੱਕ ਨਹੀਂ ਸੀ। ਪਰ ਆਪਣੇ ਮਨ ਦਾ ਡਰ ਉਹ ਕਈ ਵਾਰ ਇਹ ਕਹਿ ਕੇ ਜ਼ਾਹਰ ਕਰਦੇ ਸਨ, "ਆਖ਼ਰ ਇਹ ਇੱਕੋ ਹੀ ਬੰਦਾ ਹੈ ਨਾ, ਇਸ ਨੂੰ ਵੀ ਉਹ ਮਰਵਾ ਦੇਣਗੇ।"

ਉਹ ਬਾਰ ਬਾਰ ਇਹ ਗੱਲ ਦੁਹਰਾਉਂਦੇ ਸਨ ਕਿ ਅਕਾਲੀ ਕਦੇ ਵੀ ਸੰਤ ਨੂੰ ਅੱਗੇ ਨਹੀਂ ਆਉਣ ਦੇਣਗੇ। ਉਹ ਕਹਿੰਦੇ ਸਨ ਕਿ ਅਜਿਹਾ ਵਰਤਾਰਾ ਉਹ ਚਾਲ੍ਹੀ ਸਾਲਾਂ ਤੋਂ ਮੁਤਵਾਤਰ ਦੇਖ ਰਹੇ ਹਨ।

ਰਵਾਇਤੀ ਅਕਾਲੀ ਦਲਾਂ ਅਤੇ ਅਕਾਲੀਆਂ ਬਾਰੇ ਉਨ੍ਹਾਂ ਦੇ ਖ਼ਿਆਲਾਂ ਅਤੇ ਰਵੱਈਏ ਸੰਬੰਧੀ ਬਹੁਤ ਕੁਝ ਲਿਖਿਆ-ਸੁਣਿਆ ਦੇਖਣ ਵਿੱਚ ਆਇਆ ਹੈ। ਅਕਾਲੀਆਂ ਬਾਰੇ ਉਨ੍ਹਾਂ ਦੀਆਂ ਕਈ ਗੱਲਾਂ ਗ਼ੈਰ ਸੰਜੀਦਾ ਲੋਕਾਂ ਲਈ ਲਤੀਫ਼ਿਆਂ ਦਾ ਰੂਪ ਧਾਰਨ ਕਰ ਗਈਆਂ ਹਨ। ਸਿੱਖ ਨੌਜਵਾਨਾਂ ਨੇ ਉਨ੍ਹਾਂ ਨੂੰ ਅਕਸਰ ਇਹ ਪੁੱਛਣਾ, "ਸਿਰਦਾਰ ਸਾਹਿਬ, ਦੱਸੋ ਅਸੀਂ ਕੀ ਕਰੀਏ।" "ਤਿੰਨ ਬੱਬਿਆਂ ਅਤੇ ਤਿੰਨ ਟੈਂਕਿਆਂ ਤੋਂ ਪੰਥ ਦਾ ਖਹਿੜਾ ਛੁਡਵਾ ਦਿਓ, ਬੱਸ ਤੁਹਾਡੇ ਜ਼ਿੰਮੇ ਇਹੀ ਕੰਮ ਹੈ", ਸਿਰਦਾਰ ਸਾਹਿਬ ਅਨੇਕ ਮੌਕਿਆਂ 'ਤੇ ਕਹੀ ਇਸ ਗੱਲ ਨੂੰ ਦੁਹਰਾ ਦਿੰਦੇ। ਸਿਰਦਾਰ ਸਾਹਿਬ ਦੇ ਅਕਾਲ ਚਲਾਣੇ ਤੋਂ ਕੁੱਝ ਮਹੀਨੇ ਬਾਅਦ ਚੰਡੀਗੜ੍ਹ ਦੇ ਟੈਗੋਰ ਥੀਏਟਰ ਵਿੱਚ ਅਕਾਲੀ ਲੀਡਰ ਸੁਖਜਿੰਦਰ ਸਿੰਘ ਨੇ ਹੱਸਦਿਆਂ ਹੱਸਦਿਆਂ ਸਿਰਦਾਰ ਸਾਹਿਬ ਦੀ ਇਹੀ ਗੱਲ ਆਪੂੰ ਸਟੇਜ 'ਤੇ ਵੀ ਕਹਿ ਦਿੱਤੀ ਸੀ। ਉੱਥੇ ਹੀ ਸਵਰਗਵਾਸੀ ਦਰਵੇਸ਼ ਸਿੱਖ, ਗਿਆਨੀ ਹਰਭਗਤ ਸਿੰਘ ਨਾਰੰਗਵਾਲ ਨੇ ਮੰਚ 'ਤੇ ਬਿਰਾਜਮਾਨ ਅਕਾਲੀ ਲੀਡਰਾਂ ਨੂੰ ਖਰੀਆਂ ਖਰੀਆਂ ਗੱਲਾਂ ਸੁਣਾ ਕੇ ਯਾਦ ਕਰਾਇਆ ਸੀ ਕਿ ਅਕਾਲੀਆਂ ਨੇ ਸਿਰਦਾਰ ਸਾਹਿਬ ਦੇ ਜੀਉਂਦੇ ਜੀਅ ਕਦੇ ਹਿੱਕ ਦੇ ਧੱਕੇ ਅਤੇ ਕਦੇ ਕੋਝੀਆਂ ਚਾਲਾਂ ਨਾਲ, ਕਿਵੇਂ ਉਨ੍ਹਾਂ ਨੂੰ ਕੇਂਦਰੀ ਸਿੱਖ ਸਿਆਸਤ ਤੋਂ ਹਮੇਸ਼ਾ ਲਾਂਭੇ ਰੱਖਣ ਦੀਆਂ ਕੋਸ਼ਿਸ਼ਾਂ ਵਿੱਚ ਕੋਈ ਕਸਰ ਨਹੀਂ ਛੱਡੀ। ਉਸ ਵੇਲੇ ਸਟੇਜ 'ਤੇ ਬੈਠੇ ਟੌਹੜਾ ਸਾਹਿਬ ਅਤੇ ਪ੍ਰਕਾਸ਼ ਸਿੰਘ ਬਾਦਲ ਸਮੇਤ ਚੋਟੀ ਦੇ ਅਕਾਲੀ ਲੀਡਰਾਂ ਨੂੰ ਇੱਕ ਵਾਰੀ ਤਾਂ ਤ੍ਰੇਲੀਆਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਸਿਰਫ਼ ਟੌਹੜਾ ਸਾਹਿਬ ਨੇ ਖਿਸਿਆਨੀ ਜਿਹੀ ਹਾਸੀ ਹੱਸ ਕੇ ਨਾਰੰਗਵਾਲ ਸਾਹਿਬ ਦੀਆਂ ਗੱਲਾਂ ਦੀ ਗੰਭੀਰਤਾ ਨੂੰ ਟਾਲਣ ਦੀ ਕੋਸ਼ਿਸ਼ ਕੀਤੀ ਸੀ। ਇਹ ਸਮਾਗਮ ਚੰਡੀਗੜ੍ਹ-ਮੁਹਾਲੀ ਵੱਸਦੇ ਉਨ੍ਹਾਂ ਸਿੱਖ ਬੁੱਧੀਜੀਵੀਆਂ ਵੱਲੋਂ ਕੀਤਾ ਗਿਆ ਸੀ ਜਿਹੜੇ ਕਿਸੇ ਸਮੇਂ ਫ਼ੈਡਰੇਸ਼ਨ ਦੇ ਸਰਗਰਮ ਕਾਰਕੁੰਨ ਰਹਿ ਚੁੱਕੇ ਸਨ। ਉਨ੍ਹਾਂ ਨੂੰ ਸਿਰਦਾਰ ਕਪੂਰ ਸਿੰਘ ਦੇ ਖ਼ਿਆਲਾਤ ਦਾ ਘੱਟ ਅਤੇ ਉਨ੍ਹਾਂ ਦੀਆਂ ਗੱਲਾਂ ਮਟਕਾ ਕੇ ਆਪਣੀ ਭੱਲ ਬਣਾਉਣ ਦਾ ਫ਼ਿਕਰ ਵਧੇਰੇ ਸੀ।

ਰਵਾਇਤੀ ਅਕਾਲੀ ਲੀਡਰਸ਼ਿਪ ਨੂੰ ਉਨ੍ਹਾਂ ਨੇ ਨੇੜੇ ਰਹਿ ਕੇ, ਅੰਦਰੋਂ ਦੇਖ ਲਿਆ ਸੀ। ਅਕਾਲੀਆਂ 'ਤੇ ਉਨ੍ਹਾਂ ਦਾ ਵੱਡਾ ਦੋਸ਼ ਇਹੀ ਸੀ ਕਿ ਅਕਾਲੀ ਲੀਡਰ ਕੌਮ ਲਈ ਕਦੇ ਵੀ ਸਪੱਸ਼ਟ ਨਿਸ਼ਾਨਾ ਨਹੀਂ ਮਿਥਦੇ, ਜਿਸ ਦੇ ਨਤੀਜੇ ਵਜੋਂ ਅਥਾਹ ਕੁਰਬਾਨੀਆਂ ਕਰਕੇ ਸਿੱਖਾਂ ਦੇ ਹੱਥ ਖੱਜਲ ਖ਼ੁਆਰੀ ਤੋਂ ਇਲਾਵਾ ਕਦੇ ਕੱਖ ਪੱਲੇ ਨਹੀਂ ਪਿਆ। ਸਿੱਖਾਂ ਨੂੰ ਫੋਕੇ ਨਾਅਰਿਆਂ ਵਿੱਚ ਉਲਝਾ ਕੇ ਅਤੇ ਲੱਖਾਂ ਦੀ ਤਾਦਾਦ ਵਿੱਚ ਮੁੜ ਮੁੜ ਕੈਦ ਕਰਵਾਈ ਅਤੇ ਮਰਵਾਈ ਜਾਣ ਨੂੰ ਸਿਰਦਾਰ ਸਾਹਿਬ ਅਕਲਮੰਦ ਸਿਆਸਤ ਨਹੀਂ ਮੰਨਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਸਪੱਸ਼ਟ ਮਨੋਰਥਾਂ ਨੂੰ ਸਾਹਮਣੇ ਰੱਖ ਕੇ ਹੀ ਕੋਈ ਲੜਾਈ ਲੜੀ ਜਾਣ ਯੋਗ ਹੁੰਦੀ ਹੈ। ਉਹ ਵਿਅੰਗ ਨਾਲ

ਕਹਿ ਛੱਡਦੇ ਹੁੰਦੇ ਸਨ ਕਿ "ਬੱਕਰੇ ਬਥੇਰੀਆਂ ਕੁਰਬਾਨੀਆਂ ਦਿੰਦੇ ਹਨ, ਕਦੇ 'ਬਕਰਿਸਤਾਨ' ਵੀ ਬਣਿਆ ਸੁਣਿਆ ਹੈ ?"

ਸਿੱਖ ਕੌਮ ਦੀ ਬਹਾਦਰੀ ਦੇ ਉਨ੍ਹਾਂ ਕਾਰਨਾਮਿਆਂ ਦਾ ਜ਼ਿਕਰ ਉਹ ਬੜੇ ਫ਼ਖ਼ਰ ਨਾਲ ਕਰਦੇ ਸਨ ਜਿਹੜੇ ਸਿੱਖ ਰਾਜ ਦੀ ਸਥਾਪਤੀ ਲਈ ਕੌਮ ਨੇ ਕੀਤੇ। ਉਹ ਕਹਿੰਦੇ ਹੁੰਦੇ ਸਨ ਕਿ ਗੁਰੂ ਨੇ ਪੰਥ ਨੂੰ ਇਤਿਹਾਸ ਦਾ ਮੁੱਖ ਮੋੜ ਦੇ ਸਕਣ ਦੀ ਕਰਾਮਾਤੀ ਤਾਕਤ ਬਖ਼ਸ਼ੀ ਹੈ। ਸਿੱਖਾਂ ਵੱਲੋਂ ਤਿੰਨ ਪਾਤਸ਼ਾਹੀਆਂ (ਮੁਗ਼ਲ, ਪਠਾਨ ਅਤੇ ਅੰਗਰੇਜ਼) ਵਿਰੁੱਧ ਟੱਕਰ ਲੈਣ ਦੀ ਗੱਲ ਕਰਦੇ ਹੋਏ ਉਹ ਇਸ ਗੱਲ 'ਤੇ ਜ਼ੋਰ ਦਿੰਦੇ ਸਨ ਕਿ ਖ਼ਾਲਸਈ ਮਨੋਰਥਾਂ ਲਈ ਲੜੀਆਂ ਜੰਗਾਂ ਤੋਂ ਇਲਾਵਾ ਸਿੱਖਾਂ ਦੀ ਹੋਰ ਬਹਾਦਰੀ ਸ਼ਖ਼ਸੀ ਮਾਅਰਕੇਬਾਜ਼ੀ ਤੋਂ ਵੱਧ ਕੁੱਝ ਨਹੀਂ। ਇਸੇ ਖ਼ਿਆਲ ਦੀ ਰੌਸ਼ਨੀ ਵਿੱਚ ਉਹ ਪਹਿਲਾਂ ਅੰਗਰੇਜ਼ਾਂ ਅਤੇ ਫਿਰ ਆਜ਼ਾਦ ਭਾਰਤ ਦੀ ਸਰਕਾਰ ਅਧੀਨ ਰਹਿ ਕੇ ਸਿੱਖਾਂ ਵੱਲੋਂ ਲੜੀਆਂ ਵੱਡੀਆਂ ਵੱਡੀਆਂ ਜੰਗਾਂ ਦਾ ਹਵਾਲੇ ਦੇ ਕੇ ਸਵਾਲ ਕਰਦੇ ਹੁੰਦੇ ਸਨ ਕਿ ਇਨ੍ਹਾਂ ਜੰਗਾਂ ਵਿੱਚ ਦਿਖਾਈ ਸਿੱਖਾਂ ਦੀ ਲਾਸਾਨੀ ਬਹਾਦਰੀ ਨੇ ਕਿਹੜੇ ਗੁਰੂ ਉਦੇਸ਼ਾਂ ਦੀ ਪ੍ਰਾਪਤੀ ਕੀਤੀ ਹੈ ਤੇ ਸਿੱਖਾਂ ਦਾ ਕੀ ਸਵਾਰਿਆ ਹੈ ? ਉਨ੍ਹਾਂ ਦਾ ਅਕੱਟ ਖ਼ਿਆਲ ਸੀ ਕਿ ਜਿਸ ਝੰਡੇ ਹੇਠ ਅਤੇ ਜਿਨ੍ਹਾਂ ਮਨੋਰਥਾਂ ਲਈ ਕੋਈ ਜੰਗ ਲੜੀ ਜਾਂਦੀ ਹੈ, ਜਿੱਤ ਜਾਂ ਹਾਰ ਉਨ੍ਹਾਂ ਮਨੋਰਥਾਂ ਦੀ ਹੀ ਹੁੰਦੀ ਹੈ।

1962 ਤੋਂ 1967 ਤਕ ਸਿਰਦਾਰ ਸਾਹਿਬ ਅਕਾਲੀ ਦਲ ਦੇ ਨੁਮਾਇੰਦੇ ਵੱਜੋਂ ਭਾਰਤ ਦੀ ਲੋਕ ਸਭਾ ਦੇ ਮੈਂਬਰ ਰਹੇ। ਇਸ ਅਰਸੇ ਦੌਰਾਨ ਚੀਨ ਅਤੇ ਪਾਕਿਸਤਾਨ ਨਾਲ ਭਾਰਤ ਦੀਆਂ ਜੰਗਾਂ ਹੋਈਆਂ ਅਤੇ ਇਸ ਸੰਬੰਧ ਵਿੱਚ ਕਈ ਅਹਿਮ ਮੁੱਦੇ ਸਾਹਮਣੇ ਆਏ, ਜਿਨ੍ਹਾਂ ਬਾਰੇ ਪਾਰਲੀਮੈਂਟ ਵਿੱਚ ਦਿੱਤੇ ਆਪ ਦੇ ਭਾਸ਼ਣ ਇਤਿਹਾਸਕ ਦਸਤਾਵੇਜ਼ ਦੀ ਹੈਸੀਅਤ ਰੱਖਦੇ ਹਨ। ਚੀਨ ਦੀ ਜੰਗ ਸੰਬੰਧੀ ਦਿੱਤੀ ਸਪੀਚ ਵਿੱਚ ਉਨ੍ਹਾਂ ਪੰਡਿਤ ਨਹਿਰੂ ਦੇ ਪਾਰਲੀਮੈਂਟ ਵਿੱਚ ਦਿੱਤੇ ਉਸ ਬਿਆਨ ਨੂੰ ਚੁਣੌਤੀ ਦਿੱਤੀ, ਜਿਸ ਵਿੱਚ ਨਹਿਰੂ ਨੇ ਦਾਅਵਾ ਕੀਤਾ ਸੀ ਕਿ ਲੱਦਾਖ਼ ਨੂੰ ਜਿੱਤ ਕੇ ਭਾਰਤ ਵਿੱਚ ਮਿਲਾਉਣ ਵਾਲੇ ਜੰਮੂ ਦੇ ਡੋਗਰੇ ਸਨ। ਸਿਰਦਾਰ ਸਾਹਿਬ ਨੇ ਅਕੱਟ ਦਲੀਲਾਂ ਦੇ ਕੇ ਸਿੱਧ ਕੀਤਾ ਕਿ ਸਿੱਖ ਰਾਜ ਵੇਲੇ ਲੱਦਾਖ਼ ਭਾਰਤ ਦਾ ਹਿੱਸਾ ਬਣਿਆ। ਸੰਨ 1965 ਦੀ ਜੰਗ ਵੇਲੇ ਪਾਕਿਸਤਾਨੀ ਫ਼ੌਜ ਪੰਜਾਬ ਦੇ ਸਰਹੱਦੀ ਪਿੰਡਾਂ ਵਿੱਚੋਂ ਕਈ ਜਵਾਨ ਔਰਤਾਂ ਨੂੰ ਚੁੱਕ ਕੇ ਲੈ ਗਈ ਸੀ। ਭਾਰਤ ਸਰਕਾਰ ਨੇ ਇਸ ਗੰਭੀਰ ਮਸਲੇ ਨੂੰ ਬਿਲਕੁਲ ਅਣਗੌਲਿਆ ਕਰ ਦਿੱਤਾ ਸੀ। ਸਿਰਦਾਰ ਸਾਹਿਬ ਨੇ ਪਾਰਲੀਮੈਂਟ ਵਿੱਚ ਦਿੱਤੇ ਭਾਸ਼ਨ ਵਿੱਚ ਸਰਕਾਰੀ ਪੱਧਰ 'ਤੇ ਇਹ ਮਾਮਲਾ ਪਾਕਿਸਤਾਨ ਸਰਕਾਰ ਤਕ ਲਿਜਾਏ ਜਾਣ ਦੀ ਜ਼ਰੂਰਤ 'ਤੇ ਜ਼ੋਰ ਦਿੱਤਾ ਅਤੇ ਇਖ਼ਲਾਕੋਂ ਡਿੱਗੀ ਇਸ ਕਾਰਵਾਈ ਲਈ ਉਨ੍ਹਾਂ ਪਾਕਿਸਤਾਨ ਦੇ ਉਸ ਵੇਲੇ ਦੇ ਸਦਰ ਅਯੂਬ ਖ਼ਾਂ ਅਤੇ ਫ਼ੌਜ ਦੇ ਮੁਖੀ ਦੀ ਜ਼ਮੀਰ ਨੂੰ ਵੀ ਵੰਗਾਰਿਆ।

ਜਿਸ ਸ਼ਕਲ ਵਿੱਚ ਕੇਂਦਰ ਸਰਕਾਰ ਵੱਲੋਂ ਪੰਜਾਬੀ ਸੂਬੇ ਦਾ ਐਲਾਨ ਕੀਤਾ ਗਿਆ ਸੀ, ਉਸ 'ਤੇ ਪ੍ਰਤਿਕਰਮ ਜ਼ਾਹਿਰ ਕਰਦਿਆਂ ਜੋ ਭਾਸ਼ਨ ਸਿਰਦਾਰ ਸਾਹਿਬ ਨੇ ਪਾਰਲੀਮੈਂਟ ਵਿੱਚ ਦਿੱਤਾ, ਉਹ ਪੰਜਾਬੀ ਵਿੱਚ ਅਨੁਵਾਦ ਹੋ ਕੇ 'ਸਿੱਖਾਂ ਨਾਲ

ਵਿਸਾਹਘਾਤ' ਟਾਈਟਲ ਹੇਠ ਬੜੀ ਗਿਣਤੀ ਵਿੱਚ ਛਾਪਿਆ ਅਤੇ ਵੰਡਿਆ ਜਾ ਚੁੱਕਾ ਹੈ। ਅੱਜ ਵੀ ਜਦੋਂ ਕੋਈ ਲੇਖਕ ਜਾਂ ਬੁਲਾਰਾ ਸਿੱਖਾਂ ਨਾਲ ਹੋਏ ਵਿਤਕਰਿਆਂ ਦੀ ਗੱਲ ਕਰਦਾ ਹੈ ਤਾਂ ਇਸ ਭਾਸ਼ਨ ਦੇ ਹਵਾਲੇ ਬਿਨਾਂ ਗੱਲ ਮੁਕੰਮਲ ਹੀ ਨਹੀਂ ਹੁੰਦੀ। ਮੇਰੇ ਅਤੇ ਮੇਰੇ ਦੋਸਤਾਂ ਵਿੱਚ ਇਹ ਗੱਲ ਜਾਨਣ ਦੀ ਉਤਸੁਕਤਾ ਬੜੇ ਚਿਰ ਤੋਂ ਸੀ ਕਿ ਜਦੋਂ ਸਿਰਦਾਰ ਸਾਹਿਬ ਨੇ ਇਹ ਸਪੀਚ ਦਿੱਤੀ ਤਾਂ ਬਹੁਗਿਣਤੀ ਪਾਰਲੀਮੈਂਟ ਕਿਵੇਂ ਮਹਿਸੂਸ ਕਰ ਰਹੀ ਸੀ। ਆਖ਼ਰ ਇੱਕ ਦਿਨ ਉਨ੍ਹਾਂ ਦੇ ਨਾਲ ਨਾਲ ਤੁਰਦਿਆਂ ਹੌਸਲਾ ਕਰਕੇ ਅਸਾਂ ਇਹ ਸਵਾਲ ਪੁੱਛ ਹੀ ਲਿਆ। ਦਰਅਸਲ ਅਸੀਂ ਇਹ ਜਾਨਣਾ ਚਾਹੁੰਦੇ ਸਾਂ ਕਿ ਪਾਰਲੀਮੈਂਟ ਦੇ ਮੈਂਬਰ ਭਾਸ਼ਨ ਦੌਰਾਨ ਕਿਵੇਂ ਤਿਲਮਿਲਾਏ ਹੋਣਗੇ। ਸਿਰਦਾਰ ਸਾਹਿਬ ਨੇ ਦੱਸਿਆ ਕਿ ਅਰੰਭ ਵਿੱਚ ਇੱਕ ਅੱਧ ਸੰਖੇਪ ਦਖ਼ਲ-ਅੰਦਾਜ਼ੀ ਨੂੰ ਛੱਡ ਕੇ ਪਾਰਲੀਮੈਂਟ ਦੇ ਮੈਂਬਰਾਂ ਨੇ ਵਿਸ਼ਵਾਸ ਨਾ ਕਰਨ ਯੋਗ ਅਚੰਭੇ ਅਤੇ ਹੈਰਾਨੀ ਨਾਲ ਚੁੱਪ ਹੋ ਕੇ ਸਾਰਾ ਲੈਕਚਰ ਸੁਣਿਆ। ਜਿਨ੍ਹਾਂ ਨੇ ਇਹ ਭਾਸ਼ਣ ਪੜ੍ਹਿਆ ਹੈ, ਉਹ ਜਾਣਦੇ ਹਨ ਕਿ ਕੌਮੀ ਹਿੰਦੂ ਲੀਡਰਾਂ ਵੱਲੋਂ ਸਿੱਖਾਂ ਨਾਲ ਕੀਤੇ ਵਿਸਾਹਘਾਹ ਨੂੰ ਦਲੀਲਾਂ ਦੀ ਤੂਫ਼ਾਨੀ ਹਨੇਰੀ ਦੇ ਕੈਸੇ ਪੁਰਅਸਰ ਅੰਦਾਜ਼ ਵਿੱਚ ਬਿਆਨ ਕੀਤਾ ਗਿਆ ਹੈ। ਸੁਣਨ ਵਾਲਿਆਂ 'ਤੇ ਇਸ ਦੇ ਅਸਰ ਦਾ ਸਿਰਫ਼ ਅੰਦਾਜ਼ਾ ਹੀ ਲਾਇਆ ਜਾ ਸਕਦਾ ਹੈ।

ਉਨ੍ਹਾਂ ਦੀ ਇਸ ਗੱਲ 'ਤੇ ਮੈਂ ਹਮੇਸ਼ਾ ਹੈਰਾਨ ਹੁੰਦਾ ਸਾਂ ਕਿ ਗੱਲਬਾਤ ਦੌਰਾਨ ਉਹ ਆਪਣੇ ਸਰੀਰਕ ਦੁੱਖ ਜਾਂ ਘਰੇਲੂ ਸਮੱਸਿਆਵਾਂ ਦਾ ਕਦੇ ਜ਼ਿਕਰ ਤਕ ਵੀ ਨਹੀਂ ਸਨ ਕਰਦੇ। ਬੀਮਾਰੀ ਦਾ ਹਾਲ-ਚਾਲ ਪੁੱਛਣ 'ਤੇ ਹੂੰ ਹਾਂ ਕਰ ਕੇ ਗੱਲ ਟਾਲ ਜਾਂਦੇ ਸਨ। ਇਸ ਗੱਲ ਦਾ ਦੁੱਖ ਉਨ੍ਹਾਂ ਨੂੰ ਜ਼ਰੂਰ ਸੀ ਕਿ ਅਧਰੰਗ ਨਾਲ ਸਰੀਰ ਦਾ ਸੱਜਾ ਹਿੱਸਾ ਪ੍ਰਭਾਵਿਤ ਹੋਣ ਕਰਕੇ ਉਨ੍ਹਾਂ ਦਾ ਹੱਥ ਲਿਖਣ ਤੋਂ ਰਹਿ ਗਿਆ ਸੀ। ਇਸ ਪ੍ਰੇਸ਼ਾਨੀ ਨੂੰ ਵੀ ਉਨ੍ਹਾਂ ਕਦੇ ਬੋਲ ਕੇ ਜ਼ਾਹਿਰ ਨਹੀਂ ਕੀਤਾ ਸੀ। ਡਾਕਟਰਾਂ ਨੇ ਉਨ੍ਹਾਂ ਦੀ ਮਰਜ਼ ਨੂੰ ਪਛਾਣ ਕੇ ਉਨ੍ਹਾਂ ਨੂੰ ਕੁੱਝ ਨਾ ਕੁੱਝ ਲਿਖਦੇ ਰਹਿਣ ਦੀ ਕੋਸ਼ਿਸ਼ ਕਰਨ ਲਈ ਕਹਿ ਰੱਖਿਆ ਸੀ ਤਾਂ ਕਿ ਹੱਥ ਦੀ ਵਰਜ਼ਿਸ਼ ਦੇ ਨਾਲ ਨਾਲ ਉਨ੍ਹਾਂ ਦੇ ਮਨ ਦਾ ਬੋਝ ਵੀ ਕੁੱਝ ਹਲਕਾ ਹੋ ਸਕੇ। ਉਸ ਹਾਲਤ ਵਿੱਚ ਉਨ੍ਹਾਂ ਨੇ ਮੌਲਿਕ ਤਾਂ ਕੁਝ ਨਹੀਂ ਲਿਖਿਆ ਪਰ ਇੱਕ ਸਕੂਲੀ ਕਾਪੀ ਵਿੱਚ, ਜੋ ਉਨ੍ਹਾਂ ਦੇ ਲਾਗੇ ਸਟੂਲ 'ਤੇ ਪਈ ਰਹਿੰਦੀ ਸੀ, ਉਨ੍ਹਾਂ ਆਪਣੇ ਕੁਝ ਪੁਰਾਣੇ ਆਰਟੀਕਲ ਨਕਲ ਕਰ ਛੱਡੇ ਸਨ।

ਉਨ੍ਹਾਂ ਦੇ ਮਨ ਦੀ ਪੀੜ ਉਦੋਂ ਚਿਹਰੇ 'ਤੇ ਆ ਪ੍ਰਗਟ ਹੁੰਦੀ ਸੀ ਜਦੋਂ ਉਹ ਇਸ ਗੱਲ ਦਾ ਜ਼ਿਕਰ ਕਰਦੇ ਕਿ ਕਿਵੇਂ ਕਈ ਸਿੱਖ ਉਨ੍ਹਾਂ ਨੂੰ ਸਿਆਸਤ ਤੋਂ ਅਣਜਾਣ ਕਰਾਰ ਦਿੰਦੇ ਸਨ ਅਤੇ ਕਈ ਮੂੜ੍ਹ ਮੱਤ ਉਨ੍ਹਾਂ ਨੂੰ ਪਾਗਲ ਤਕ ਕਹਿ ਦਿੰਦੇ ਸਨ। ਇਹੋ ਜਿਹੀਆਂ, ਅਕਹਿ ਕਸ਼ਟ ਦੇਣ ਵਾਲੀਆਂ ਗੱਲਾਂ ਉਹ ਇਹ ਕਹਿ ਕੇ ਜਰ ਜਾਂਦੇ ਸਨ ਕਿ ਉਨ੍ਹਾਂ ਨੇ ਸਿੱਖਾਂ ਦੀ ਹੋਣੀ ਅਤੇ ਤਕਦੀਰ ਬਾਰੇ ਆਪਣੇ ਕੋਲੋਂ ਕਦੇ ਕੁੱਝ ਨਹੀਂ ਕਿਹਾ। ਅਕਸਰ ਕਹਿ ਛੱਡਦੇ ਸਨ : "ਮੈਂ ਤਾਂ ਉਹੀ ਕਹਿੰਦਾ ਹਾਂ ਜੋ ਗੁਰੂ ਸਾਹਿਬ ਕਹਿ ਗਏ ਹਨ। ਮੇਰੀ ਆਪਣੀ ਕੋਈ ਗੱਲ ਨਹੀਂ। ਕਹਿਣ ਵਾਲੇ ਜੋ ਮਰਜ਼ੀ ਕਹੀ ਜਾਣ।"

ਜਾਪਦਾ ਹੈ ਕਿ ਕੌਮ ਦੇ ਭਵਿੱਖ ਬਾਰੇ ਲਗਾਤਾਰ ਸੋਚੀ ਜਾਣ ਅਤੇ ਕੌਮ ਦੇ ਸਰਕਰਦਾ ਲੀਡਰਾਂ ਵੱਲੋਂ ਉਨ੍ਹਾਂ ਨੂੰ ਪ੍ਰਭਾਵੀ ਸਿਆਸਤ ਤੋਂ ਦੂਰ ਰੱਖਣ ਦੇ ਜਤਨਾਂ ਕਰਕੇ ਹੀ ਉਨ੍ਹਾਂ 'ਤੇ ਅਧਰੰਗ ਦਾ ਮਾਰੂ ਹਮਲਾ ਹੋਇਆ। ਇਹ ਗੱਲ 11-12 ਮਾਰਚ, ਸੰਨ 1981 ਦੀ ਵਿਚਕਾਰਲੀ ਰਾਤ ਦੀ ਹੈ ਜਦੋਂ ਚੀਫ਼ ਖ਼ਾਲਸਾ ਦੀਵਾਨ ਵੱਲੋਂ 'ਵਿਸ਼ਵ ਸਿੱਖ ਕਾਨਫ਼ਰੰਸ' ਚੰਡੀਗੜ੍ਹ ਵਿੱਚ ਆਯੋਜਿਤ ਕੀਤੀ ਜਾ ਰਹੀ ਸੀ ਅਤੇ ਅਗਲੇ ਦਿਨ ਸਿਰਦਾਰ ਸਾਹਿਬ ਨੂੰ ਪੰਥਕ ਸੇਵਾਵਾਂ ਬਦਲੇ ਸਨਮਾਨਿਤ ਵੀ ਕੀਤਾ ਜਾਣਾ ਸੀ। ਜੇ ਅਕਾਲੀ ਲੀਡਰ 1967 ਤੋਂ ਬਾਅਦ ਵੀ ਉਨ੍ਹਾਂ ਨੂੰ ਪਾਰਲੀਮੈਂਟ ਵਿੱਚ ਮੁੜ ਮੁੜ ਭੇਜਦੇ ਰਹਿੰਦੇ ਤਾਂ ਉਨ੍ਹਾਂ ਦਾ ਇਲਾਜ ਵੀ ਬਿਹਤਰ ਹੋ ਸਕਦਾ ਸੀ ਅਤੇ ਕੌਮ ਵੱਲੋਂ ਦਿਖਾਈ ਬੇਰੁਖ਼ੀ ਦੀ ਸ਼ਿਕਾਇਤ ਦਾ ਬੋਝ ਵੀ ਉਨ੍ਹਾਂ ਦੇ ਮਨ 'ਤੇ ਨਹੀਂ ਸੀ ਪੈਣਾ। ਅਫ਼ਸੋਸ ਕਿ ਕੌਮ ਦੇ ਸੁਕਰਾਤ ਨੂੰ ਇਹ ਦਿਨ ਵੀ ਦੇਖਣੇ ਪਏ। ਇੱਥੋਂ ਤਕ ਕਿ ਅਨੇਕਾਂ ਮੌਕਿਆਂ 'ਤੇ ਉਨ੍ਹਾਂ ਵੱਲੋਂ ਦਿੱਤੇ ਭਾਸ਼ਨਾਂ ਨੂੰ ਵੀ ਨਹੀਂ ਸਾਂਭਿਆ ਗਿਆ। ਇਸ ਲਈ ਤਾਂ ਇੱਕ ਅਜਾਇਬ ਘਰ ਬਣਾਇਆ ਜਾਣਾ ਚਾਹੀਦਾ ਸੀ। ਸੁਣਨ ਵਿੱਚ ਆਇਆ ਹੈ ਕਿ ਸਿਰਦਾਰ ਸਾਹਿਬ ਦੇ ਬਦੇਸ਼ ਦੌਰਿਆਂ ਸਮੇਂ ਕੁੱਝ ਕਦਰਦਾਨ ਸਿੱਖਾਂ ਨੇ ਉਨ੍ਹਾਂ ਦੇ ਭਾਸ਼ਨਾਂ ਦੀਆਂ ਕਈ ਆਡੀਓ-ਵੀਡੀਓ ਕੈਸਟਾਂ ਤਿਆਰ ਕੀਤੀਆਂ ਸਨ। ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਇਨ੍ਹਾਂ ਨੂੰ ਹਾਸਿਲ ਕਰਕੇ ਵੱਧ ਤੋਂ ਵੱਧ ਲੋਕਾਂ ਤਕ ਪੁਚਾਵੇ।

ਸਿਰਦਾਰ ਸਾਹਿਬ ਦੀ ਸ਼ਖ਼ਸੀਅਤ ਦੇ ਕੁਝ ਖ਼ਾਸੇ ਕਾਇਦੇ-ਆਜ਼ਮ ਮੁਹੰਮਦ ਅਲੀ ਜਿਨਾਹ ਨਾਲ ਸਾਂਝੇ ਸਨ। ਆਪਣੀ ਕੌਮ ਦੇ ਨੌਜਵਾਨਾਂ ਲਈ ਦੋਹਾਂ ਦਾ ਪਿਆਰ ਬੇਮਿਸਾਲ ਸੀ, ਕਿਉਂਕਿ ਉਨ੍ਹਾਂ ਦਾ ਖ਼ਿਆਲ ਸੀ ਕਿ ਇਹੋ ਪੀੜ੍ਹੀ ਜਾਨ ਵਾਰੂ ਹਿੰਮਤ ਨਾਲ ਮਿੱਥੇ ਨਿਸ਼ਾਨਿਆਂ ਦੀ ਪ੍ਰਾਪਤੀ ਕਰ ਸਕਦੀ ਹੈ। ਦੂਜੀ ਗੱਲ ਜਿਹੜੀ ਦੋਹਾਂ ਵਿੱਚ ਸਾਂਝੀ ਸੀ, ਉਹ ਸੀ ਆਪਣੇ ਸਿਧਾਂਤਕ ਅਕੀਦਿਆਂ ਦੀ ਪ੍ਰਮਾਣਿਕਤਾ ਬਾਰੇ ਇਹ ਵਿਸ਼ਵਾਸ ਅਤੇ ਧਾਰਨਾ, ਕਿ ਇਹ ਠੋਸ ਹਕੀਕਤਾਂ ਹਨ ਅਤੇ ਅਮਲ ਵਿੱਚ ਲਿਆਂਦੇ ਜਾਣ 'ਤੇ ਕੌਮਾਂ ਦੀ ਤਕਦੀਰ ਬਦਲ ਸਕਣ ਦੇ ਸਮਰੱਥ ਹਨ।

1984 ਦੀਆਂ ਘਟਨਾਵਾਂ ਤੋਂ ਉਹ ਬਹੁਤ ਫ਼ਿਕਰਮੰਦ ਦਿਸਦੇ ਹਨ। ਹਿੰਦੁਸਤਾਨ ਵਿੱਚ ਪੰਜਾਬੋਂ ਬਾਹਰ ਅਨੇਕ ਥਾਵਾਂ 'ਤੇ ਜਦੋਂ ਸਿੱਖਾਂ ਨੂੰ ਕੋਹ-ਕੋਹ ਕੇ ਮਾਰਿਆ ਗਿਆ ਤਾਂ ਸਿੱਖ ਨੌਜਵਾਨਾਂ ਨੇ ਵੱਡੀ ਗਿਣਤੀ ਵਿੱਚ ਕੇਸ ਕਤਲ ਕਰਵਾ ਦਿੱਤੇ ਸਨ। ਇਹ ਖ਼ਿਆਲ ਉਨ੍ਹਾਂ ਨੂੰ ਬਹੁਤ ਪੀੜਤ ਕਰਦਾ ਸੀ। ਕਹਿੰਦੇ ਸਨ, "ਇਸ ਤਰ੍ਹਾਂ ਕਰਨ ਨਾਲੋਂ ਸਿੱਖਾਂ ਲਈ ਮਰ ਜਾਣਾ ਚੰਗਾ ਹੈ।" ਉਨ੍ਹਾਂ ਦੇ ਬੋਲ ਮੈਨੂੰ ਐਨ ਚੰਗੀ ਤਰ੍ਹਾਂ ਯਾਦ ਹਨ। "ਜੇਕਰ ਸਿੱਖ ਲੜ ਭਿੜ ਕੇ ਸਾਰੇ ਦੇ ਸਾਰੇ ਵੀ ਮਰ ਜਾਣ ਤਾਂ ਕੋਈ ਨਮੋਸ਼ੀ ਨਹੀਂ, ਕੋਈ ਘਾਟਾ ਨਹੀਂ। ਘੱਟੋ ਘੱਟ ਦੁਨੀਆਂ ਦੇ ਲੋਕ ਇਹ ਤਾਂ ਆਖਿਆ ਕਰਨਗੇ, ਬਈ ਇੱਕ ਕੌਮ ਦੁਨੀਆਂ 'ਤੇ ਆਈ ਸੀ, ਪੰਜ ਸੌ ਸਾਲ ਰਹੀ, ਅਸੂਲਾਂ ਨਾਲ ਸਮਝੌਤਾ ਨਹੀਂ ਕੀਤਾ, ਲੜਦੀ ਭਿੜਦੀ ਖ਼ਤਮ ਹੋ ਗਈ।" ਕਿੰਨੀ ਦ੍ਰਿੜ੍ਹਤਾ ਹੈ, ਕਿੰਨਾ ਦਰਦ ਹੈ, ਇਸ ਗੱਲ ਵਿੱਚ।

ਅੰਸ਼ਕ ਅਧਰੰਗ ਨਾਲ ਪੀੜਤ ਹੋਣ ਤੋਂ ਬਾਅਦ ਉਹ ਥੋੜ੍ਹਾ ਚਿਰ ਹੀ ਚੰਡੀਗੜ੍ਹ

ਰਹੇ ਸਨ। ਬਾਅਦ ਵਿੱਚ ਛੋਟੇ ਭਰਾ ਕੋਲ ਜੱਦੀ ਘਰ ਵਿੱਚ ਜਗਰਾਉਂ ਚਲੇ ਗਏ ਸਨ। ਬੰਦਿਆਂ ਅਤੇ ਨਾਵਾਂ ਦੇ ਨਾਂ ਕਈ ਵਾਰ ਉਨ੍ਹਾਂ ਨੂੰ ਵਿਸਰਨ ਲੱਗ ਪਏ ਸਨ ਪਰ ਕਿਸੇ ਗੱਲ ਬਾਰੇ ਉਨ੍ਹਾਂ ਦੇ ਵਿਚਾਰ ਪਹਿਲਾਂ ਵਾਂਗ ਹੀ ਵਜ਼ਨਦਾਰ ਹੁੰਦੇ ਸਨ। ਚਲਾਣੇ ਤੋਂ ਕੁਝ ਦਿਨ ਪਹਿਲਾਂ ਤਕ ਉਹ ਭਲੀ ਭਾਂਤ ਗੱਲਾਂ ਕਰਨ ਦੇ ਨਾਲ ਨਾਲ ਸੰਖੇਪ ਜਿਹੀ ਸੈਰ ਵੀ ਕਰ ਲੈਂਦੇ ਸਨ। ਇਨ੍ਹਾਂ ਦਿਨਾਂ ਵਿੱਚ ਜਦੋਂ ਵੀ ਉਨ੍ਹਾਂ ਨੂੰ ਮਿਲਣ ਜਾਈਦਾ ਸੀ, ਤਾਂ ਵਾਪਸੀ 'ਤੇ ਤੁਰਨ ਵੇਲੇ ਹੱਜ ਕਰਕੇ ਘਰਾਂ ਨੂੰ ਮੁੜਨ ਵਾਲੇ ਹਾਜੀਆਂ ਵਰਗੀ ਤਸੱਲੀ ਮਨਾਂ ਵਿੱਚ ਹੁੰਦੀ ਸੀ।

ਇਉਂ ਮਹਿਸੂਸ ਹੁੰਦਾ ਸੀ, ਜਿਵੇਂ ਉਨ੍ਹਾਂ ਦਾ ਵੱਡਾ ਅਹਿਸਾਨ ਸਾਡੇ ਸਿਰ ਚੜ੍ਹ ਗਿਆ ਹੋਵੇ। ਪਰ ਸਿਰਦਾਰ ਸਾਹਿਬ ਦੀ ਨਿਮਰਤਾ ਦਾ ਕੱਦ ਵੀ ਉਨ੍ਹਾਂ ਦੇ ਗਿਆਨ ਦੇ ਆਲਮ ਜਿੱਡਾ ਹੀ ਸੀ। ਅਸਾਡੇ ਤੁਰਨ ਵੇਲੇ ਉਹ ਆਜਜ਼ੀ ਨਾਲ ਕਹਿੰਦੇ, "ਤੁਸੀਂ ਆਏ ਹੋ, ਮੇਰੇ 'ਤੇ ਵੱਡਾ ਉਪਕਾਰ ਕੀਤਾ ਹੈ। ਫੇਰ ਵੀ ਆਉਣਾ।" ਅਸੀਂ ਹੱਕੇ ਬੱਕੇ ਹੋਏ ਉਨ੍ਹਾਂ ਦੇ ਚਿਹਰੇ ਤੋਂ ਉਹਨਾਂ ਦੀ ਵਡਿਆਈ ਦੇ ਨਕਸ਼ ਪਛਾਣਨ ਦਾ ਜਤਨ ਕਰਦੇ। ਇਹ ਬੋਲ ਸੁਣ ਕੇ ਸਾਡਾ ਸਿਰ ਝੁਕ ਜਾਂਦਾ ਸੀ ਅਤੇ ਉਨ੍ਹਾਂ ਦਾ ਦਰਿਆ ਦਿਲ ਨਿਮ੍ਰਤਾ ਦੇ ਸਨਮੁਖ ਹੁੰਗਾਰੇ ਵੱਜੋਂ ਸਾਡੇ ਮੂੰਹ 'ਚੋਂ ਬੋਲ ਵੀ ਨਹੀਂ ਸੀ ਨਿਕਲਦਾ। ਆਪਣੇ ਅਨੇਕ ਦੋਸਤਾਂ ਵਾਂਗ ਮੈਨੂੰ ਇਹ ਮਾਣ ਹੈ ਕਿ ਇਹੋ ਜਹੇ ਸਿਰਦਾਰ ਕਪੂਰ ਸਿੰਘ, ਜਿਸ ਦਾ ਬਹੁਤਿਆਂ ਨੂੰ ਵਿਸ਼ਵਾਸ ਵੀ ਨਹੀਂ ਆਉਂਦਾ ਹੋਣਾ, ਮੈਂ ਅੱਖੀਂ ਦਰਸ਼ਨ ਕੀਤੇ ਹਨ।



# ਵਿਦਿਆ ਪੁੰਜ

*ਅਵਤਾਰ ਸਿੰਘ**

ਸਿੱਖ ਵਿਦਵਾਨਾਂ ਦੀ ਜੇ ਇੱਕ ਲੜੀ ਬਣਾਈ ਜਾਵੇ ਤਾਂ ਉਸ ਵਿੱਚ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਆਈ. ਸੀ. ਐਸ. ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ, ਇੱਕ ਮਹਾਨ ਅਤੇ ਵਰਣਨਯੋਗ ਪਦਵੀ ਦੇ ਅਧਿਕਾਰੀ ਸਾਬਤ ਹੁੰਦੇ ਹਨ। ਭਾਈ ਗੁਰਦਾਸ, ਬਾਬਾ ਦੀਪ ਸਿੰਘ, ਭਾਈ ਮਨੀ ਸਿੰਘ, ਮਹਾਂ ਕਵੀ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਸ਼ਹੀਦ ਭਾਈ ਰਤਨ ਸਿੰਘ ਭੰਗੂ, ਭਾਈ ਕਾਨ੍ਹ ਸਿੰਘ ਨਾਭਾ ਅਤੇ ਭਾਈ ਵੀਰ ਸਿੰਘ ਦੇ ਉਪਰੰਤ ਭਾਈ ਸਾਹਿਬ ਸਿੰਘ ਸਿਰਦਾਰ ਕਪੂਰ ਸਿੰਘ ਦੀ ਸਿੱਖ ਵਿਦਵਾਨਾਂ ਦੀ ਇਸ ਅਦੁੱਤੀ ਲੜੀ ਨੂੰ ਅੱਗੇ ਤੋਰਦੇ ਹਨ। ਇਸ ਹਿਸਾਬ ਅਨੁਸਾਰ ਭਾਈ ਸਾਹਿਬ ਜੀ ਸਾਡੇ ਹੁਣ ਦੇ ਵਿਦਵਾਨਾਂ ਵਿੱਚੋਂ ਸ਼੍ਰੋਮਣੀ ਦਰਜਾ ਹਾਸਿਲ ਕਰਦੇ ਹਨ। ਭਾਈ ਸਾਹਿਬ ਨੇ ਵਿਸ਼ਵ ਦੇ ਪ੍ਰਚੱਲਤ ਮੁਹਾਵਰੇ ਵਿੱਚ ਗੁਰਮਤਿ ਨੂੰ ਪੇਸ਼ ਕਰ ਕੇ ਇਸ ਦੀ ਸਾਰਥਕਤਾ ਨੂੰ ਸਪੱਸ਼ਟ ਕੀਤਾ ਹੈ। ਭਾਈ ਸਾਹਿਬ ਸਿੱਖ ਸਿਧਾਂਤ ਦੇ ਗਿਆਤਾ ਸਨ। ਉਹ ਇਨ੍ਹਾਂ ਦੀ ਪੈਰਵੀ ਅਤੇ ਪ੍ਰੋੜ੍ਹਤਾ ਵੀ ਕਰਦੇ ਸਨ। ਇਸੇ ਵਜ੍ਹਾ ਕਰਕੇ ਸਿਰਦਾਰ ਸਾਹਿਬ ਨੂੰ ਸਿੱਖਾਂ ਦੀ ਸਰਬਉੱਚ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਦੇ ਲਾਸਾਨੀ ਅਤੇ ਗੌਰਵਮਈ ਖ਼ਿਤਾਬ ਨਾਲ ਨਿਵਾਜਿਆ ਗਿਆ ਸੀ।

ਸਿਰਦਾਰ ਸਾਹਿਬ ਇੱਕ ਉੱਚ ਕੋਟੀ ਦੇ ਸਿੱਖ ਫ਼ਿਲਾਸਫ਼ਰ, ਬਾਲਗ ਨਜ਼ਰ ਅਤੇ ਦ੍ਰਿੜ੍ਹ ਨਿਸ਼ਠਾ ਦੇ ਧਾਰਨੀ ਵਿਦਵਾਨ ਸਨ। ਉਹ ਇਤਿਹਾਸ ਦੀ ਅਹਿਮੀਅਤ ਅਤੇ ਫ਼ਲਸਫ਼ੇ ਦੀ ਘੋਖ ਰੱਖਦੇ ਸਨ।, ਮਨੁੱਖੀ ਆਤਮਿਕ ਬਣਤਰ, ਦੁਨਿਆਵੀ ਰੁਚੀਆਂ, ਲੋਕ-ਰਾਜ ਸਮਾਜਵਾਦ, ਵਿਗਿਆਨਵਾਦ, ਪਦਾਰਥਵਾਦ ਅਤੇ ਹੋਰ ਸਭ ਤਰ੍ਹਾਂ ਦੇ ਤਰਕ ਵਿਤਰਕ ਦੇ ਤਾਤਪਰਯ ਤੋਂ ਭਲੀ ਭਾਂਤ ਵਾਕਫ਼ ਸਨ।

ਸਿਰਦਾਰ ਸਾਹਿਬ ਸੱਚ-ਮੁੱਚ ਈਮਾਨਦਾਰ ਜੀਵਨ ਵਾਲੇ ਨੇਕ ਇਨਸਾਨ, ਸੋਚ ਦੇ ਅਲੰਬਰਦਾਰ ਅਤੇ ਖ਼ੂਬਸੂਰਤ ਸ਼ਖ਼ਸੀਅਤ ਦੇ ਮਾਲਕ ਸਨ। ਗਿਆਨ ਵਿਗਿਆਨ ਦੇ ਖੇਤਰ ਵਿੱਚ ਬੁਲੰਦੀ 'ਤੇ ਪਹੁੰਚਣ ਪਿੱਛੇ ਉਨ੍ਹਾਂ ਦੀ ਸਖ਼ਤ ਘਾਲਣਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਨ੍ਹਾਂ ਨੇ ਪੰਜਾਬ ਦੇ ਫ਼ਾਰਸੀ ਉਰਦੂ ਦੇ ਮਹਾਨ ਸ਼ਾਇਰ ਅਤੇ ਵਿਦਵਾਨ ਡਾ: ਸਰ ਮੁਹੰਮਦ ਇਕਬਾਲ, ਪ੍ਰਸਿੱਧ ਫ਼ਿਲਾਸਫ਼ਰ ਬਰਟਰਨਡ ਰੱਸਲ, ਉੱਘੇ ਅਰਥ ਸ਼ਾਸਤਰੀ ਡਾ: ਕੇਨਜ਼, ਭਾਸ਼ਾ ਅਤੇ ਭਾਸ਼ਾ ਵਿਗਿਆਨ ਦੇ ਮਾਹਿਰ

* ਪੰਜਾਬੀ ਵਿਭਾਗ, ਰਾਮਗੜ੍ਹੀਆ ਕਾਲਜ ਫਗਵਾੜਾ, ਪੰਜਾਬ।

ਡਾ: ਫਰਥ ਅਤੇ ਫ਼ਿਲਾਸਫ਼ੀ ਦੇ ਜਾਣੇ-ਪਛਾਣੇ ਵਿਦਵਾਨ ਲਾਸਕੀ ਅਤੇ ਫ਼ਿਲਾਸਫ਼ੀ ਦੇ ਹੀ ਜਗਤ ਪ੍ਰਸਿੱਧ ਵਿਦਵਾਨ ਡਾ: ਬਰੌਡ, ਮੋਰੇ ਅਤੇ ਵਿਟਰਾਨ ਸਟੀਨ ਆਦਿ ਮਹਾਂਪੁਰਖਾਂ ਦੇ ਨੇੜੇ ਹੋ ਕੇ ਸੰਸਾਰ ਵਿੱਚ ਪ੍ਰਚੱਲਤ ਗਿਆਨ ਵਿਗਿਆਨ ਦੇ ਉੱਚ ਮੰਡਲਾਂ ਵਿੱਚ ਝਾਤ ਪਾਈ। ਕੈਂਬਰਿਜ ਯੂਨੀਵਰਸਿਟੀ ਵਿੱਚ ਫ਼ਿਲਾਸਫ਼ੀ ਅਤੇ ਭਾਸ਼ਾ ਦੇ ਮਾਹਿਰ ਅਤੇ ਨਾਮੀ ਵਿਦਵਾਨ ਵਿਟਰਾਨ ਸਟੀਨ ਜਿਹੇ ਕਈ ਵਿਦਵਾਨ ਸਿਰਦਾਰ ਸਾਹਿਬ ਦੀ ਦਿਮਾਗ਼ੀ ਪਕੜ, ਸੂਝ ਅਤੇ ਉੱਚੀ ਬੌਧਿਕ ਸਤੱਰ ਦੇ ਕਾਇਲ ਸਨ।

ਸਿਰਦਾਰ ਸਾਹਿਬ ਅਮਰੀਕਾ, ਕੈਨੇਡਾ ਜਾਂ ਇੰਗਲੈਂਡ ਵਿੱਚ ਕਿਸੇ ਵੱਡੇ ਸੰਮੇਲਨ ਵਿੱਚ, ਕਿਸੇ ਗੁਰਦੁਆਰੇ ਜੁੜੀ ਸੰਗਤ ਦੀ ਹਜ਼ੂਰੀ ਵਿੱਚ, ਐਡਵਾਂਸਡ ਲੈਵਲ ਸਟੱਡੀਜ਼ ਇੰਸਟੀਚਿਊਟ ਸ਼ਿਮਲਾ ਜਾਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਕਿਸੇ ਵਿਸ਼ੇਸ਼ ਸੈਮੀਨਾਰ ਵਿੱਚ ਆਪਣੇ ਵਿਚਾਰ ਪ੍ਰਗਟ ਕਰ ਰਹੇ ਹੁੰਦੇ, ਅਨੰਦਪੁਰ ਸਾਹਿਬ ਵਿਖੇ ਹੋਲੇ ਮਹੱਲੇ 'ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕੋਈ ਵਿਖਿਆਨ ਦੇ ਰਹੇ ਹੁੰਦੇ, ਸ਼੍ਰੋਮਣੀ ਅਕਾਲੀ ਦਲ ਦੇ ਸੱਦੇ 'ਤੇ ਪਾਰਟੀ ਦਾ ਪ੍ਰੋਗਰਾਮ ਉਲੀਕਣ ਲਈ ਜਾਂ ਕਿਸੇ ਸੰਸਾਰ ਕਾਨਫ਼ਰੰਸ ਵਿੱਚ ਧਰਮ ਫ਼ਲਸਫ਼ੇ ਅਤੇ ਰਾਜਨੀਤੀ ਦੇ ਅਹਿਮ ਗੁਰ ਅਤੇ ਨੁਕਤੇ ਵਿਚਾਰ ਰਹੇ ਹੁੰਦੇ, ਦਿੱਲੀ, ਸ਼ਿਮਲਾ ਅਤੇ ਚੰਡੀਗੜ੍ਹ ਦੇ ਕਿਸੇ ਕੌਫ਼ੀ ਹਾਊਸ ਵਿੱਚ ਵਿਦਵਾਨ ਮਿੱਤਰ ਦੀ ਮਹਿਫ਼ਲ ਵਿੱਚ ਗੱਲਾਂਬਾਤਾਂ ਕਰ ਰਹੇ ਹੁੰਦੇ, ਹਮੇਸ਼ਾ ਅਤੇ ਹਰ ਥਾਂ 'ਤੇ ਕਿਸੇ ਕੱਚੇ ਪਿੱਲੇ ਖ਼ਿਆਲ, ਧਾਰਨਾ ਅਤੇ ਪੱਖ ਵਿਚਾਰਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਚੁਣੌਤੀ ਦਿੰਦੇ ਸਨ। ਵਿਪਰੀਤ ਖ਼ਿਆਲਾਂ ਅਤੇ ਇਰਾਦਿਆਂ ਨੂੰ ਬੜੇ ਤਹੱਮਲ ਨਾਲ ਧੁਰ ਅੰਦਰੋਂ ਟੋਂਹਦੇ ਸਨ। ਉਨ੍ਹਾਂ ਦੇ ਗਹਿਰ ਗੰਭੀਰਤਾ ਨਾਲ ਜਵਾਬ ਅਤੇ ਹੱਲ ਲੱਭਦੇ ਸਨ। ਉਹ ਆਮ ਤੌਰ 'ਤੇ ਸਿੱਖੀ, ਸਪੱਸ਼ਟ ਅਤੇ ਦੋ-ਹਰਫ਼ੀ ਗੱਲ ਵਿੱਚ ਯਕੀਨ ਰੱਖਦੇ ਸਨ। ਧੁੰਦਲੇ ਖ਼ਿਆਲ, ਕੱਚੀਆਂ ਦਲੀਲਾਂ, ਅਰਥਾਂ ਦੀ ਬੇਸਮਝੀ ਉਨ੍ਹਾਂ ਦੀ ਸ਼ਖ਼ਸੀਅਤ ਦਾ ਹਿੱਸਾ ਨਹੀਂ ਸਨ। ਆਪਣੀ ਕੌਮ, ਧਰਮ, ਸਭਿਆਚਾਰ ਪ੍ਰਤੀ ਇਤਨੇ ਸੁਹਿਰਦ ਸਨ ਅਤੇ ਵਫ਼ਾਦਾਰ ਸਨ ਅਤੇ ਉਨ੍ਹਾਂ ਨੇ ਕੈਂਬਰਿਜ ਯੂਨੀਵਰਸਿਟੀ ਵਿੱਚ ਉੱਚ-ਵਿੱਦਿਆ ਗ੍ਰਹਿਣ ਕਰਨ ਉਪੰਰਤ ਉੱਥੇ ਇੱਕ ਅਧਿਆਪਕ ਵਜੋਂ ਮਿਲੀ ਸਨਮਾਨਯੋਗ ਨੌਕਰੀ ਤਿਆਗ ਕੇ ਆਪਣੇ ਹੀ ਦੇਸ ਪੰਜਾਬ ਵਿੱਚ ਆ ਕੇ ਆਪਣੇ ਲੋਕਾਂ ਦੀ ਸੇਵਾ ਨੂੰ ਤਰਜੀਹ ਦਿੱਤੀ। ਫਿਰ 1947 ਉਪਰੰਤ ਜਦੋਂ ਆਜ਼ਾਦ ਹਿੰਦੁਸਤਾਨ ਵਿੱਚ ਸਿੱਖਾਂ ਨੂੰ ਤਬਾਹ ਕਰਨ ਦੇ ਬਾਨ੍ਹਣੂ ਬੰਨ੍ਹੇ ਜਾ ਰਹੇ ਸਨ ਤਾਂ ਸਿਰਦਾਰ ਸਾਹਿਬ ਨੇ ਦੇਸ਼ ਦੀ ਉੱਚ ਪਦਵੀ ਆਈ.ਸੀ.ਐਸ. ਦੀ ਪ੍ਰਵਾਹ ਨਾ ਕਰਦਿਆਂ, ਕੌਮੀ ਲੀਡਰਾਂ ਨੂੰ ਸੁਚੇਤ ਕਰਦਿਆਂ ਦੇਸ਼ ਦੇ ਨੇਤਾਵਾਂ ਨੂੰ ਚਿਤਾਵਨੀ ਦਿੱਤੀ ਸੀ ਅਤੇ ਇਸ ਦੇ ਸਿੱਟੇ ਵਜੋਂ ਰਾਜ ਕੋਪ ਦੇ ਸ਼ਿਕਾਰ ਹੋ ਕੇ ਅੰਤਾਂ ਦੀ ਮੰਦਹਾਲੀ ਵਿੱਚ ਚੜ੍ਹਦੀ ਕਲਾ ਦਾ ਇਜ਼ਹਾਰ ਕਰਦਿਆਂ ਜੀਵਨ ਬਸਰ ਕਰਦੇ ਰਹੇ। ਉਹ ਅਕਸਰ ਕਿਹਾ ਕਰਦੇ ਸਨ ਕਿ 'ਪੰਥ ਦੀ ਸਿਧਾਂਤਕ ਪਰੰਪਰਾ ਵਿੱਚ ਨਿਰਭੈ ਹੋ ਕੇ ਸੱਚ ਬੋਲਣ ਤੇ ਸੱਚ ਉੱਤੇ ਪਹਿਰਾ ਦੇਣ ਦੀ ਆਦੀ ਅਤੇ ਅਟੱਲ ਰੀਤ ਪ੍ਰਵਾਨ ਹੈ ਅਤੇ ਪੰਥ ਦੇ ਨਿਮਾਣੇ ਸੇਵਕ ਉੱਤੇ ਵੀ ਇਸ ਬਾਬਤ ਕੋਈ ਪ੍ਰਤਿਬੰਧ, ਗੁਰੂ ਆਸ਼ੇ ਅਨੁਸਾਰ ਲਾਗੂ ਨਹੀਂ ਹੈ।'

ਸਿਰਦਾਰ ਕਪੂਰ ਸਿੰਘ ਅਨੁਸਾਰ ਸਮੁੱਚੇ ਵਿਸ਼ਵ ਵਿੱਚ ਨਿਰਮਤ ਅਤੇ ਉਜਾਗਰ ਹੋਈਆਂ ਸਭਿਆਤਾਵਾਂ ਤੋਂ ਸਿੱਖ ਮਤ ਅਤੇ ਸਿੱਖ ਸਭਿਆਚਾਰ ਪੂਰਨ ਤੌਰ 'ਤੇ ਅਲਹਿਦਾ ਅਤੇ ਨਵਾਂ ਹੈ। ਪਰ ਇਸ ਦੇ ਕੁਝ ਇੱਕ ਪਹਿਲੂ ਅਜਿਹੇ ਵੀ ਹਨ ਜੋ ਪ੍ਰਾਚੀਨ ਹਿੰਦੂ ਮਤ, ਬੁੱਧ ਧਰਮ, ਇਸਲਾਮ ਅਤੇ ਬਾਕੀ ਮਤਾਂ—ਸਮਾਜਵਾਦ ਜਾਂ ਮਾਰਕਸਵਾਦ ਨਾਲ ਵੀ ਮੇਲ ਖਾਂਦੇ ਹਨ। ਇਸ ਨਾਲ ਖ਼ਾਲਸਾ ਪੰਥ ਦੀ ਸੰਪੂਰਨ ਅਲਹਿਦਗੀ, ਨਵੀਨਤਾ ਅਤੇ ਵਹੀਦਤ ਨੂੰ ਕੋਈ ਖ਼ਤਰਾ ਨਹੀਂ ਪੈਂਦਾ। ਉਨ੍ਹਾਂ ਮੁਤਾਬਕ ਮਨੁੱਖੀ ਸਦਾਚਾਰ ਅਤੇ ਆਦਰਸ਼ਕ ਕੀਮਤਾਂ, ਧਰਮ, ਉਪਦੇਸ਼ ਅਤੇ ਪ੍ਰਤਿਭਾਮਈ ਇਤਿਹਾਸਕ ਵਿਰਸਾ ਕਿਸੇ ਇੱਕ ਮਜ਼ਹਬ, ਫ਼ਿਰਕੇ ਜਾਂ ਕਿਸੇ ਧੜੇ ਦੀ ਕੋਈ ਜੱਦੀ ਪੁਸ਼ਤੀ ਖ਼ਾਨਦਾਨੀ ਜਾਇਦਾਦ ਨਹੀਂ ਹੈ, ਸਗੋਂ ਇਨ੍ਹਾਂ ਦੀਆਂ ਓਜ-ਪੂਰਨ ਕੀਮਤਾਂ ਨੂੰ ਕੋਈ ਵੀ ਕਿਸੇ ਸਮੇਂ ਅਪਨਾ ਸਕਦਾ ਹੈ।

ਉਨ੍ਹਾਂ ਨੇ ਸਿੱਖ ਧਰਮ ਦੇ ਵਿਸ਼ਵ ਕਲਿਆਣਕਾਰੀ ਖ਼ਾਸੇ ਨੂੰ ਧਿਆਨ ਵਿੱਚ ਰੱਖਦਿਆਂ, ਇਸ ਦੀ ਰੂਹ ਨੂੰ ਕਾਇਮ ਰੱਖਣ ਹਿੱਤ, ਇਸ ਨੂੰ ਅੱਜ ਦੇ ਯੁੱਗ ਦੀ ਸੋਚ ਵਿਧੀ ਅਨੁਸਾਰ ਪੈਦਾ ਹੋਏ ਨਵੇਂ ਚੈਲੰਜਾਂ ਜਾਂ ਸਵਾਲਾਂ ਤੋਂ ਅਤੇ ਹੋਰ ਕਈ ਤਰ੍ਹਾਂ ਦੇ ਭਰਮ-ਭੁਲੇਖਿਆਂ ਤੋਂ ਮੁਕਤ ਕੀਤਾ ਹੈ ਅਤੇ ਰਾਜ ਕੋਪ ਦਾ ਸ਼ਿਕਾਰ ਹੁੰਦਿਆਂ ਵੀ ਆਪਣੇ ਪੰਜਾਬੀ ਸਿੱਖ ਭਰਾਵਾਂ ਵੱਲੋਂ ਅਣਗੌਲੇ ਰੱਖਣ ਕਰਕੇ ਉਪਰਾਮਤਾ ਦੀ ਅਵਸਥਾ ਭੋਗਦਿਆਂ ਵੀ ਗੁਰੂ ਆਸ਼ੇ ਅਤੇ ਪੰਥਕ ਮਰਿਆਦਾ ਅਨੁਸਾਰ ਜੀਵਨ ਬਤੀਤ ਕਰਦਿਆਂ ਚੜ੍ਹਦੀ ਕਲਾ ਵਿੱਚ ਵਿਚਰਦਿਆਂ, ਕਲਮ ਨਾਲ ਸਿੱਖ ਪੰਥ ਦੀ ਮਹਾਨ ਸੇਵਾ ਕੀਤੀ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ ਛਾਪੀਆਂ ਗਈਆਂ ਪੁਸਤਕਾਂ 'ਪ੍ਰਾਸ਼ਰ ਪ੍ਰਸ਼ਨ', 'ਸਿੱਖਇਜ਼ਮ ਐਂਡ ਦੀ ਮੋਡਰਨ ਮੈਨ', 'ਗੁਰੂ ਨਾਨਕਜ਼ ਲਾਈਫ਼ ਐਂਡ ਥੌਟ', 'ਸੁਖਮਨੀ ਸਾਹਿਬ' ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹੁਣੇ ਹੁਣੇ ਮੁੜ ਪ੍ਰਕਾਸ਼ਤ ਹੋਈ ਪੁਸਤਕ 'ਸਾਚੀ ਸਾਖੀ' ਆਪ ਦੀ ਕਰੜੀ ਘਾਲਣਾ ਦਾ ਨਤੀਜਾ ਹਨ। 'ਬਹੁ-ਵਿਸਤਾਰ', 'ਪੁੰਦ੍ਰੀਕ' ਅਤੇ 'ਸਪਤ ਸ੍ਰਿੰਗ' ਆਪ ਦੀ ਸਾਹਿੱਤਕ ਰੁਚੀਆਂ ਦੇ ਸਬੂਤ ਹਨ। 'ਹਸ਼ੀਸ਼' ਆਪ ਦੀ ਰਾਜਨੀਤਕ ਵਿਅੰਗ ਨਾਲ ਭਰਪੂਰ ਕਵਿਤਾਵਾਂ ਦੀ ਹਥ-ਲਿਖਤ ਪੁਸਤਕ ਹੈ। ਗਾਹੇ-ਬਗਾਹੇ ਰਸਾਲਿਆਂ ਅਤੇ ਅਖ਼ਬਾਰਾਂ ਵਿੱਚ ਲਿਖੇ ਲੇਖ ਨਿਬੰਧਾਂ ਦੀ ਲੜੀ ਬੇਹੱਦ ਲੰਮੀ ਹੈ।

ਸਿੱਖ ਪੰਥ ਵਿੱਚ ਵਿਦਵਤਾ ਦੀ ਜਿਸ ਬੁਲੰਦੀ 'ਤੇ ਸਿਰਦਾਰ ਸਾਹਿਬ ਬਿਰਾਜਮਾਨ ਰਹੇ, ਸ਼ਾਇਦ ਹੀ ਇਤਨੇ ਗ਼ਰੀਬ ਪਰਿਵਾਰ ਵਿੱਚੋਂ ਉਠ ਕੇ, ਤੁੱਛ ਜਿਹੀਆਂ ਸਹੂਲਤਾਂ ਪ੍ਰਾਪਤ ਕਰ ਕੇ, ਸਮੇਂ ਦੇ ਨਾਖ਼ੁਸ਼ਗਵਾਰ ਮਾਹੌਲ ਦਾ ਟਾਕਰਾ ਕਰਦਿਆਂ, ਹੋਰ ਕੋਈ ਉਸ ਬੁਲੰਦੀ ਤਕ ਪਹੁੰਚ ਸਕੇ।

•

# ਅਸਾਧਾਰਨ ਪ੍ਰਤਿਭਾ

*ਹਰਿਸਿਮਰਨ ਸਿੰਘ**

ਸਿਰਦਾਰ ਕਪੂਰ ਸਿੰਘ ਦਾ ਸਿੱਖ ਪੰਥ ਲਈ ਕਲਮ ਦੁਆਰਾ ਪਾਇਆ ਗਿਆ ਯੋਗਦਾਨ ਵਿਸ਼ੇਸ਼ ਇਤਿਹਾਸਕ ਮਹੱਤਤਾ ਰੱਖਦਾ ਹੈ। ਉਹ ਵੱਖ-ਵੱਖ ਵਿਸ਼ਿਆਂ ਬਾਰੇ ਰਚੀਆਂ ਗਈਆਂ ਰਚਨਾਵਾਂ ਕਾਰਨ ਅਸਾਧਾਰਨ ਵਿਦਵਾਨ ਸਨ। ਉਹ ਇੱਕ ਸਮੇਂ ਕਵਿਤਾ, ਇਤਿਹਾਸਕਾਰੀ, ਵੇਦਾਂਤ, ਕਲਾ ਅਤੇ ਸਿੱਖ ਧਰਮ ਦੀ ਡੂੰਘੀ ਜਾਣਕਾਰੀ ਰੱਖਣ ਦੇ ਨਾਲ-ਨਾਲ ਦੂਜੇ ਧਰਮਾਂ ਨਾਲ ਤੁਲਾਨਤਮਕ ਅਧਿਐਨ ਦੇ ਮਾਹਰ ਸਨ। ਉਹ ਸਿੱਖ ਰਾਜਨੀਤੀ ਦੀਆਂ ਕਮਜ਼ੋਰੀਆਂ ਅਤੇ ਸਿੱਖ ਸੱਤਾ ਦੇ ਨਾ ਸਥਾਪਿਤ ਹੋਣ ਦੇ ਸਿੱਖ ਦਰਦ ਨੂੰ ਇਸ ਢੰਗ ਨਾਲ ਮਹਿਸੂਸ ਕਰਦੇ ਸਨ ਕਿ ਉਹਨਾਂ ਦਾ ਦਰਦ ਸਮੁੱਚੇ ਸਿੱਖ ਪੰਥ ਦਾ ਦਰਦ ਬਣ ਗਿਆ ਸੀ। ਉਹ ਆਪਣੇ ਆਪ ਵਿੱਚ ਹੀ ਇੱਕ ਮੁਕੰਮਲ ਟਕਸਾਲ ਸਨ। ਉਹਨਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਉਹਨਾਂ ਦੀ ਬੌਧਿਕ ਵਿਰਾਸਤ ਨੂੰ ਅੱਗੇ ਲਿਜਾਣ ਵਾਲੇ ਅਨੇਕ ਵਿਦਵਾਨ ਸਿੱਖੀ ਦੇ ਸ਼ਿੰਗਾਰ ਬਣੇ। ਉਹਨਾਂ ਦੀ ਸ਼ਖ਼ਸੀਅਤ ਆਪਣੇ ਆਪ ਵਿੱਚ ਇੱਕ ਨਵੇਂ ਸਕੂਲ ਆਫ਼ ਸਿੱਖ ਥਾਟ ਦੀ ਜਨਮਦਾਤੀ ਹੈ ਜੋ ਭਾਈ ਗੁਰਦਾਸ ਜੀ ਤੋਂ ਬਾਅਦ ਇੱਕ ਨਵੇਂ ਬੌਧਿਕ ਯੁੱਗ ਦੀ ਸਰੋਤ ਬਣੀ। ਇਸੇ ਕਾਰਨ ਹੀ ਪਿਛਲੇ 50 ਸਾਲ ਦੇ ਸਮੇਂ ਦੌਰਾਨ ਛਾਪੇ ਗਏ ਸਿੱਖ ਸਾਹਿੱਤ ਵਿੱਚ ਸ. ਕਪੂਰ ਸਿੰਘ ਦੀ ਸ਼ਖ਼ਸੀਅਤ ਸਾਰਿਆਂ ਤੋਂ ਹੀ ਸਿਰਮੌਰ ਹੈ। ਇਸੇ ਕਰਕੇ ਸ. ਸਾਹਿਬ ਨੂੰ 13 ਅਕਤੂਬਰ 1973 ਵਿੱਚ ਅਕਾਲ ਤਖ਼ਤ ਸਾਹਿਬ ਵੱਲੋਂ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦੀ ਉਪਾਧੀ ਨਾਲ ਸਨਮਾਨਿਆ ਗਿਆ ਸੀ। ਇਹ ਸਨਮਾਨ ਆਪਣੇ ਆਪ ਵਿੱਚ ਉਹਨਾਂ ਦੀ ਵਿਦਵਤਾ ਨੂੰ, ਅਕਾਲ ਤਖ਼ਤ ਸਾਹਿਬ ਤੇ ਪੰਥ ਵੱਲੋਂ ਸਵੀਕਾਰ ਕਰਨਾ ਸੀ।

ਮੈਂ ਮਹਿਸੂਸ ਕਰਦਾ ਹਾਂ ਕਿ ਸ. ਕਪੂਰ ਸਿੰਘ ਵੱਲੋਂ 1947 ਦੇ ਬਾਅਦ ਦੇ ਦੁਖਦ ਹਾਲਾਤ ਵਿੱਚ ਸਿੱਖੀ ਤੇ ਸਿੱਖ ਪੰਥ ਦੇ ਭਵਿੱਖ ਲਈ ਮੌਲਿਕ ਪੈਰਾਡਾਈਜ਼ ਦੀ ਸਿਰਜਣਾ ਕਰਨਾ ਉਹਨਾਂ ਦੀ ਇੱਕ ਵੱਡੀ ਪੰਥਕ ਦੇਣ ਹੈ। ਹਾਲਾਤ ਨੇ ਵੀ ਸ. ਕਪੂਰ ਸਿੰਘ ਹੋਰਾਂ ਤੋਂ ਅਜਿਹੀ ਵੱਡੀ ਸੇਵਾ ਲੈਣ ਲਈ ਕੁਝ ਅਜਿਹਾ ਬਾਨਣੂੰ ਬੰਨ੍ਹਿਆ ਕਿ ਭੀਹਾਵਲੇ ਨੇ ਉਹਨਾਂ ਹਾਲਾਤ ਵਿੱਚ ਸਿੱਖੀ ਅਤੇ ਰਾਜਨੀਤੀ ਦੀ ਨਵੀਂ ਦਿਸ਼ਾ ਨਿਰਧਾਰਿਤ ਕੀਤੀ। ਸ. ਕਪੂਰ ਸਿੰਘ ਆਪਣੇ ਬੇਬਾਕ ਵਿਚਾਰਾਂ ਅਤੇ ਸੱਚ ਕਹਿਣ ਦੀ ਜੁਰਅਤ ਕਾਰਨ ਭਾਰਤ ਸਰਕਾਰ ਦੀ ਅੱਖ ਵਿੱਚ ਰੜਕ ਰਹੇ ਸਨ। ਜਿਸ

---

* ਡਾਇਰੈਕਟਰ, ਭਾਈ ਗੁਰਦਾਸ ਇੰਸਟੀਚਿਊਟ ਆਫ਼ ਐਡਵਾਂਸ ਸਿੱਖ ਸਟੱਡੀਜ਼, ਅਨੰਦਪੁਰ ਸਾਹਿਬ।

ਨੂੰ 1947 ਵਿੱਚ ਭਾਰਤ ਦੀ ਵਿਸ਼ਾਲ ਧਰਤੀ ਦਾ ਰਾਜ ਮਿਲ ਗਿਆ ਸੀ, ਉਹ ਰਾਜ ਦੇ ਹੰਕਾਰ ਵਿੱਚ ਸਿੱਖਾਂ ਨੂੰ ਹੀ ਖ਼ੁਆਰ ਕਰਨ ਦੇ ਪ੍ਰਬੰਧ ਕਰਨ ਲੱਗ ਪਏ ਸਨ, ਜੋ ਉਸ ਦੇ ਆਜ਼ਾਦੀ-ਦਾਤਾ ਸਨ।

ਅਕਤੂਬਰ 1947 ਵਿੱਚ ਭਾਰਤ ਸਰਕਾਰ ਨੇ ਪੰਜਾਬ ਅਤੇ ਭਾਰਤ ਦੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਦੇ ਨਾਂ ਇੱਕ ਅਜਿਹਾ ਸਰਕੂਲਰ ਜਾਰੀ ਕਰ ਦਿੱਤਾ ਜਿਸ ਵਿੱਚ ਉਹਨਾਂ ਨੂੰ ਜਰਾਇਮ-ਪੇਸ਼ਾ ਕੌਮ ਐਲਾਨਿਆ ਗਿਆ ਸੀ। ਭਾਵੇਂ ਇਹ ਸਰਕੂਲਰ ਪੰਜਾਬ ਦੇ ਗਵਰਨਰ ਸ੍ਰੀ ਚੰਦੂ ਲਾਲ ਤ੍ਰਿਵੇਦੀ ਨੇ ਜਾਰੀ ਕੀਤਾ ਸੀ ਪਰ ਇਸ ਵਿੱਚ ਸ. ਕਪੂਰ ਸਿੰਘ ਅਨੁਸਾਰ ਭਾਰਤ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ, ਗ੍ਰਹਿ ਮੰਤਰੀ ਪਟੇਲ ਦੀ ਇੱਛਾ ਵੀ ਸ਼ਾਮਿਲ ਸੀ। ਸ. ਕਪੂਰ ਸਿੰਘ ਨੇ ਇਸ ਸਰਕੂਲਰ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। ਇਹ ਸਰਕੂਲਰ ਆਪਣੇ ਆਪ ਵਿੱਚ ਭਾਰਤ ਸਰਕਾਰ ਉੱਤੇ ਕਾਬਜ਼ ਲੋਕਾਂ ਦੀ ਸੋਚ ਦੀ ਸਿੱਖਾਂ ਬਾਰੇ ਅਪਣਾਈ ਜਾਣ ਵਾਲੀ ਨਵੀਂ ਨੀਤੀ ਦਾ ਆਰੰਭ ਸੀ।

ਸਰਕਾਰ ਦੇ ਸ. ਕਪੂਰ ਸਿੰਘ ਪ੍ਰਤੀ ਕੌੜੇ ਅਤੇ ਬਦਲਾ ਲਊ ਰਵੱਈਏ ਕਾਰਨ ਉਹਨਾਂ ਉੱਤੇ ਕਈ ਪ੍ਰਕਾਰ ਦੇ ਅਰਥਹੀਣ ਅਤੇ ਗ਼ਲਤ ਦੋਸ਼ ਲਗਾ ਕੇ ਆਈ. ਸੀ. ਐਸ. ਦੇ ਅਹੁਦੇ ਤੋਂ ਹਟਾ ਦਿੱਤਾ ਗਿਆ। ਸ. ਕਪੂਰ ਸਿੰਘ ਸਰਕਾਰ ਦੀ ਇਸ ਧੱਕੇਸ਼ਾਹੀ ਕਾਰਨ ਮਾਨਸਿਕ ਤੌਰ 'ਤੇ ਵੱਡੀ ਪੀੜਾ ਅਤੇ ਤਣਾਅ ਵਿੱਚ ਰਹਿੰਦੇ ਸਨ।

ਸ. ਕਪੂਰ ਸਿੰਘ ਦੇ ਜੀਵਨ ਵਿੱਚ ਆਏ ਇਸ ਦੁਖਦ ਘਟਨਾਕ੍ਰਮ ਬਾਰੇ ਮੈਂ ਕਈ ਵਾਰ ਮਹਿਸੂਸ ਕਰਦਾ ਹਾਂ ਕਿ ਇੱਕ ਮਨੁੱਖ ਅਤੇ ਕੌਮ ਦੇ ਜੀਵਨ ਵਿੱਚ ਕੁਝ ਵਰਤਾਰੇ ਪਰਮਾਤਮਾ ਦੁਆਰਾ ਨਿਯਤ ਬਿਧਿ ਅਨੁਸਾਰ ਹੀ ਹੁੰਦੇ ਹਨ। ਅਕਸਰ ਮਹਾਨ ਮਨੁੱਖਾਂ ਦੇ ਜੀਵਨ ਵਿੱਚ ਕੁਝ ਅਜਿਹੀਆਂ ਦੁਖਦਾਈ ਅਤੇ ਨਾ ਚਾਹੁਣ ਵਾਲੀਆਂ ਘਟਨਾਵਾਂ ਵਾਪਰ ਜਾਂਦੀਆਂ ਹਨ ਜਿਨ੍ਹਾਂ ਦੇ ਨਤੀਜੇ ਵਜੋਂ ਵਿਅਕਤੀ ਅਤੇ ਕੌਮਾਂ ਨੂੰ ਬਹੁਤ ਸਾਰਾ ਸੰਤਾਪ ਅਤੇ ਦੁੱਖ ਹੰਢਾਉਣਾ ਪੈਂਦਾ ਹੈ।

ਉਹਨਾਂ ਦੀ ਅੰਗਰੇਜ਼ੀ ਵਿੱਚ ਲਿਖੀ ਗਈ 'ਪ੍ਰਾਸ਼ਰ ਪ੍ਰਸ਼ਨ' ਦੀ ਰਚਨਾ 1949-50 ਦੇ ਸਮੇਂ ਦੌਰਾਨ, ਜਦੋਂ ਉਹ ਆਪਣੀ ਨੌਕਰੀ ਤੋਂ ਹਟਾਏ ਜਾਣ ਦੇ ਕੇਸ ਸੰਬੰਧੀ ਸ਼ਿਮਲਾ ਗਏ ਹੋਏ ਸਨ ਤਾਂ ਉਹਨਾਂ ਨੂੰ ਉੱਥੇ ਉਹਨਾਂ ਦੇ ਇੱਕ ਪੁਰਾਣੇ ਮਿੱਤਰ ਸ੍ਰੀ ਸਰਦਾਰੀ ਲਾਲ ਪ੍ਰਾਸ਼ਰ ਮਿਲੇ, ਜੋ ਉਸ ਸਮੇਂ ਸ਼ਿਮਲਾ ਵਿਖੇ ਗੌਰਮਿੰਟ ਸਕੂਲ ਆਫ਼ ਆਰਟਸ ਦੇ ਪ੍ਰਿੰਸੀਪਲ ਵਜੋਂ ਕੰਮ ਕਰਦੇ ਸਨ। ਸ਼ਿਮਲੇ ਦੀਆਂ ਪਹਾੜੀਆਂ ਦੀਆਂ ਲੰਮੀਆਂ ਸੈਰਾਂ ਦੌਰਾਨ ਸ੍ਰੀ ਪ੍ਰਾਸ਼ਰ ਵੱਲੋਂ ਸਿੱਖ ਧਰਮ ਦੀ ਹੋਂਦ ਸੰਬੰਧੀ ਪੁੱਛੇ ਗਏ ਪ੍ਰਸ਼ਨ ਇਸ ਇਤਿਹਾਸਕ ਪੁਸਤਕ ਦੀ ਰਚਨਾ ਦੇ ਕਾਰਨ ਬਣੇ।

ਸਪੱਸ਼ਟ ਹੈ ਕਿ ਸ੍ਰੀ ਸਰਦਾਰੀ ਲਾਲ ਪ੍ਰਾਸ਼ਰ ਦੇ ਸਿੱਖ ਧਰਮ ਅਤੇ ਸਿੱਖਾਂ ਦੀ ਹੋਂਦ ਬਾਰੇ ਸਵਾਲਾਂ ਦੇ ਜਵਾਬ ਜਿਨ੍ਹਾਂ ਦਲੀਲਾਂ ਤੇ ਡੂੰਘੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਸ. ਕਪੂਰ ਸਿੰਘ ਨੇ ਦਿੱਤੇ ਸਨ, ਉਹ ਆਪਣੇ ਆਪ ਵਿੱਚ ਆਖ਼ਰੀ ਜਵਾਬ ਸਮਝੇ ਜਾਣੇ ਚਾਹੀਦੇ ਹਨ। ਕੁਝ ਅਜਿਹੇ ਪ੍ਰਸ਼ਨ ਸਿੰਘ ਸਭਾ ਲਹਿਰ ਸਮੇਂ ਵੀ ਉਠਾਏ ਗਏ

ਸਨ ਜਿਨ੍ਹਾਂ ਦੇ ਜਵਾਬ ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਬਾਣੀ ਸਿਧਾਂਤਾਂ ਅਤੇ ਇਤਿਹਾਸ ਦੀ ਰੌਸ਼ਨੀ ਵਿੱਚ ਦਿੱਤੇ ਸਨ, ਉਹ ਉੱਤਰ ਵੀ ਸਿੱਖੀ ਤੇ ਸਿੱਖਾਂ ਦੀ ਵੱਖਰੀ ਹੋਂਦ ਬਾਰੇ ਸਨ।

ਆਮ ਤੌਰ 'ਤੇ ਜਦੋਂ ਅਸੀਂ ਚੋਟੀ ਦੇ ਕੁਝ ਸਿੱਖ ਵਿਦਵਾਨਾਂ ਦੀ ਸ਼ਖ਼ਸੀਅਤ ਅਤੇ ਉਹਨਾਂ ਦੀਆਂ ਲਿਖਤਾਂ ਦਾ ਵਿਸ਼ਲੇਸ਼ਣ ਕਰਦੇ ਹਾਂ ਤਾਂ ਸਾਨੂੰ ਮਹਿਸੂਸ ਹੁੰਦਾ ਹੈ ਕਿ ਉਹਨਾਂ ਨੇ ਸਿੱਖ ਇਤਿਹਾਸ ਲਿਖਣ ਲੱਗਿਆਂ ਕੇਵਲ ਵਾਪਰੀਆਂ ਘਟਨਾਵਾਂ ਦੀਆਂ ਥਿੱਤਾਂ ਵਾਰਾਂ ਦਾ ਰੋਜ਼ਨਾਮਚਾ ਹੀ ਲਿਖਿਆ ਹੁੰਦਾ ਹੈ। ਉਹਨਾਂ ਨੇ ਇਤਿਹਾਸ ਦੀ ਦਾਰਸ਼ਨਿਕਤਾ, ਇਤਿਹਾਸਕਾਰੀ ਦੇ ਉਦੇਸ਼, ਸਿਧਾਂਤੀਕਰਨ, ਇਤਿਹਾਸ ਵਿੱਚ ਕੀਤੀਆਂ ਗਈਆਂ ਪ੍ਰਾਪਤੀਆਂ ਤੇ ਗ਼ਲਤੀਆਂ ਦਾ ਲੇਖਾ ਜੋਖਾ ਅਤੇ ਪੰਥ ਦੀ ਕੌਮੀ ਦਸ਼ਾ ਆਦਿ ਬਾਰੇ ਬਹੁਤ ਘੱਟ ਲਿਖਿਆ ਹੈ। ਉਹਨਾਂ ਦੀਆਂ ਗੁਰਬਾਣੀ ਦੀਆਂ ਵਿਆਖਿਆ ਕਰਦੀਆਂ ਲਿਖਤਾਂ ਅਤੇ ਹੋਰ ਵਿਚਾਰਾਂ ਤੋਂ ਉਜਵਲ ਭਵਿੱਖ ਦੀ ਸਿਰਜਣਾ ਲਈ ਸੁਤੇ-ਸਿਧ ਕੋਈ ਨਵੀਂ ਦਿਸ਼ਾ ਨਹੀਂ ਮਿਲਦੀ।

ਉਹਨਾਂ ਦੀ ਸ਼ਖ਼ਸੀਅਤ ਵਿੱਚ ਦੂਜੇ ਵਿਦਵਾਨਾਂ ਦੀਆਂ ਸ਼ਖ਼ਸੀਅਤਾਂ ਦੇ ਮੁਕਾਬਲੇ ਕੁਝ ਵਿਸ਼ੇਸ਼ ਪਹਿਲੂ ਹਨ। ਉਹ ਇੱਕੋ ਸਮੇਂ ਆਪਣੇ ਸਮੇਂ ਦੀ ਉੱਚ ਯੋਗਤਾ ਪ੍ਰਾਪਤ ਅਤੇ ਭਾਰਤ ਦੀ ਪ੍ਰਤਿਸ਼ਠਤ ਪਦਵੀ ਉੱਤੇ ਬਿਰਾਜਮਾਨ, ਕੈਂਬਰਿਜ ਯੂਨੀਵਰਸਿਟੀ ਤੋਂ ਵਿੱਦਿਆ ਪ੍ਰਾਪਤ ਆਈ.ਸੀ.ਐਸ. ਅਧਿਕਾਰੀ ਸਨ ਜਿਨ੍ਹਾਂ ਨੂੰ ਅੰਗਰੇਜ਼ੀ ਭਾਸ਼ਾ, ਸਾਹਿੱਤ ਅਤੇ ਵਿਸ਼ਵ ਦਰਪਣ ਪ੍ਰਤੀ ਵਿਸ਼ੇਸ਼ ਗਿਆਨ ਹਾਸਿਲ ਸੀ। ਦੂਜਾ, ਉਹ ਸਿੱਖ ਧਰਮ ਦੇ ਨਾਲ ਨਾਲ ਵੈਦਿਕ ਧਰਮ ਅਤੇ ਬੁੱਧ ਧਰਮ ਦੇ ਵਿਸ਼ੇਸ਼ ਗਿਆਤਾ ਸਨ। ਉਹਨਾਂ ਨੇ ਜਿਸ ਤਰ੍ਹਾਂ ਸਿੱਖ ਧਰਮ ਸੰਸਥਾਵਾਂ ਦੇ ਪ੍ਰਸੰਗ ਵਿੱਚ ਇਹਨਾਂ ਧਰਮਾਂ ਦਾ ਵਿਸ਼ਲੇਸ਼ਣ ਕੀਤਾ, ਉਹ ਸੱਚਮੁੱਚ ਹੀ ਸਿੱਖ ਧਰਮ ਦੇ ਆਦਰਸ਼ਾਂ ਅਤੇ ਇਸ ਦੇ ਸਥਾਪਿਤ ਹੋਣ ਦੇ ਪ੍ਰਯੋਜਨ ਨੂੰ ਪ੍ਰਾਚੀਨ ਭਾਰਤੀ ਸੰਸਕ੍ਰਿਤੀ ਅਤੇ ਮੂਲ ਆਤਮਾ ਦਾ ਯੋਗ ਵਾਰਿਸ ਜ਼ਾਹਿਰ ਕਰਦਾ ਹੈ। ਦੂਜੇ ਸ਼ਬਦਾਂ ਵਿੱਚ ਇਸ ਵਿਰਾਸਤੀ ਅਧਿਕਾਰ ਰਾਹੀਂ ਸਿੱਖ ਭਾਰਤੀ ਸੰਸਕ੍ਰਿਤੀ ਦੇ ਵਾਰਸ ਹੋਣੇ ਲੋੜੀਂਦੇ ਹਨ। ਤੀਜਾ, ਸ. ਕਪੂਰ ਸਿੰਘ ਇਤਨੀ ਬਾਰੀਕ ਸੂਝਬੂਝ ਵਾਲੇ ਵਿਸ਼ਲੇਸ਼ਕ ਸਨ ਜੋ ਸਿੱਖ ਪੰਥ ਨੂੰ ਵਿਸ਼ਵ ਸਿਧਾਂਤ ਦੇ ਵਿਸ਼ਵ ਇਤਿਹਾਸ ਦੇ ਚੌਖਟੇ ਵਿੱਚ ਰੱਖ ਕੇ ਇਸ ਤੋਂ ਸਿੱਖ ਆਗੂਆਂ ਨੂੰ ਜ਼ਰੂਰੀ ਬਣਦੀ ਸੇਧ ਦੇਣ ਲਈ ਮਾਰਗ-ਦਰਸ਼ਨ ਕਰਦੇ ਸਨ। ਇਹੋ ਹੀ ਇਤਿਹਾਸ ਲਿਖਣ ਦਾ ਪ੍ਰਯੋਜਨ ਹੁੰਦਾ ਹੈ। ਚੌਥਾ, ਸ. ਕਪੂਰ ਸਿੰਘ ਗੁਰੂ ਕਾਲ ਤੋਂ ਬਾਅਦ ਹੋਏ ਅਨੇਕਾਂ ਨਾਮਵਰ ਤੇ ਉੱਚ ਕੋਟੀ ਦੇ ਵਿਦਵਾਨਾਂ ਵਿੱਚ ਵਿਸ਼ੇਸ਼ ਦਰਜਾ ਰੱਖਣ ਵਾਲੇ ਦਾਰਸ਼ਨਿਕ ਸਨ। ਉਹ ਸਿੱਖ ਧਰਮ ਅਤੇ ਪੰਥ ਨੂੰ ਵਿਸ਼ਵ ਦੀਆਂ ਉੱਚ ਬੁਲੰਦੀਆਂ ਤਕ ਪਹੁੰਚਿਆ ਵੇਖਣਾ ਚਾਹੁੰਦੇ ਸਨ। ਉਹ ਸਿੱਖ ਬੌਧਿਕਤਾ ਨੂੰ ਵਿਸ਼ਵ ਬੌਧਿਕਤਾ ਦੇ ਪ੍ਰਸੰਗ ਵਿੱਚ ਵਿਸ਼ੇਸ਼ ਉਚਾਈਆਂ ਤਕ ਲਿਜਾਣ ਵਿੱਚ ਵੀ ਸਫਲ ਹੋਏ ਸਨ।

ਸ. ਕਪੂਰ ਸਿੰਘ ਆਪਣੇ ਸਮਕਾਲੀ ਸਿੱਖ ਰਾਜਨੀਤਿਕਾਂ ਦੀ ਕਤਾਰ ਵਿੱਚ ਵੀ ਆਪਣੀ ਵਿਸ਼ੇਸ਼ ਤਰ੍ਹਾਂ ਦੀ ਪਹਿਚਾਣ ਬਣਾਈ ਰੱਖਣ ਵਾਲੇ ਰਾਜਨੀਤੀਵਾਨ

ਸਨ। ਉਹਨਾਂ ਦੀਆਂ ਪੰਥ ਵਿਰੋਧੀਆਂ ਪ੍ਰਤੀ ਬੇਬਾਕ ਟਿੱਪਣੀਆਂ ਅਤੇ ਸੱਚ ਨੂੰ ਸੱਚ ਕਹਿਣ ਦੀ ਜੁਰਅਤ ਸਿੱਖ ਇਤਿਹਾਸ ਦਾ ਹਿੱਸਾ ਹਨ। ਉਹ ਆਪਣੇ ਸਮਕਾਲੀਨ ਰਾਜਨੀਤਿਕ ਵਾਤਾਵਰਣ ਵਿੱਚ ਅਤੇ ਭਵਿੱਖ ਦੇ ਵਿਸ਼ਵ ਵਿੱਚ ਸਿੱਖ ਪੰਥ ਦੀ ਰਾਜਨੀਤੀ ਅਤੇ ਸੱਤਾ ਦੀ ਸੰਭਾਵੀ ਸੱਚ ਦੇ ਦਾਰਸ਼ਨਿਕ ਮਾਰਗ-ਦਰਸ਼ਕ ਸਨ। ਉਹ ਸਿੱਖ ਰਾਜਨੀਤਿਕਾਂ ਦੇ ਨੇੜੇ ਤਕ ਵੇਖਣ ਦੀ ਬਿਰਤੀ ਤੋਂ ਫ਼ਿਕਰਮੰਦ ਰਹਿੰਦੇ ਸਨ। ਉਹ ਮਹਿਸੂਸ ਕਰਦੇ ਸਨ ਕਿ ਆਗੂਆਂ ਦੀਆਂ ਕਮਜ਼ੋਰੀਆਂ ਕਾਰਨ ਹੀ ਇਤਿਹਾਸ ਵਿੱਚ ਸਿੱਖ ਖ਼ੁਆਰ ਹੁੰਦੇ ਆਏ ਹਨ। ਸ. ਕਪੂਰ ਸਿੰਘ ਇੱਕ ਅਜਿਹੇ ਕਵੀ ਅਤੇ ਬਾਇਓਗਰਾਫ਼ਰ ਸਨ ਜਿਨ੍ਹਾਂ ਦਾ ਕਵੀ ਮਨ ਰੂਹਾਨੀਅਤ ਦੀਆਂ ਉਚਾਈਆਂ ਨੂੰ ਪਹੁੰਚਿਆ ਹੋਇਆ ਸ਼ਬਦਾਂ ਰਾਹੀਂ ਇੱਕ ਨਵਾਂ ਜ਼ਿੰਦਗੀਨਾਮਾ ਸਿਰਜਣ ਦੇ ਸਮਰੱਥ ਸੀ।

ਸ. ਕਪੂਰ ਸਿੰਘ ਬਾਰੇ ਅਕਸਰ ਇਹ ਪ੍ਰਭਾਵ ਦਿੱਤਾ ਜਾਂਦਾ ਹੈ ਕਿ ਉਹ ਬੋਲਚਾਲ ਵਿੱਚ ਖਰਵੇ ਸੁਭਾਅ ਵਾਲੇ ਸਨ। ਉਹਨਾਂ ਬਾਰੇ ਇਹ ਵੀ ਪ੍ਰਚੱਲਤ ਹੈ ਕਿ ਸ੍ਰੋਤਾ ਬਣ ਕੇ ਸ. ਕਪੂਰ ਸਿੰਘ ਨੂੰ ਸੁਣਨ ਵਿੱਚ ਗਿਆਨ-ਪ੍ਰਾਪਤੀ ਹੈ, ਉਹਨਾਂ ਨਾਲ ਗੱਲਬਾਤ ਛੇੜਨ ਵਿੱਚ ਮੂਰਖਤਾ ਅਤੇ ਬਹਿਸ ਮੁਬਾਹਿਸਾ ਕਰਨ ਵਿੱਚ ਘੋਰ ਪਾਪ ਹੈ। ਇਹ ਵਿਚਾਰ ਕੁੱਝ ਹੱਦ ਤਕ ਠੀਕ ਵੀ ਹੈ ਪਰ ਉਹ ਸੁਭਾਅ ਦੇ ਇਤਨੇ ਖਰਵੇ ਵੀ ਨਹੀਂ ਸਨ ਜਿਤਨਾ ਉਹਨਾਂ ਬਾਰੇ ਪ੍ਰਚੱਲਤ ਸੀ। ਉਹ ਮਿਲਾਪੜੇ ਅਤੇ ਦੂਜਿਆਂ ਦੇ ਵਿਚਾਰਾਂ ਨੂੰ ਸੁਣਨ ਵਾਲੇ ਸਨ ਜੋ ਦੂਜਿਆਂ ਤੋਂ ਚੰਗੇ ਵਿਵਹਾਰ ਅਤੇ ਉੱਚ ਵਿਚਾਰਾਂ ਦੇ ਧਾਰਨੀ ਹੋਣ ਦੀ ਆਸ ਰੱਖਦੇ ਸਨ। ਜਿਸ ਵਿਅਕਤੀ ਨਾਲ ਹਾਲਾਤ ਨੇ ਕਈ ਤਰ੍ਹਾਂ ਦੇ ਖਿਲਵਾੜ ਕੀਤੇ ਹੋਣ ਅਤੇ ਜੋ ਵਿਅਕਤੀ, ਖ਼ਾਸ ਕਰਕੇ ਸਿੱਖਾਂ ਵਿੱਚ ਇਤਨੀ ਯੋਗਤਾ ਪ੍ਰਾਪਤ ਕਰਕੇ ਗਿਆਨ ਦੀ ਤੁਰਦੀ ਫਿਰਦੀ ਟਕਸਾਲ ਹੋਵੇ ਅਤੇ ਜੋ ਸਿੱਖ ਆਗੂਆਂ ਦੀ ਅਗਿਆਨਤਾ, ਬੇਈਮਾਨੀ ਅਤੇ ਕਪਟ ਦਾ ਖ਼ੁਦ ਗਵਾਹ ਰਿਹਾ ਹੋਵੇ, ਉਸ ਦਾ ਅਕਸਰ ਅਜਿਹੀ ਤਬੀਅਤ ਦਾ ਮਾਲਕ ਬਣ ਜਾਣਾ ਸੁਭਾਵਿਕ ਹੁੰਦਾ ਹੈ। ਪਰ ਫਿਰ ਵੀ ਇਹ ਇੱਕ ਵਿਅਕਤੀ ਦੇ ਆਪਣੇ ਬੌਧਿਕ ਗੁਣਾਂ ਅਤੇ ਬੌਧਿਕ ਨੀਝ ਉੱਤੇ ਨਿਰਭਰ ਕਰਦਾ ਸੀ ਕਿ ਉਹ ਸ. ਕਪੂਰ ਸਿੰਘ ਦੀ ਨਿੱਜੀ ਸੰਗਤ ਮਾਣਦਾ ਹੋਇਆ ਕਿਵੇਂ ਉਹਨਾਂ ਦੇ ਵਿਚਾਰਾਂ ਦਾ ਲਾਭ ਪ੍ਰਾਪਤ ਕਰ ਸਕਦਾ ਸੀ। ਸ. ਕਪੂਰ ਸਿੰਘ 1947-50 ਤੋਂ ਬਾਅਦ ਦੇ ਜ਼ਾਤੀ ਤੇ ਕੌਮੀ ਹਾਲਾਤ ਦੇ ਭੰਵਰ ਵਿੱਚ ਫਸੀ ਇਹੋ ਜਿਹੀ ਸ਼ਖ਼ਸੀਅਤ ਸਨ ਜਿਨ੍ਹਾਂ ਦੇ ਦੋਸਤਾਂ ਨਾਲੋਂ ਦੁਸ਼ਮਣ ਵਧੇਰੇ ਸਨ। ਸਰਕਾਰ ਉਹਨਾਂ ਨੂੰ ਚੁੱਪ ਕਰਾਉਣਾ ਚਾਹੁੰਦੀ ਸੀ ਅਤੇ ਅਕਾਲੀ ਦਲ ਦੇ ਧਨੰਤਰ ਆਗੂ ਉਹਨਾਂ ਨੂੰ ਆਪਣੇ ਵਰਗਾ ਬਣਾ ਲੈਣਾ ਚਾਹੁੰਦੇ ਸਨ। ਦੋਨਾਂ ਹੀ ਹਾਲਤਾਂ ਵਿੱਚ ਅਜਿਹੀਆਂ ਘਟਨਾਵਾਂ ਤੇ ਦੁਰਘਟਨਾਵਾਂ ਵਾਪਰਨੀਆਂ ਹੀ ਸਨ।

ਇਹਨਾਂ ਸਾਰੀਆਂ ਸਥਿਤੀਆਂ ਦਾ ਸ. ਕਪੂਰ ਸਿੰਘ ਦੀ ਵਿਅਕਤੀਗਤ ਸ਼ਖ਼ਸੀਅਤ ਦੇ ਵਿਚਾਰਾਂ, ਆਲੋਚਨਾਵਾਂ ਤੇ ਹੋਰ ਕਿਰਿਆਵਾਂ-ਪ੍ਰਤਿਕਿਰਿਆਵਾਂ ਦਾ ਪ੍ਰਭਾਵ ਸਿੱਖਾਂ ਦੀ ਕੌਮੀ ਤਕਦੀਰ ਨਾਲ ਜੁੜੇ ਸਰੋਕਾਰਾਂ, ਸੰਘਰਸ਼, ਪ੍ਰਾਪਤੀਆਂ-ਅਪ੍ਰਾਪਤੀਆਂ, ਸਿੱਖ ਨੌਜੁਆਨਾਂ ਉੱਤੇ ਵੀ ਪੈਣਾ ਲਾਜ਼ਮੀ ਸੀ। ਵਰਤਮਾਨ ਦੇ ਸਮੇਂ

ਦੇ ਸਿੱਖ ਵਿਦਵਾਨ, ਆਮ ਸਿੱਖਾਂ ਸਮੇਤ ਭਵਿੱਖ ਦੀਆਂ ਸਿੱਖ ਨਸਲਾਂ ਇਸ ਗੱਲ ਦਾ ਮਾਣ ਕਰ ਸਕਦੀਆਂ ਹਨ ਕਿ ਕਿਸੇ ਸਮੇਂ ਸ. ਕਪੂਰ ਸਿੰਘ ਵਰਗਾ ਮਹਾਨ ਵਿਦਵਾਨ ਉਹਨਾਂ ਦੇ ਜੀਵਨ ਵਿੱਚ ਉਹਨਾਂ ਵਿਚਕਾਰ ਪੈਦਾ ਹੋਇਆ ਸੀ। ਉਹਨਾਂ ਦੇ ਭਵਿੱਖ ਦੀਆਂ ਚੇਤੰਨ ਸਿੱਖ ਨਸਲਾਂ ਉਹਨਾਂ ਦੇ ਵਿਚਾਰਾਂ ਤੋਂ ਪ੍ਰੇਰਨਾ ਲੈ ਕੇ ਕਿਵੇਂ ਸਿੱਖੀ ਤੇ ਸਿੱਖ ਪੰਥ ਦਾ ਨਵਾਂ ਪੈਰਾਡਾਈਮ ਉਸਾਰਨਗੀਆਂ ਅਤੇ ਉੱਜਵਲ ਸਿੱਖ ਭਵਿੱਖ ਕਿਵੇਂ ਨਿਸਚਿਤ ਹੋਵੇਗਾ, ਇਹਨਾਂ ਤੇ ਹੋਰ ਪ੍ਰਸ਼ਨਾਂ ਦੇ ਜਵਾਬ ਭਵਿੱਖ ਦੇ ਗਰਭ ਵਿੱਚ ਪਏ ਕਿਸੇ ਨਵੇਂ 'ਅੰਕੁਰ' ਦਾ ਇੰਤਜ਼ਾਰ ਕਰ ਰਹੇ ਹਨ।

•

# ਖੱਟੀਆਂ ਮਿੱਠੀਆਂ ਯਾਦਾਂ

*ਗੁਰਚਰਨਜੀਤ ਸਿੰਘ ਲਾਂਬਾ**

ਦੀਦਾਰ, ਗੁਫ਼ਤਾਰ ਤੇ ਕਿਰਦਾਰ ਕਿਸੇ 'ਸਿਰਦਾਰ' ਦੀ ਪੁਖ਼ਤਾ ਪਛਾਣ ਹੈ। ਇਸ ਪੱਖੋਂ ਸਿਰਦਾਰ ਕਪੂਰ ਸਿੰਘ ਸਹੀ ਮਾਇਨੇ ਵਿੱਚ 'ਸਿਰਦਾਰ' ਸੀ। ਆਮ ਤੌਰ 'ਤੇ ਪੜ੍ਹਿਆਂ ਲਿਖਿਆਂ ਵਿੱਚ ਅਨਪੜ੍ਹਤਾ ਜ਼ਿਆਦਾ ਹੁੰਦੀ ਹੈ। ਬੁੱਧੀਮਾਨ ਹੋਣਾ ਹੋਰ ਗੱਲ ਤੇ ਬੁੱਧੀਜੀਵੀ ਹੋਣਾ ਹੋਰ ਗੱਲ ਹੈ। ਪਰ ਸਿਰਦਾਰ ਕਪੂਰ ਸਿੰਘ ਇੱਕ ਅਪਵਾਦ ਹੀ ਕਿਹਾ ਜਾ ਸਕਦਾ ਹੈ ਕਿ ਜੋ ਬੁੱਧੀਜੀਵੀ ਵੀ ਅਤਿ ਦਰਜੇ ਦਾ ਸੀ ਤੇ ਜਿਸ ਵਿੱਚ ਬੁੱਧੀ-ਮੱਤਾ ਵੀ ਆਖ਼ਰਤ 'ਤੇ ਸੀ। ਉਹਨਾਂ ਦੀ ਸੋਚ, ਵਿਚਾਰਧਾਰਾ ਅਤੇ ਲਿਖਤਾਂ ਦਾ ਆਧਾਰ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਅਤੇ ਹੋਰ ਪੰਥਕ ਗ੍ਰੰਥ ਜਿਵੇਂ ਗੁਰ ਬਿਲਾਸ, ਪੰਥ ਪ੍ਰਕਾਸ਼, ਸੂਰਜ ਪ੍ਰਕਾਸ਼, ਰਹਿਤਨਾਮੇ ਆਦਿ ਸਨ।

ਦੋ ਕਿਸਮ ਦੇ ਲੋਕ ਹੁੰਦੇ ਹਨ। ਇੱਕ ਉਹ ਜੋ ਵਿਚਾਰੇ ਜਾਣਦੇ ਹੀ ਨਹੀਂ। ਇਹ ਬਖ਼ਸ਼ੇ ਜਾ ਸਕਦੇ ਹਨ, ਪਰ ਦੂਸਰੇ ਪਾਸੇ ਉਹ ਲੋਕ ਹਨ ਜੋ ਜਾਣਦੇ ਹਨ ਪਰ ਦੱਸਦੇ ਨਹੀਂ। ਕਲਗੀਧਰ ਪਿਤਾ ਇਹੋ ਜਿਹੇ ਵਿਅਕਤੀਆਂ ਦਾ ਜ਼ਿਕਰ ਕਰਦੇ ਹਨ, "ਜਿਨੀ ਜਾਨੀ ਪੈ ਬਖਾਨੀ ਨਾਹੀ", ਪਰ ਸਿਰਦਾਰ ਕਪੂਰ ਸਿੰਘ ਦੀ ਇੱਕ ਸਿਫ਼ਤ ਸੀ ਕਿ ਉਸ ਦੀ ਸੋਚ ਅਤੇ ਜ਼ਬਾਨ ਵਿੱਚ ਰਤੀ ਮਾਤਰ ਵੀ ਫ਼ਰਕ ਨਹੀਂ ਸੀ। ਉਹ ਹਮੇਸ਼ਾ ਇੱਕ ਪਾਸੇ ਹੋ ਕੇ ਦ੍ਰਿੜ੍ਹਤਾ ਨਾਲ ਆਪਣੀ ਪੈੜ ਬਣਾਂਦੇ ਸਨ ਤੇ ਪ੍ਰਚੱਲਤ ਸੁਨਹਿਰੀ ਵਿਚਕਾਰਲੇ ਰਾਹ 'ਤੇ ਤੁਰਨ ਦੇ ਆਦੀ ਨਹੀਂ ਸਨ। ਉਹ ਤਾਂ ਇਸ ਵਾਦੀ ਦੇ ਆਦੀ ਸਨ :

> **ਦੁਨੀਆ ਕੀ ਕਸ਼ਮਕਸ਼ ਮੇਂ ਮੁਹਾਲ ਮੁਸ਼ਕਿਲ ਹੈ ਬਚ ਕੇ ਰਹਿਨਾ।**
> **ਅਸੀਰ ਕਰ ਯਾ ਅਸੀਰ ਹੋ ਜਾ, ਸ਼ਿਕਾਰ ਕਰ ਯਾ ਸ਼ਿਕਾਰ ਹੋ ਜਾ।**

ਨਹੀਂ ਤਾਂ ਅੱਜ ਹਰ ਕਿਸੇ ਬਾਰੇ ਅਤੇ ਖ਼ਾਸ ਕਰਕੇ ਆਗੂਆਂ ਬਾਰੇ ਕਿਹਾ ਜਾ ਸਕਦਾ ਹੈ :

> **ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥** *(ਪੰਨਾ 488)*

ਸਿਰਦਾਰ ਕਪੂਰ ਸਿੰਘ ਪੰਥ ਅਤੇ ਪੰਥਕ ਸੋਚ ਲਈ ਇਤਨੀ ਦ੍ਰਿੜ੍ਹਤਾ ਨਾਲ ਪ੍ਰਤਿਬਧ ਸੀ ਕਿ ਜੇ ਉਹਨਾਂ ਦੀ ਆਪਣੇ ਕਾਰਜਕਾਲ ਦੌਰਾਨ ਕਿਸੇ ਨਾਲ ਨਿਭ ਆਈ ਤਾਂ ਉਹ ਸੀ ਮਾਸਟਰ ਤਾਰਾ ਸਿੰਘ, ਜੋ ਖ਼ੁਦ ਪੰਥ ਲਫ਼ਜ਼ ਦਾ ਬਦਲ ਬਣ

---

* ਐਡੀਟਰ, 'ਸੰਤ ਸਿਪਾਹੀ', ਜਲੰਧਰ।

ਗਿਆ ਸੀ। ਸਿਰਦਾਰ ਕਪੂਰ ਸਿੰਘ ਨੇ ਜੇ ਖੁੱਲ੍ਹ ਕੇ ਕਿਸੇ ਦੀ ਤਾਰੀਫ਼ ਕੀਤੀ, ਜਾਂ ਇਹ ਕਿਹਾ ਜਾਏ ਕਿ ਉਹ ਕਿਸੇ ਤੋਂ ਪ੍ਰਭਾਵਿਤ ਹੋਏ, ਤਾਂ ਉਹ ਮਾਸਟਰ ਜੀ ਹੀ ਸਨ।

ਸਿਰਦਾਰ ਕਪੂਰ ਸਿੰਘ ਕਿਸੇ ਦੀ ਨਿੰਦਾ ਜਾਂ ਤਾਰੀਫ਼ ਨਹੀਂ ਸਨ ਕਰਦੇ। ਸੱਚ ਨੂੰ ਝੂਠ ਕਹਿਣਾ ਨਿੰਦਾ ਹੈ ਤੇ ਝੂਠ ਨੂੰ ਸੱਚ ਕਹਿਣਾ ਉਸਤਤਿ। ਪਰ ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਕਹਿਣਾ ਹੀ ਸਿੱਖੀ ਹੈ ਜੋ ਸਿਰਦਾਰ ਕਪੂਰ ਸਿੰਘ ਨੇ ਨਿਭਾਹੀ।

ਸਿਰਦਾਰ ਕਪੂਰ ਸਿੰਘ ਦੀ ਇਸ ਖ਼ਾਸੀਅਤ ਦੀ ਵਜ੍ਹਾ ਕਰਕੇ ਕੋਈ ਵੀ ਉਹਨਾਂ ਦੇ ਵਾਕ ਬਾਣਾਂ ਤੋਂ ਬਚ ਨਹੀਂ ਸਕਿਆ,

**ਸਤਸਈਆਂ ਦੇ ਦੋਹਰੇ ਅਰ ਨਾਵਕ ਕੇ ਤੀਰ।**
**ਦੇਖਨ ਮੈ ਛੋਟਨ ਲਗੇ ਘਾਵ ਕਰੇ ਗੰਭੀਰ।**

ਦੇ ਮੁਤਾਬਿਕ ਉਹਨਾਂ ਦੇ ਸੰਪਰਕ ਵਿਚ ਆਇਆ ਹਰ ਵਿਅਕਤੀ ਉਹਨਾਂ ਦੀ ਅਮਿੱਟ ਛਾਪ ਤੋਂ ਬਚ ਨਾ ਸਕਿਆ। ਇਹ ਨਿੱਕੀਆਂ ਨਿੱਕੀਆਂ ਘਟਨਾਵਾਂ ਲੋਕ-ਗਾਥਾ ਜਹੀਆਂ ਹੋ ਨਿਬੜੀਆਂ।

ਪੰਜਾਬੀ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਸਰਦਾਰ ਪਿਆਰਾ ਸਿੰਘ ਪਦਮ ਇੱਕ ਐਸੇ ਵਿਦਵਾਨ ਸਨ ਜੋ ਖ਼ੁਦ ਫ਼ਖ਼ਰ ਨਾਲ ਕਹਿੰਦੇ ਸਨ ਕਿ ਮੈਂ ਕਿਸੇ ਯੂਨੀਵਰਸਿਟੀ ਵਿੱਚੋਂ ਤਾਂ ਨਹੀਂ ਲੰਘਿਆ ਪਰ ਯੂਨੀਵਰਸਿਟੀਆਂ ਮੇਰੇ ਵਿੱਚੋਂ ਦੀ ਲੰਘ ਗਈਆਂ ਹਨ। ਪਦਮ ਸਾਹਿਬ ਦੱਸਦੇ ਸਨ ਕਿ ਇੱਕ ਦਫ਼ਾ ਉਹਨਾਂ ਨੇ ਸਿਰਦਾਰ ਕਪੂਰ ਸਿੰਘ ਨੂੰ ਕਿਸੇ ਖ਼ਤ ਵਿਚ ਉਹਨਾਂ ਦੇ ਨਾਮ ਦੇ ਹਿੱਜੇ Kapur ਦੀ ਬਜਾਇ Kapoor ਲਿਖ ਦਿੱਤੇ। ਸਿਰਦਾਰ ਕਪੂਰ ਸਿੰਘ ਇਸ 'ਤੇ ਇਤਨੇ ਸਖ਼ਤ ਨਾਰਾਜ਼ ਹੋਏ ਕਿ ਪਦਮ ਸਾਹਿਬ ਨੂੰ ਕਹਿਣ ਲੱਗੇ ਕਿ ਕੀ ਮੈਂ ਮੁਫ਼ਲਿਸ ਗ਼ਰੀਬ ਹਾਂ ਜੋ ਤੁਸੀਂ ਮੈਨੂੰ Ka-poor ਲਿਖਿਆ ਹੈ। ਪਦਮ ਸਾਹਿਬ ਕਹਿਣ ਲੱਗੇ ਕਿ ਮੈਂ ਬਹੁਤ ਮਾਫ਼ੀਆਂ ਮੰਗੀਆਂ ਪਰ ਬੇਅਰਥ। ਸਿਰਦਾਰ ਸਾਹਿਬ ਕਹਿਣ ਲੱਗੇ ਕਿ ਤੂੰ ਮੈਨੂੰ ਜਾਣ ਬੁਝ ਕੇ poor ਲਿਖਿਆ ਹੈ, ਮੈਂ ਤੇਰੇ 'ਤੇ ਮੁਕੱਦਮਾ ਕਰਾਂਗਾ। ਅਖ਼ੀਰ ਪਦਮ ਸਾਹਿਬ ਕਹਿਣ ਲੱਗੇ ਕਿ ਜੋ ਤੁਹਾਨੂੰ ਚੰਗਾ ਲੱਗਦਾ ਹੈ ਕਰੋ, ਮੈਂ ਕੁਝ ਨਹੀਂ ਕਰ ਸਕਦਾ।

ਸਿਰਦਾਰ ਸਾਹਿਬ ਦਾ ਸ਼ਾਹਕਾਰ 'ਸਾਚੀ ਸਾਖੀ' ਸੀ ਜੋ ਜਲੰਧਰ ਵਿੱਚ ਛਪੀ ਸੀ। ਪੁਸਤਕ ਦੀ ਛਪਾਈ ਵਿੱਚ ਇੱਕ ਨਿੱਕੀ ਜਿਹੀ ਗ਼ਲਤੀ ਨੇ ਸਿਰਦਾਰ ਕਪੂਰ ਸਿੰਘ ਦਾ ਪਾਰਾ ਇਤਨਾ ਉੱਚਾ ਕਰ ਦਿੱਤਾ ਕਿ ਉਹ ਉਸ ਦੇ ਪ੍ਰਕਾਸ਼ਕ ਦਾ ਗਲਮਾ ਫੜ ਕੇ ਉਸ ਨੂੰ ਕੁੱਟਣ ਤਕ ਪਹੁੰਚ ਗਏ। 'ਸਾਚੀ ਸਾਖੀ' ਵਿਚ ਇੱਕ ਪੰਗਤੀ ਸੀ— ਸੁਣ ਸਜਨੀ ਚੰਦ੍ਰ ਬਦਨ, ਅਗਮ ਨਿਗਮ ਦੀ ਗੱਲ। ਵਿਚਾਰੇ ਗ਼ਰੀਬ ਪ੍ਰਕਾਸ਼ਕ ਕੋਲੋਂ ਛਪ ਗਿਆ—ਸੁਣ ਸਜਨੀ ਬੰਦ੍ਰ ਬਦਨ, ਅਗਮ ਨਿਗਮ ਦੀ ਗੱਲ। ਕੀ ਸਿਰਦਾਰ ਦਾ ਪ੍ਰਤਿਕਰਮ ਲੋੜ ਤੋਂ ਵੱਧ ਸੀ?

ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹਾਦਤ ਦੇ ਅਗਲੇ ਸਾਲ ਤਖ਼ਤ ਸ੍ਰੀ ਪਟਨਾ ਸਾਹਿਬ ਦੀ ਕਮੇਟੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ 'ਤੇ ਸਰਦਾਰ

ਮਹਿੰਦਰ ਸਿੰਘ ਖੰਨਾ, ਸਰਦਾਰਨੀ ਨਿਰਲੇਪ ਕੌਰ ਅਤੇ ਸਿਰਦਾਰ ਕਪੂਰ ਸਿੰਘ ਨੂੰ ਸੱਦ ਲਿਆ। ਕਮੇਟੀ ਦੇ ਪ੍ਰਧਾਨ ਸਰਕਾਰੀ ਠੇਕੇਦਾਰ ਸਨ ਪਰ ਪੰਜਾਬ ਦੇ ਪੰਥਕ ਮਸਲਿਆਂ ਨਾਲ ਬਹੁਤਾ ਰਾਬਤਾ ਨਹੀਂ ਸੀ। ਕਮੇਟੀ ਨੇ ਸਿਰਦਾਰ ਸਾਹਿਬ ਦੇ ਨਾਮ ਕਰ ਕੇ ਦੀਵਾਨ ਦੇ ਉਸ ਸਮੇਂ ਸਿਰਦਾਰ ਸਾਹਿਬ ਨੂੰ ਬੋਲਣ ਲਈ ਬੁਲਾਇਆ ਜਦੋਂ ਸੂਬੇ ਦੇ ਮੁੱਖ ਮੰਤਰੀ ਤੇ ਗਵਰਨਰ ਵੀ ਸਟੇਜ 'ਤੇ ਮੌਜੂਦ ਸਨ।

ਸਿਰਦਾਰ ਕਪੂਰ ਸਿੰਘ ਨੇ ਪਹਿਲਾ ਲਫ਼ਜ਼ ਹੀ ਬੋਲਿਆ ਸੀ, ਸਿੱਖ ਹੋਮਲੈਂਡ! ਪ੍ਰਧਾਨ ਸਾਹਿਬ ਖੜੇ ਹੋਏ ਤੇ ਕਹਿਣ ਲੱਗੇ, ਸਿਰਦਾਰ ਸਾਹਿਬ, ਇਹ ਤਖ਼ਤ ਸਾਹਿਬ ਦੀ ਸਟੇਜ ਹੈ, ਇੱਥੋਂ ਤੁਸੀਂ ਪਾਲਿਟਿਕਸ ਦੀ ਗੱਲ ਨਾ ਕਰੋ। ਸਿਰਦਾਰ ਕਪੂਰ ਸਿੰਘ ਨੇ ਪ੍ਰਧਾਨ ਸਾਹਿਬ ਦਾ ਹੱਥ ਫੜ ਲਿਆ ਤੇ ਕਹਿਣ ਲੱਗੇ—ਪ੍ਰਧਾਨ ਸਾਹਿਬ, ਜੇ ਤਾਂ ਦਲੀਲ ਨਾਲ ਸਮਝਾ ਦਿਓਗੇ ਤਾਂ ਮੰਨ ਜਾਵਾਂਗਾ ਪਰ ਜੇ ਤੁਹਾਡਾ ਖ਼ਿਆਲ ਹੈ ਕਿ ਸਿਰਦਾਰ ਕਪੂਰ ਸਿੰਘ ਨੂੰ ਹੁਕਮ ਦੇ ਕੇ ਸਮਝਾ ਦਿਓਗੇ ਤਾਂ ਭੁੱਲ ਜਾਓ। ਇਸ ਦੇ ਬਾਅਦ ਸਿਰਦਾਰ ਸਾਹਿਬ ਕਹਿਣ ਲੱਗੇ, "ਤੂੰ ਤਖ਼ਤ ਸਾਹਿਬ ਦੀ ਕਮੇਟੀ ਦਾ ਪ੍ਰਧਾਨ ਹੈਂ। ਇਹ ਦੱਸ ਕਿ ਤਖ਼ਤ ਸਾਹਿਬ ਤੇ ਇਕ ਗੁਰਦੁਆਰੇ ਵਿਚ ਕੀ ਫ਼ਰਕ ਹੈ? ਜਦ ਹਰਿਮੰਦਰ ਸਾਹਿਬ ਮੌਜੂਦ ਸੀ ਤਾਂ ਫਿਰ ਅਕਾਲ ਤਖ਼ਤ ਸਾਹਿਬ ਕਿਉਂ ਬਣਾਇਆ? ਤਖ਼ਤ ਉਹ ਥਾਂ ਸੀ ਜਿੱਥੋਂ ਗੁਰੂ ਸਾਹਿਬ ਨੇ ਪੋਲੀਟੀਕਲ ਆਰਡੀਨੈਂਸ (ਰਾਜਨੀਤਕ ਹੁਕਮਨਾਮੇ) ਜਾਰੀ ਕੀਤੇ ਤੇ ਹੁਣ ਤੁਸੀਂ ਮੈਨੂੰ ਕਹਿ ਰਹੇ ਹੋ ਕਿ ਮੈਂ ਇੱਥੋਂ ਸਿੱਖ ਰਾਜਨੀਤੀ ਦੀ ਗੱਲ ਨਾ ਕਰਾਂ।" ਪ੍ਰਧਾਨ ਸਾਹਿਬ ਇਸ ਤੋਂ ਬਾਅਦ ਸਟੇਜ ਤੋਂ ਉਤਰ ਕੇ ਬਾਹਰ ਚਲ ਗਏ।

ਇਸ ਦੇ ਬਾਅਦ ਇਸੇ ਸ਼ਾਮ ਇੱਕ ਸੈਮੀਨਾਰ ਸੀ ਜਿਸ ਵਿਚ ਪਟਨਾ ਹਾਈਕੋਰਟ ਦੇ ਚੀਫ਼ ਜਸਟਿਸ ਸਤੀਸ਼ ਚੰਦ੍ਰ ਮਿਸ਼ਰਾ ਮੁਖ-ਮਹਿਮਾਨ ਸਨ। ਇੱਥੇ ਮਿਸ਼ਰਾ ਜੀ ਨੇ ਆਪਣੇ ਭਾਸ਼ਣ ਵਿੱਚ ਕਹਿ ਦਿੱਤਾ ਕਿ ਗੁਰੂ ਗ੍ਰੰਥ ਸਾਹਿਬ ਨੇ ਕੋਈ ਬਾਤ ਨਹੀਂ ਕਹੀ, ਵਹੀ ਵੇਦੋਂ ਕਾ ਗਿਆਨ ਸਰਲ ਭਾਸ਼ਾ ਮੇਂ ਪ੍ਰਚਾਰਿਤ ਕਰ ਦੀਆ।

ਸਿਰਦਾਰ ਕਪੂਰ ਸਿੰਘ ਨੇ ਆਪਣੀ ਤਕਰੀਰ ਵਿਚ ਵੇਦਾਂ ਦੇ ਕੁਝ ਸ਼ਲੋਕ ਅਰਥਾਂ ਸਮੇਤ ਦੱਸੇ ਤੇ ਫਿਰ ਕਿਹਾ ਇਹ ਤਾਂ ਗੁਰਮਤਿ ਦੇ ਅਨਕੂਲ ਨਹੀਂ ਹਨ। ਹਾਂ, ਚੀਫ਼ ਜਸਟਿਸ ਸਾਹਿਬ ਵੇਦਾਂ ਦੇ ਤਾਂ ਗਿਆਤਾ ਹਨ ਪਰ ਕੀ ਇਹ ਦੱਸਣਗੇ ਕਿ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਕਿਹੜੀ ਬਾਣੀ ਦਾ ਅਧਿਐਨ ਕੀਤਾ ਹੈ ਜੋ ਉਹਨਾਂ ਨੂੰ ਵੇਦਾਂ ਦਾ ਤਰਜਮਾ ਹੀ ਦਿਸ ਰਹੀ ਹੈ?

ਚੀਫ਼ ਜਸਟਿਸ ਸਤੀਸ਼ ਚੰਦ੍ਰ ਮਿਸ਼ਰਾ ਦੀ ਤਾਰੀਫ਼ ਹੀ ਕੀਤੀ ਜਾਣੀ ਚਾਹੀਦੀ ਹੈ ਕਿ ਉਹਨਾਂ ਨੇ ਖੁੱਲ੍ਹ ਕੇ ਕਿਹਾ ਕਿ ਮੈਂ ਗੁਰਬਾਣੀ ਦਾ ਅਧਿਅਨ ਤਾਂ ਨਹੀਂ ਕੀਤਾ ਪਰ ਜੋ ਆਮ ਲੋਕ ਕਹਿੰਦੇ ਹਨ, ਉਹੀ ਮੈਂ ਦੁਹਰਾ ਦਿੱਤੀ ਸੀ।

ਸਿਰਦਾਰ ਸਾਹਿਬ ਦੀ ਪਟਨਾ ਸਾਹਿਬ ਫੇਰੀ ਦਾ ਅੰਤ ਵੀ ਉਹਨਾਂ ਦੇ ਸੁਭਾਅ ਮੁਤਾਬਿਕ ਹੀ ਹੋ ਨਿਬੜਿਆ। ਪਟਨਾ ਸਾਹਿਬ ਦੇ ਇੱਕ ਧਨਾਢ ਗੁਰਸਿੱਖ ਨੇ ਸਿਰਦਾਰ ਸਾਹਿਬ ਨੂੰ ਸਵੇਰ ਦੀ ਚਾਹ 'ਤੇ ਸੱਦਿਆ। ਸਿਰਦਾਰ ਕਪੂਰ ਸਿੰਘ ਕਹਿਣ ਲੱਗੇ ਕਿ

ਠੀਕ ਹੈ, ਤੁਸੀਂ ਹੋਰ 15-20 ਸੱਜਣਾਂ ਨੂੰ ਵੀ ਬੁਲਾ ਲਉ। ਸਵੇਰ ਵੇਲੇ ਸ਼ਾਹਾਨਾ ਤਰੀਕੇ ਨਾਲ ਚਾਹ ਪਾਣੀ ਦਾ ਪ੍ਰਬੰਧ ਸੀ ਤੇ ਪਤਵੰਤੇ ਸਿੱਖ ਵੀ ਹਾਜ਼ਿਰ ਸਨ। ਇਸ ਤੋਂ ਪਹਿਲਾਂ ਕਿ ਕਿਸੇ ਪੰਥਕ ਮਸਲੇ 'ਤੇ ਚਰਚਾ ਹੁੰਦੀ, ਮਹਿਮਾਨ ਨਵਾਜ਼ ਨੇ ਸਿਰਦਾਰ ਸਾਹਿਬ ਨੂੰ ਕਿਹਾ—ਸਿਰਦਾਰ ਜੀ, ਮੇਰੀ ਕੋਠੀ ਕੈਸੀ ਹੈ ? ਮੇਰਾ ਫ਼ਰਨੀਚਰ ਵੇਖੋ, ਇਹ ਕਰਾਕਰੀ ਕਿਹੋ ਜਿਹੀ ਹੈ ? ਸਿਰਦਾਰ ਚੁੱਪ 'ਤੇ ਹਾਜ਼ਰੀਨ ਪਰੇਸ਼ਾਨ। ਸਿਰਦਾਰ ਸਾਹਿਬ ਨੇ ਪੰਜ ਮਿੰਟ ਵਿੱਚ ਹੀ ਜੋ ਮੂੰਹ ਵਿਚ ਪਾਣਾ ਸੀ, ਪਾਇਆ ਤੇ ਜਾਣ ਲਈ ਉੱਠ ਖਲੋਤੇ।

ਜਿਹਨਾਂ ਨੇ ਸੱਦਿਆ ਸੀ, ਪਰਿਵਾਰ ਸਮੇਤ ਵਿਦਾ ਕਰਨ ਲਈ ਬਾਹਰ ਦਰਵਾਜ਼ੇ 'ਤੇ ਆਏ। ਸਿਰਦਾਰ ਸਾਹਿਬ ਨੇ ਬਹੁਤ ਵੱਡੀ ਪੰਜਾਬੀ ਦੀ ਗਾਲ੍ਹ ਕੱਢ ਕੇ ਕਿਹਾ ਕਿ ਇਸ ਨੇ ਮੇਰਾ ਟਾਈਮ ਖ਼ਰਾਬ ਕਰ ਦਿੱਤਾ ਹੈ।

ਉਹਨਾਂ ਵਿੱਚ ਗੁਣਕਾਰੀ ਜ਼ਹਿਰ ਸੀ ਜਿਸਨੂੰ ਹਾਸਿਲ ਕਰਨ ਲਈ ਉਹਨਾਂ ਦੇ ਨੇੜੇ ਹੋਣਾ ਜ਼ਰੂਰੀ ਸੀ ਤੇ ਜਿਹੜਾ ਉਹਨਾਂ ਦੇ ਡੰਗ ਤੋਂ ਡਰ ਗਿਆ, ਉਹ ਇਸ ਲਾਭਕਾਰੀ ਵਿਸ਼ ਤੋਂ ਵਾਂਝਿਆ ਰਹਿ ਗਿਆ। ਇਹ ਖੱਟੀਆਂ ਮਿੱਠੀਆਂ ਯਾਦਾਂ ਸਿਰਦਾਰ ਜੀ ਦੀਆਂ ਹਨ, ਜੋ ਵੇਖਣ ਨੂੰ ਨਿੱਕੀਆਂ ਲੱਗਦੀਆਂ ਹਨ ਪਰ ਇਹਨਾਂ ਦਾ ਸੁਨੇਹਾ ਤੇ ਡੰਗ ਬਹੁਤ ਗੰਭੀਰ ਹੈ।

•

# ਅਡੋਲ ਪਹਿਰੇਦਾਰ

*ਅਨੁਰਾਗ ਸਿੰਘ**

ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਜੇ ਕੋਈ ਵੀ ਇਨਸਾਨ ਸਿੱਖ ਸਿਧਾਂਤਾਂ, ਸਿੱਖ ਇਤਿਹਾਸ, ਸਿੱਖ ਫ਼ਲਸਫ਼ੇ ਨਾਲ ਜਾਣ ਪਹਿਚਾਣ ਰੱਖਦਾ ਹੈ ਤਾਂ ਉਹ ਸਿਰਦਾਰ ਕਪੂਰ ਸਿੰਘ ਦੇ ਨਾਮ ਤੋਂ ਅਣਜਾਣ ਨਹੀਂ। ਪਰ ਜਿਸ ਕਿਸੇ ਨੇ ਸਿਰਦਾਰ ਕਪੂਰ ਸਿੰਘ ਦੀਆਂ ਰਚਨਾਵਾਂ ਦਾ ਅਧਿਐਨ ਕੀਤਾ ਹੈ, ਉਸ ਨੂੰ ਉਸ ਵਿੱਚ ਸਿਰਦਾਰ ਕਪੂਰ ਸਿੰਘ ਦੇ ਰੌਸ਼ਨ ਦਿਮਾਗ਼ ਦੀ ਖ਼ੁਸ਼ਬੂ ਤੋਂ ਇਲਾਵਾ ਸਿਰਦਾਰ ਕਪੂਰ ਸਿੰਘ ਸਿੱਖ ਸਿਧਾਂਤਾਂ ਦਾ ਇੱਕ ਅਡੋਲ ਪਹਿਰੇਦਾਰ ਵਜੋਂ ਵੀ ਨਜ਼ਰ ਆਏਗਾ। ਸਿਰਦਾਰ ਕਪੂਰ ਸਿੰਘ ਨੇ ਆਪਣਾ ਸਾਹਿੱਤਕ ਸਫ਼ਰ ਦੇਸ਼ ਦੀ ਵੰਡ ਤੋਂ ਪਹਿਲਾਂ ਪੰਜਾਬੀ ਰਸਾਲੇ 'ਪੰਜ ਦਰਿਆ' ਤੇ ਉਰਦੂ ਦੇ ਰਸਾਲੇ 'ਸ਼ੇਰ-ਏ-ਪੰਜਾਬ' ਤੋਂ ਸ਼ੁਰੂ ਕੀਤਾ। ਦੇਸ਼ ਦੀ ਵੰਡ ਸਮੇਂ ਸਿਰਦਾਰ ਕਪੂਰ ਸਿੰਘ ਧਰਮਸ਼ਾਲਾ ਵਿੱਚ ਕਾਂਗੜੇ ਦੇ ਡਿਪਟੀ ਕਮਿਸ਼ਨਰ ਲੱਗੇ ਹੋਏ ਸਨ। ਸਿੱਖਾਂ ਦੇ ਡੁੱਲ੍ਹੇ ਖ਼ੂਨ ਨੇ ਅਜੇ ਨਦੀਆਂ ਦੇ ਪਾਣੀ ਦਾ ਰੰਗ ਵੀ ਹਾਲੀ ਬਦਲਿਆ ਨਹੀਂ ਸੀ ਕਿ ਆਜ਼ਾਦ ਹਿੰਦੁਸਤਾਨ ਦੀ ਧਰਮ-ਨਿਰਪੇਖ ਸਰਕਾਰ ਨੇ ਸਭ ਡਿਪਟੀ ਕਮਿਸ਼ਨਰਾਂ ਨੂੰ ਇਹ ਫ਼ਰਮਾਨ ਭੇਜਿਆ ਕਿ ਪਾਕਿਸਤਾਨ ਵਿੱਚੋਂ ਉਜੜ ਕੇ ਆਏ ਸਿੱਖਾਂ ਨੂੰ ਖ਼ਾਸ ਕਰਕੇ, ਅਤੇ ਸਭ ਪੰਜਾਬ ਦੇ ਸਿੱਖਾਂ ਨੂੰ ਹੀ ਇਉਂ ਮੰਨ ਕੇ ਕਿ ਇਹ ਜਰਾਇਮ-ਪੇਸ਼ਾ ਕੌਮ ਹੈ, ਜਿਤਨੀ ਹੋ ਸਕੇ, ਸਖ਼ਤੀ ਇਨ੍ਹਾਂ ਉੱਤੇ ਕੀਤੀ ਜਾਵੇ। ਸਿਰਦਾਰ ਕਪੂਰ ਸਿੰਘ ਦੀ 'ਸਾਚੀ ਸਾਖੀ' ਤੋਂ ਹੀ ਪਤਾ ਲੱਗਦਾ ਹੈ ਕਿ ਇਸ ਗ਼ੈਰ ਕਾਨੂੰਨੀ ਹਦਾਇਤ ਨੂੰ ਮੰਨਣ ਤੋਂ ਇਨਕਾਰ ਕਰਨ 'ਤੇ ਉਹਨਾਂ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਗਿਆ। ਯਾਦ ਰਹੇ ਕਿ ਉਸ ਵਕਤ ਸਾਰੇ ਪੰਜਾਬ, ਹਰਿਆਣੇ ਤੇ ਹਿਮਾਚਲ ਵਿੱਚ ਦੋ ਹੀ ਸਿੱਖ ਡਿਪਟੀ ਕਮਿਸ਼ਨਰ ਸਨ। ਕੌਮ ਤੋਂ ਵਾਰੀ ਇਸ ਉੱਚ ਪਦਵੀ ਨੇ ਸਿਰਦਾਰ ਕਪੂਰ ਸਿੰਘ ਨੂੰ ਸਿੱਖ ਕੌਮ ਲਈ ਹਮੇਸ਼ਾ ਲਈ ਸਮਰਪਿਤ ਕਰ ਦਿੱਤਾ। ਗੁਰੂ ਚਰਨਾਂ ਤੇ ਗੁਰੂ ਪੰਥ ਨੂੰ ਸਮਰਪਿਤ ਇਸ ਦਰਵੇਸ਼ ਨੇ 1959 ਵਿੱਚ ਆਪਣਾ ਪਹਿਲਾ ਤੇ ਸਦੀਵੀ ਸਾਹਿੱਤਕ ਸ਼ਾਹਕਾਰ 'ਪ੍ਰਾਸ਼ਰ ਪ੍ਰਸ਼ਨ' (Parashar-prashna: The Baisakhi of Guru Gobind Singh) ਸਿੱਖ ਕੌਮ ਦੀ ਝੋਲੀ ਪਾਇਆ। ਇਸ ਵਿੱਚ ਖ਼ਾਲਸਾ ਪੰਥ ਦੀ ਉਤਪਤੀ, ਖ਼ਾਲਸਾ ਕਕਾਰਾਂ ਤੇ ਸਿੱਖ ਫ਼ਲਸਫ਼ੇ ਨੂੰ ਹਿੰਦੁਸਤਾਨ ਦੇ ਪ੍ਰਮੁੱਖ ਧਰਮਾਂ, ਇਤਿਹਾਸਕ ਤੇ ਧਾਰਮਿਕ ਪਰੰਪਰਾਵਾਂ ਦੇ ਨਾਲ ਤੁਲਨਾਤਮਕ ਅਧਿਅਨ ਕਰਕੇ ਸਿੱਖ ਇਤਿਹਾਸ ਤੇ ਫ਼ਲਸਫ਼ੇ ਨੂੰ ਦੁਨੀਆਂ ਵਿੱਚ

* ਸਾਬਕਾ ਡਾਇਰੈਕਟਰ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਉਜਾਗਰ ਕੀਤਾ। ਇਹੋ ਜਿਹੀ ਵਿਸ਼ਾਲ ਤੁਲਨਾਤਮਕ ਸ਼ੈਲੀ ਸਿਰਦਾਰ ਕਪੂਰ ਸਿੰਘ ਤੋਂ ਪਹਿਲਾਂ ਸਿਰਫ਼ ਧਰਮ ਅਨੰਤ ਸਿੰਘ ਤੇ ਪ੍ਰੋ: ਪੂਰਨ ਸਿੰਘ ਦੀਆਂ ਲਿਖਤਾਂ ਵਿੱਚ ਹੀ ਮਿਲਦੀ ਹੈ। ਪਰ ਕੁਝ ਅਖੌਤੀ ਵਿਦਵਾਨਾਂ ਨੂੰ ਜਿਨ੍ਹਾਂ ਨੂੰ ਆਪਣੀਆਂ ਸੀਮਤ ਲਿਖਤਾਂ ਤੋਂ ਇਲਾਵਾ ਹੋਰ ਕਿਤੇ ਇਤਿਹਾਸ ਨਜ਼ਰ ਨਹੀਂ ਆਉਂਦਾ, ਸਿਰਦਾਰ ਕਪੂਰ ਸਿੰਘ ਦੀਆਂ ਇਹੋ ਜਿਹੀਆਂ ਲਿਖਤਾਂ ਬੇਕਾਰ ਹੀ ਨਜ਼ਰ ਆਉਂਦੀਆਂ ਹਨ। ਇਸ ਤੋਂ ਇਲਾਵਾ ਸਿਰਦਾਰ ਕਪੂਰ ਸਿੰਘ ਦੀਆਂ ਲਿਖਤਾਂ ਦਾ ਬਹੁਤ ਸਾਰਾ ਹਿੱਸਾ ਉਹਨਾਂ ਅੰਦਰੂਨੀ ਤੇ ਬਾਹਰੀ ਤਾਕਤਾਂ ਦੇ ਖ਼ਿਲਾਫ਼ ਹੈ ਜਿਨ੍ਹਾਂ ਨੇ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਨੂੰ ਚੁਣੌਤੀ ਦਿੱਤੀ। ਸੰਤ ਫਤਿਹ ਸਿੰਘ ਦੀ ਸਰਪ੍ਰਸਤੀ ਦੇ ਦੌਰਾਨ ਸਿਰਦਾਰ ਕਪੂਰ ਸਿੰਘ ਨੇ ਤਿੰਨ ਬੁਨਿਆਦੀ ਕੁਰਹਿਤਾਂ ਵਿਰੁੱਧ ਆਪਣੀ ਆਵਾਜ਼ ਬੁਲੰਦ ਕੀਤੀ। ਸ਼੍ਰੋਮਣੀ ਕਮੇਟੀ ਨੇ ਮਤਾ ਪਾਸ ਕਰਕੇ ਇਹ ਫ਼ੈਸਲਾ ਕੀਤਾ ਕਿ ਕੜਾਹ ਪ੍ਰਸ਼ਾਦ (ਦੇਗ) ਦੇਸੀ ਘਿਉ ਦੀ ਬਜਾਏ, ਬਨਸਪਤੀ ਘਿਉ ਵਿੱਚ ਤਿਆਰ ਕੀਤਾ ਜਾਏ। ਇਹ ਪੰਥਕ ਲੀਡਰ ਇਹ ਭੁੱਲ ਗਏ ਕਿ ਭਾਈ ਗੁਰਦਾਸ ਜੀ ਨੇ ਆਪਣੇ ਸਵੱਯੇ ਵਿੱਚ ਕੜਾਹ ਪ੍ਰਸ਼ਾਦ ਨੂੰ ਪੰਚ ਅੰਮ੍ਰਿਤ ਕਿਹਾ ਹੈ। ਸਿਰਦਾਰ ਕਪੂਰ ਸਿੰਘ ਇੱਕੋ ਇੱਕ ਵਿਦਵਾਨ ਸਨ ਜਿਹਨਾਂ ਨੇ ਘਿਨੌਣੀ ਮਰਯਾਦਾ-ਭੰਗ ਕਾਰਵਾਈ ਵਿਰੁੱਧ ਕਲਕੱਤੇ ਤੋਂ ਛਪ ਰਹੇ ਰਸਾਲੇ 'ਸਿੱਖ ਰਿਵੀਊ' ਵਿੱਚ ਅਖੌਤੀ ਰਵਾਇਤੀ ਅਕਾਲੀ ਪੰਥਕ ਲੀਡਰਾਂ ਵੱਲੋਂ ਇਹ ਗੁਰੂਆਂ ਵੱਲੋਂ ਚਲਾਈ ਮਰਯਾਦਾ ਭੰਗ ਕਰਨ ਦੀ ਜੰਮ ਕੇ ਨਿਖੇਧੀ ਕੀਤੀ ਤੇ ਇਸ ਨਵੀਂ ਚਲਾਈ ਮਰਯਾਦਾ ਦੀ ਹਿੰਦੂਆਂ ਵੱਲੋਂ ਪ੍ਰਚੱਲਤ ਨਾਗ ਪੂਜਾ ਨਾਲ ਤੁਲਨਾ ਕੀਤੀ। ਇਸ ਤਰ੍ਹਾਂ ਸਿਰਦਾਰ ਕਪੂਰ ਸਿੰਘ ਦੀ ਇਕੱਲੀ ਅਵਾਜ਼ ਨੇ ਸ਼੍ਰੋਮਣੀ ਕਮੇਟੀ ਨੂੰ ਪੁਰਾਣੀ ਕੜਾਹ ਪ੍ਰਸ਼ਾਦ ਦੀ ਮਰਯਾਦਾ ਬਹਾਲ ਕਰਨ ਲਈ ਮਜਬੂਰ ਕੀਤਾ ਤੇ ਅੱਜ ਸਿੱਖ ਕੌਮ ਗੁਰਦੁਆਰਿਆਂ ਵਿੱਚ ਹਲਵੇ ਦੀ ਬਜਾਏ ਗੁਰੂਆਂ ਵੱਲੋਂ ਚਲਾਈ ਕੜਾਹ ਪ੍ਰਸ਼ਾਦ ਦੀ ਮਰਯਾਦਾ ਦਾ ਆਨੰਦ ਮਾਣ ਰਹੀ ਹੈ।

1871 ਵਿੱਚ ਸ਼੍ਰੋਮਣੀ ਕਮੇਟੀ ਨੇ 200 ਸਾਲਾਂ ਤੋਂ ਵੀ ਵੱਧ ਪੁਰਾਣੀ ਚਾਰ ਤਖ਼ਤਾਂ ਦੀ ਮਰਯਾਦਾ ਨੂੰ ਵੀ ਭੰਗ ਕਰ ਕੇ ਦਮਦਮਾ ਸਾਹਿਬ ਤਲਵੰਡੀ ਸਾਬੋ (ਜੋ ਕਿ ਇੱਕ ਮੰਜੀ ਹੈ, ਨਾ ਕਿ ਤਖ਼ਤ) ਨੂੰ ਇੱਕ ਨਵਾਂ ਤਖ਼ਤ ਘੋਸ਼ਿਤ ਹੀ ਨਹੀਂ ਕੀਤਾ, ਬਲਕਿ ਬਿਪਰਨ ਕੀ ਰੀਤ ਚਲਾਉਣ ਵਾਲੇ ਇਹਨਾਂ ਰਵਾਇਤੀ ਪੰਥਕ ਲੀਡਰਾਂ ਨੇ ਭਾਈ ਮਨੀ ਸਿੰਘ ਦੇ ਵੇਲੇ ਤੋਂ ਪ੍ਰਚੱਲਤ ਅਰਦਾਸ ਵੀ ਤਬਦੀਲ ਕਰ ਦਿੱਤੀ। ਇਸ ਬੇ-ਹੁਰਮਤੀ ਤੇ ਧਰਮ-ਉਲੰਘਣਾ ਵਿਰੁੱਧ ਸਿਰਦਾਰ ਕਪੂਰ ਸਿੰਘ ਨੇ ਆਪਣੇ ਦੋਸਤ ਡਾਕਟਰ ਤ੍ਰਿਲੋਚਨ ਸਿੰਘ ਨਾਲ ਮਿਲ ਕੇ ਫੇਰ 'ਸਿੱਖ ਰਿਵੀਊ' ਵਿੱਚ ਵਿਦਵਤਾ ਭਰਪੂਰ ਲੇਖ 'Fourth High Seat of Sikh Authority' ਲਿਖ ਕੇ ਸਿੱਖ ਕੌਮ ਨੂੰ ਉਹਨਾਂ ਦੇ ਵਿਰਸੇ ਤੋਂ ਜਾਣੂ ਕਰਵਾਇਆ। ਇਸ ਹੀ ਲੇਖ ਨੂੰ ਉਹਨਾਂ ਨੇ ਆਪਣੀ ਕਿਤਾਬ 'ਪ੍ਰਾਸ਼ਰ ਪ੍ਰਸ਼ਨ' (The Baisakhi of Guru Gobind Singh) ਦੇ ਦੂਸਰੇ ਤੇ ਸੋਧੇ ਹੋਏ ਸੰਸਕਰਣ ਦੇ ਪੰਨੇ 289-293 ਵਿੱਚ ਅੰਕਿਤ ਕੀਤਾ। ਯਾਦ ਰਹੇ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਾਪੀ 'ਰਹਿਤ ਮਰਯਾਦਾ' ਦੇ 1970 ਤਕ ਛਪੇ ਖਰੜੇ 'ਤੇ ਗੁਰਦੁਆਰਾ ਐਕਟ 1924 ਤੇ ਇਸ ਦੀਆਂ 1970 ਤਕ ਛਪੀਆਂ ਸੋਧਾਂ ਵੀ

ਚਾਰ ਤਖ਼ਤਾਂ ਦਾ ਜ਼ਿਕਰ ਕਰਦੀਆਂ ਹਨ। ਪਿਛਲੇ ਸਾਲ ਜਦੋਂ ਮੈਂ ਜਗਨ ਨਾਥ ਪੁਰੀ ਖੋਜ ਦੇ ਸੰਬੰਧ ਵਿੱਚ ਗਿਆ ਤਾਂ ਕਲਿਯੁਗ ਪਾਂਡੇ ਦੇ ਉੱਤਰ ਅਧਿਕਾਰੀਆਂ ਦੇ ਨਾਮ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਇੱਕ ਹੁਕਮਨਾਮਾ ਦੇਖਿਆ ਜਿਸ ਵਿੱਚ ਵੀ ਸਿਰਫ਼ ਚਾਰ ਤਖ਼ਤਾਂ ਦਾ ਜ਼ਿਕਰ ਹੈ।

ਸਿੱਖ ਕੌਮ ਭਲੀ ਭਾਂਤ ਜਾਣੂ ਹੈ ਕਿ ਬ੍ਰਾਹਮਣਵਾਦ ਦੇ ਪ੍ਰਭਾਵ ਥੱਲੇ ਸੰਤ ਫਤਿਹ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿੱਤਰ ਮਰਯਾਦਾ ਨੂੰ 'ਹਵਨ ਕੁੰਡ' ਬਣਾ ਕੇ ਨਾ ਸਿਰਫ਼ ਅਪਵਿੱਤਰ ਕੀਤਾ ਬਲਕਿ ਇਹਨਾਂ ਹਵਨ ਕੁੰਡਾਂ ਵਿੱਚ ਆਪਣੇ ਆਪ ਨੂੰ ਤੇ ਕੁਝ ਹੋਰ ਡਰਾਮੇਬਾਜ਼ ਲੀਡਰਾਂ ਨੂੰ ਜਿਉਂਦੇ ਸੜਨ ਦਾ ਫੋਕਾ ਸ਼ੋਰ ਵੀ ਪਾਇਆ। ਸਿੱਖਾਂ ਦੀ ਅਨਪੜ੍ਹ ਲੀਡਰਸ਼ਿਪ ਤੇ ਉਹਨਾਂ ਦੀਆਂ ਇਹਨਾਂ ਕੋਝੀਆਂ ਹਰਕਤਾਂ ਨੂੰ ਉਸ ਵੇਲੇ ਸਿਰਫ਼ ਸਿਰਦਾਰ ਕਪੂਰ ਸਿੰਘ ਨੇ ਆਪਣੀਆਂ ਲਿਖਤਾਂ ਵਿੱਚ ਨਿੰਦਿਆ ਹੀ ਨਹੀਂ, ਸਿੱਖ ਕੌਮ ਨੂੰ ਗਹਿਰੀ ਨੀਂਦ ਤੋਂ ਜਗਾ ਕੇ ਆਪਣੇ ਅਮੀਰ ਵਿਰਸੇ ਨੂੰ ਸੰਭਾਲਣ ਲਈ ਪ੍ਰੇਰਿਆ ਹੀ ਨਹੀਂ, ਬਲਕਿ ਇਹੋ ਜਿਹੇ ਨਾਸਤਕ ਲੀਡਰਾਂ ਤੋਂ ਸੁਚੇਤ ਰਹਿਣ ਲਈ ਵੀ ਕਿਹਾ।

1972 ਵਿੱਚ ਹੀ ਚੰਡੀਗੜ੍ਹ ਤੋਂ ਸੰਤੋਖ ਸਿੰਘ ਨਾਮੀ ਇੱਕ ਵਿਅਕਤੀ ਨੇ ਸਿੱਖ ਇਤਿਹਾਸ ਅਤੇ ਧਰਮ ਦੇ ਸਿਧਾਂਤਾਂ ਦਾ ਮਜ਼ਾਕ ਉਡਾਣਾ ਸ਼ੁਰੂ ਕੀਤਾ, ਜਿਸ ਵਿੱਚ ਉਸਨੇ ਸਰਕਾਰੀ ਸ਼ਹਿ ਤੇ ਸਿੱਖਾਂ ਨੂੰ ਗੁੰਮਰਾਹ ਕਰਨ ਲਈ ਇਹ ਮਸਲੇ ਉਠਾਏ ਕਿ ਸਿੱਖਾਂ ਲਈ ਰਾਜਨੀਤਕ (ਮੀਰੀ ਪੀਰੀ) ਦਾ ਸਿਧਾਂਤ ਠੀਕ ਨਹੀਂ ਹੈ, ਕਿਉਂਕਿ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦੀ ਮਨਜ਼ੂਰੀ ਨਹੀਂ, ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਚਲਾਈ ਰਹਿਤ ਮਰਯਾਦਾ ਤੇ ਖੰਡੇ ਬਾਟੇ ਦੇ ਅੰਮ੍ਰਿਤ, ਤੇ 'ਅਖੰਡ ਪਾਠ' ਦੀ ਰਵਾਇਤ ਦੀ ਵੀ ਆਦਿ ਗੁਰੂ ਗ੍ਰੰਥ ਸਾਹਿਬ ਵੱਲੋਂ ਕੋਈ ਮਨਜ਼ੂਰੀ ਨਹੀਂ ਤੇ ਇਹ ਫ਼ਾਲਤੂ ਹੈ। ਪਹਿਲਾਂ ਸਿਰਦਾਰ ਕਪੂਰ ਸਿੰਘ ਨੇ ਆਪਣੇ ਮਿੱਤਰ ਡਾਕਟਰ ਤ੍ਰਿਲੋਚਨ ਸਿੰਘ ਨੂੰ ਇਸ ਦਾ ਢੁਕਵਾਂ ਉੱਤਰ ਦੇਣ ਲਈ ਕਿਹਾ, ਪਰ ਇਸੇ ਹੀ ਦੌਰਾਨ ਨਾਮਧਾਰੀਆਂ ਦੇ ਚੁੱਕੇ ਟ੍ਰਿਬਿਊਨ ਦੇ ਸਾਬਕਾ ਸਬ-ਐਡੀਟਰ ਮਿਸਟਰ ਸ਼ਿਵ ਲਾਲ ਨੇ ਨਾਮਧਾਰੀਆਂ ਵੱਲੋਂ ਚਲਾਏ ਗਏ ਗੁਰੂਡੰਮ ਦੀ ਪ੍ਰੋੜ੍ਹਤਾ ਕਰਨ ਲਈ ਦੋ ਲੇਖ ਲਿਖੇ, ਜਿਸ ਵਿੱਚ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਕਿ 'ਆਦਿ ਗੁਰੂ ਗ੍ਰੰਥ' ਸਿੱਖ ਕੌਮ ਦੇ ਗੁਰੂ ਨਹੀਂ ਬਲਕਿ ਨਾਮਧਾਰੀਆਂ ਵੱਲੋਂ ਚਲਾਇਆ ਗੁਰੂਡੰਮ ਹੀ ਸਾਰੀ ਸਿੱਖ ਕੌਮ ਨੂੰ ਗੁਰੂ ਮੰਨਣਾ ਚਾਹੀਦਾ ਹੈ, ਸੋ ਸਿਰਦਾਰ ਕਪੂਰ ਸਿੰਘ ਨੇ ਡਾਕਟਰ ਤ੍ਰਿਲੋਚਨ ਸਿੰਘ ਨੂੰ ਸ਼ਿਵ ਲਾਲ ਦੀ ਕੁਚੇਸ਼ਟਾ ਨਾਲ ਨਜਿੱਠਣ ਲਈ ਕਿਹਾ ਤੇ ਆਪ ਉਹਨਾਂ ਨੇ ਸੰਤੋਖ ਸਿੰਘ ਦੀਆਂ ਊਲ-ਜਲੂਲ ਲਿਖਤਾਂ ਨਾਲ ਨਜਿੱਠਣ ਦਾ ਜ਼ਿੰਮਾ ਲਿਆ। ਦੋਹਾਂ ਲੇਖਕਾਂ ਦੇ ਵਿਦਵਤਾ ਭਰਪੂਰ ਲੇਖ 'ਸਿੱਖ ਰਿਵੀਊ' ਦੇ ਅਗਸਤ 1971 ਦੇ ਅੰਕ ਵਿੱਚ ਛਪੇ। ਇਹਨਾਂ ਲੇਖਾਂ ਨੂੰ ਪੜ੍ਹ ਕੇ ਸਿਰਦਾਰ ਕਪੂਰ ਸਿੰਘ ਨੇ 5.9.1971 ਨੂੰ ਇੱਕ ਪੱਤਰ ਰਾਹੀਂ ਆਪਣੇ ਮਿੱਤਰ ਡਾਕਟਰ ਤ੍ਰਿਲੋਚਨ ਸਿੰਘ ਨੂੰ ਆਪਣੇ ਹੀ ਅੰਦਾਜ਼ ਵਿੱਚ ਵਧਾਈ ਭੇਜੀ।

ਸ਼੍ਰੀਮਤੀ ਇੰਦਰਾ ਗਾਂਧੀ ਦੇ ਰਾਜ ਕਾਲ ਦੌਰਾਨ ਦਿੱਲੀ ਗੁਰਦੁਆਰਾ ਪ੍ਰਬੰਧਕ

ਕਮੇਟੀ ਨੂੰ ਹਦਾਇਤ ਮਿਲੀ ਕਿ ਉਹ ਗੁਰਦੁਆਰਿਆਂ ਵਿੱਚ ਅਰਦਾਸ ਉਪਰੰਤ ਦੋਹਰਾ "ਰਾਜ ਕਰੇਗਾ ਖ਼ਾਲਸਾ" ਪੜ੍ਹਨਾ ਬੰਦ ਕਰ ਦੇਣ। ਦਿੱਲੀ ਗੁਰਦੁਆਰਾ ਬੋਰਡ ਨੇ ਇਸ ਬਾਬਤ ਪੰਥ ਦੇ ਪ੍ਰਸਿੱਧ ਵਿਦਵਾਨਾਂ, ਡਾਕਟਰ ਤ੍ਰਿਲੋਚਨ ਸਿੰਘ, ਭਾਈ ਜੋਧ ਸਿੰਘ, ਡਾਕਟਰ ਗੰਡਾ ਸਿੰਘ ਤੇ ਸਿਰਦਾਰ ਕਪੂਰ ਸਿੰਘ ਕੋਲੋਂ ਲਿਖਤੀ ਰਾਏ ਲਈ। ਇਹਨਾਂ ਵਿਦਵਾਨਾਂ ਦੀ ਰਾਏ ਗ੍ਰਹਿ ਮੰਤਰਾਲੇ ਨੂੰ ਭੇਜ ਦਿੱਤੀ ਗਈ ਤੇ ਉਹਨਾਂ ਵੱਲੋਂ ਭੇਜੇ ਆਦੇਸ਼ ਨੂੰ ਮੰਨਣ ਤੋਂ ਸਰਕਾਰ ਨੇ ਇਨਕਾਰ ਕਰ ਦਿੱਤਾ। ਇਹਨਾਂ ਵਿੱਚੋਂ ਇੱਕ ਵਿਦਵਾਨ ਨੂੰ ਤੋੜਨ ਵਿੱਚ ਤੇ ਆਪਣੀ ਰਾਏ ਬਦਲਣ ਵਿੱਚ ਸਰਕਾਰ ਸਫਲ ਹੋ ਗਈ। ਪਰ ਸਿੱਖ ਸਿਧਾਂਤਾਂ ਦੇ ਅਡੋਲ ਪਹਿਰੇਦਾਰ ਨੇ ਇੱਕ ਪੁਸਤਕਾ ਲਿਖੀ, ਜਿਸ ਨੂੰ ਸਿੱਖ ਸੰਸਥਾਵਾਂ ਨੇ 'Raj Karega Khalsa' ਦੇ ਸਿਰਲੇਖ ਹੇਠ ਛਾਪਿਆ ਤੇ ਸਿੱਖ ਸਿਧਾਂਤਾਂ 'ਤੇ ਇਹ ਸਰਕਾਰੀ ਹਮਲਾ ਵੀ ਨਾਕਾਮਯਾਬ ਰਿਹਾ।

1974-75 ਵਿੱਚ ਗੁਰੂ ਤੇਗ਼ ਬਹਾਦਰ ਸਾਹਿਬ ਦੇ ਤਿੰਨ ਸੌ ਸਾਲਾ ਸ਼ਹੀਦੀ ਪੁਰਬ ਦੇ ਮੌਕੇ 'ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਇਤਿਹਾਸ ਵਿਭਾਗ ਦੇ ਮੁਖੀ ਡਾਕਟਰ ਫ਼ੌਜਾ ਸਿੰਘ ਵੱਲੋਂ ਗੁਰੂ ਤੇਗ਼ ਬਹਾਦਰ ਸਾਹਿਬ ਤੇ ਉਹਨਾਂ ਦੀ ਸ਼ਹੀਦੀ ਬਾਰੇ ਪ੍ਰਮਾਣਿਕ ਇਤਿਹਾਸ ਨੂੰ ਇਸ ਤਰ੍ਹਾਂ ਵਿਗਾੜ ਕੇ ਰੱਖ ਦਿੱਤਾ ਕਿ ਸਾਰੇ ਸਿੱਖ ਜਗਤ ਵਿੱਚ ਇੱਕ ਰੋਹ ਦੀ ਲਹਿਰ ਚੱਲ ਪਈ। ਇਸੇ ਸਮੇਂ ਸਿਰਦਾਰ ਕਪੂਰ ਸਿੰਘ, ਡਾਕਟਰ ਤ੍ਰਿਲੋਚਨ ਸਿੰਘ, ਪ੍ਰੋਫ਼ੈਸਰ ਗੁਰਬਖ਼ਸ਼ ਸਿੰਘ, ਡਾਕਟਰ ਜੇ. ਐਸ. ਗਰੇਵਾਲ, ਡਾਕਟਰ ਏ. ਸੀ. ਬੈਨਰਜੀ ਆਦਿ ਵਿਦਵਾਨਾਂ ਨੇ ਡਾਕਟਰ ਫ਼ੌਜਾ ਸਿੰਘ ਦੀ ਗੁਰੂ ਨਿੰਦਕ ਘਿਨੌਣੀ ਹਰਕਤ ਦੀ ਜੰਮ ਕੇ ਆਲੋਚਨਾ ਕੀਤੀ। ਇਸ ਅਣਸੁਖਾਵੇਂ ਕਾਂਡ ਵਿੱਚ ਸਿਵਾਏ ਡਾਕਟਰ ਗੰਡਾ ਸਿੰਘ ਦੇ ਕਿਸੇ ਹੋਰ ਨੇ ਡਾਕਟਰ ਫ਼ੌਜਾ ਸਿੰਘ ਦੀ ਹਿਮਾਇਤ ਨਹੀਂ ਕੀਤੀ। ਸਿਰਦਾਰ ਕਪੂਰ ਸਿੰਘ ਦਾ ਵਿਦਵਤਾ ਭਰਪੂਰ ਲੇਖ ਪਹਿਲਾਂ 'ਮਾਨਸਰੋਵਰ ਵੀਕਲੀ' ਦੇ 1-14 ਦਸੰਬਰ 1975 ਦੇ ਅੰਕ ਵਿੱਚ ਛਪਿਆ ਜਿਸ ਦਾ ਸਿਰਲੇਖ ਸੀ : 'ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਅਤੇ ਨਵੀਨ ਸਿੱਖਾਂ ਦੀ ਨਵੀਂ ਕੁਚੇਸ਼ਟਾ'। ਇਸ ਵਿੱਚੋਂ ਕੁਝ ਕੁ ਟੂਕਾਂ ਇਸ ਲੇਖ ਦੇ ਪਿਛੋਕੜ 'ਤੇ ਰੌਸ਼ਨੀ ਪਾਉਣ ਲਈ ਦਿੱਤੀਆਂ ਜਾ ਰਹੀਆਂ ਹਨ ਤਾਂ ਜੋ ਪਾਠਕਾਂ ਨੂੰ ਇਸ ਨਿਧੜਕ ਵਿਦਵਾਨ ਦੀ ਸਿੱਖ ਇਤਿਹਾਸ ਤੇ ਸਿਧਾਂਤਾਂ ਦੇ ਪਹਿਰੇਦਾਰ ਹੋਣ ਤੋਂ ਜਾਗਰੂਕ ਕੀਤਾ ਜਾ ਸਕੇ :

"ਇਸ ਪ੍ਰਕਾਰ ਦੀਆਂ ਬੇਥਵ੍ਹੀਆਂ, ਯਬਲੀਆਂ ਅਤੇ ਲਿੱਚਗੜਿੱਚੀਆਂ ਡਾਕਟਰ ਫ਼ੌਜਾ ਸਿੰਘ ਨੇ ਕੋਈ ਅੱਸੀ (80) ਸੌ (100) ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਬਾਰੇ ਖੋਜ ਪੜਤਾਲ ਦਾ ਬਹਾਨਾ ਬਣਾ ਕੇ, ਲਾਈਆਂ ਹਨ, ਜਿਨ੍ਹਾਂ ਦਾ ਉੱਤਰ ਦੇਣ ਲਈ ਮੈਨੂੰ ਸ਼੍ਰੋਮਣੀ ਕਮੇਟੀ ਨੇ ਆਗਿਆ ਕੀਤੀ ਸੀ, ਤਾਂ ਮੈਂ ਸੌ ਕੁ ਸਫ਼ੇ ਦੀ ਪੁਸਤਕਾ ਤਿਆਰ ਕੀਤੀ। ਪਰ ਜਦ ਇਸ ਦੇ ਖਰੜੇ ਨੂੰ ਕੁਝ ਸੱਜਣਾਂ ਨੂੰ ਦਿਖਾਇਆ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਫ਼ੌਜਾ ਸਿੰਘ ਦੇ ਲਚਰ ਲੇਖ ਦਾ ਇਸ ਪੱਧਰ ਉੱਤੇ ਉੱਤਰ ਦੇਣਾ ਇਉਂ ਹੈ ਜਿਵੇਂ ਕਿਸੇ ਜੇਬ ਕਤਰੇ ਨੂੰ ਨਾਗਪੁਰ ਸ਼ਹਿਰ ਵਿੱਚ ਫੜਨ ਲਈ ਹਿੰਦੁਸਤਾਨ ਫ਼ੌਜ ਦੀ ਉੱਤਰੀ ਕਮਾਨ ਦੇ ਦੋ ਬ੍ਰਿਗੇਡ ਫ਼ੌਜ ਦੇ ਤੇ ਇੱਕ ਬ੍ਰਿਗੇਡ ਟੈਂਕਾਂ

ਦਾ ਤਿਆਰ ਕੀਤਾ ਜਾਵੇ। ਤੁਸੀਂ ਇਹ ਮਸਾਲਾ ਕਿਸੇ ਹੋਰ ਮਤਲਬ ਲਈ ਆਪਣੇ ਕੋਲ ਸੁਰੱਖਿਅਤ ਰੱਖੋ ਅਤੇ ਡਾਕਟਰ ਫ਼ੌਜਾ ਸਿੰਘ ਦੇ ਜਵਾਬ ਵਿੱਚ ਕੋਈ ਹੌਲਾ, ਸੁਬਕ ਪੱਧਰ ਦਾ ਪੈਂਫਲਿਟ ਪੰਦਰਾਂ ਵੀਹ ਸਫ਼ਿਆਂ ਦਾ ਲਿਖੋ ਤਾਂ ਜੋ ਸਰਬੱਤ ਦਾ ਭਲਾ ਹੋਵੇ।" ਇਸ ਤਰ੍ਹਾਂ ਸਿਰਦਾਰ ਕਪੂਰ ਸਿੰਘ ਦੀ ਪੁਸਤਕ ਨੇ ਜਨਮ ਲਿਆ, ਜਿਸ ਨੂੰ ਕਈ ਸਿੱਖ ਸੰਸਥਾਵਾਂ ਨੇ ਛਾਪ ਕੇ ਵੰਡਿਆ ਤੇ ਡਾਕਟਰ ਫ਼ੌਜਾ ਸਿੰਘ ਨੂੰ ਆਪਣੀ ਭੁੱਲ ਸਵੀਕਾਰ ਕਰ ਕੇ ਮੁਆਫ਼ੀ ਮੰਗਣੀ ਪਈ।

ਸਿਰਦਾਰ ਕਪੂਰ ਸਿੰਘ ਸਿੱਖ ਰਾਜਨੀਤੀ ਸ਼ਾਸਤਰ ਦੇ ਇੱਕ ਸੂਝਵਾਨ ਵਿਦਵਾਨ ਵੀ ਰਹੇ ਹਨ। ਅਕਾਲੀ ਦਲ ਦੇ ਸਾਰੇ ਹੀ ਮਤੇ ਤੇ ਘੋਸ਼ਨਾ ਪੱਤਰ, ਚਾਹੇ ਉਹ 4 ਜੁਲਾਈ 1965 ਦਾ Self Determination Resolution ਸੀ ਜਾਂ ਜ਼ਰੂਰਤ ਤੋਂ ਜ਼ਿਆਦਾ ਬਦਨਾਮ Anandpur Sahib Resolution (ਅਕਤੂਬਰ 16-17, 1973) ਹੋਵੇ। ਹਿੰਦੁਸਤਾਨ ਦੀ ਲੋਕ ਸਭਾ ਦੀ ਮੈਂਬਰਸ਼ਿਪ ਦੌਰਾਨ ਉਹਨਾਂ ਨੇ ਹਰੇਕ ਸਿੱਖ ਮਸਲੇ ਨੂੰ ਬੜੀ ਸੂਝ ਬੂਝ ਨਾਲ ਪੇਸ਼ ਕੀਤਾ। ਅਤੇ ਉਹਨਾਂ ਨੇ ਆਪਣੇ ਲੋਕ ਸਭਾ ਵਿੱਚ ਦਿੱਤੇ ਭਾਸ਼ਨਾਂ, ਪ੍ਰੈਸ ਮੁਲਾਕਾਤਾਂ ਦੇ ਆਧਾਰ 'ਤੇ ਸਿੱਖ ਰਾਜਨੀਤਿਕ ਸਿਧਾਂਤਾਂ ਨੂੰ ਇੱਕ ਖਰੜੇ ਵਿੱਚ ਤਿਆਰ ਕਰਕੇ ਮੇਰੇ ਪਿਤਾ ਜੀ ਡਾਕਟਰ ਤ੍ਰਿਲੋਚਨ ਸਿੰਘ ਨੂੰ ਇਸ ਦੀ ਭੂਮਿਕਾ ਲਿਖਣ ਲਈ ਤੇ ਇਸ ਦੀ ਛਪਾਈ ਲਈ ਭੇਜਿਆ, ਜੋ ਕਿ ਸਾਡੇ ਹੀ ਸਿਆਸਤਦਾਨਾਂ ਦੀ ਮੇਹਰਬਾਨੀਆਂ ਸਦਕਾ ਅਣਛਪਿਆ ਰਹਿ ਗਿਆ। ਇਸੇ ਹੀ ਖਰੜੇ ਵਿੱਚ ਉਹਨਾਂ ਦਾ 'ਸਿੱਖ ਰੀਵੀਊ' ਅਗਸਤ 1971 ਵਿੱਚ ਛਪਿਆ ਲੇਖ 'Sikhism and Politics' ਵੀ ਸ਼ਾਮਿਲ ਹੈ, ਜਿਸ ਵਿੱਚ ਉਹਨਾਂ ਨੇਂ ਉਸ ਵਕਤ ਦੀ ਮੁਤੱਸਬੀ ਸਰਕਾਰ ਨੂੰ ਇਹ ਤਾੜਨਾ ਕੀਤੀ ਸੀ ਕਿ ਜੇ ਉਹਨਾਂ ਨੇ ਘੱਟ-ਗਿਣਤੀ ਕੌਮਾਂ ਨੂੰ ਇੱਕ ਵਿਉਂਤਬੰਦ ਤਰੀਕੇ ਨਾਲ ਹੜੱਪਣ ਦੀ ਕੋਸ਼ਿਸ਼ ਜਾਰੀ ਰੱਖੀ ਅਤੇ ਸਿੱਖਾਂ ਨੂੰ ਹਿੰਦੁਸਤਾਨ ਵਿੱਚ ਹੋਮਲੈਂਡ ਨਾ ਦਿੱਤਾ ਗਿਆ ਅਤੇ ਸਿੱਖ ਧਰਮ ਤੇ ਸਭਿਆਚਾਰ 'ਤੇ ਮਾਰੂ ਹਮਲੇ ਜਾਰੀ ਰੱਖੇ, ਤਾਂ, ਪੰਜਾਬ ਨੂੰ ਭਾਰੀ ਮੁਸੀਬਤਾਂ ਦਾ ਸਾਹਮਣਾ ਕਰਨਾ ਪਵੇਗਾ, ਅਤੇ ਇਸ ਨਾਲ ਅਸੁਰੱਖਿਅਤਾ, ਡਰ, ਸਹਿਮ, ਲੁੱਟ-ਖਸੁੱਟ ਦਾ ਦੌਰ ਸ਼ੁਰੂ ਹੋ ਜਾਵੇਗਾ। ਇਤਿਹਾਸ ਗਵਾਹ ਹੈ ਕਿ ਸਿਰਦਾਰ ਕਪੂਰ ਸਿੰਘ ਦੀ 1971 ਵਿੱਚ ਕੀਤੀ ਭਵਿਸ਼-ਬਾਣੀ 1980 ਤੋਂ ਲੈ ਕੇ 1998 ਦੇ ਸਮੇਂ ਵਿੱਚ ਬਿਲਕੁਲ ਸੱਚ ਹੋਈ।

ਸਿਰਦਾਰ ਕਪੂਰ ਸਿੰਘ ਦਾ ਦੁਖਾਂਤ ਉਹਨਾਂ ਦੀ ਇਸ ਕਮਜ਼ੋਰੀ ਤੋਂ ਸ਼ੁਰੂ ਹੋਇਆ ਕਿ ਉਹ ਬਹੁਤ ਜਲਦੀ ਦੂਸਰਿਆਂ 'ਤੇ ਇਤਬਾਰ ਕਰ ਲੈਂਦੇ ਸਨ। ਇਹੀ ਵਜ੍ਹਾ ਹੈ ਕਿ ਉਹਨਾਂ ਦੀਆਂ ਕਈ ਲਿਖਤਾਂ ਵੀ ਉਹਨਾਂ ਦੇ ਨਾਮ 'ਤੇ ਨਹੀਂ ਛਪ ਸਕੀਆਂ; ਤੇ ਜੋ ਉਹਨਾਂ ਦੇ ਨਾਮ 'ਤੇ ਵੀ ਛਪੀਆਂ, ਉਹਨਾਂ ਵਿੱਚ ਵੀ ਸੰਪਾਦਕਾਂ ਨੇ ਆਪਣੇ ਨਾਮ, ਜੋ ਕਿ ਪ੍ਰਿੰਟ ਲਾਈਨ ਪੰਨੇ 'ਤੇ ਲਿਖੇ ਜਾਂਦੇ ਹਨ, ਨੂੰ ਉਭਾਰ ਕੇ ਲਿਖਿਆ, ਤੇ ਉਹ ਲਿਖਤਾਂ ਵੀ ਸਿਰਦਾਰ ਸਾਹਿਬ ਦੀਆਂ ਲਿਖਤਾਂ ਵਜੋਂ ਘੱਟ ਜਾਣੀਆਂ ਜਾਂਦੀਆਂ ਹਨ ਪਰ ਸੰਪਾਦਕਾਂ ਦੇ ਨਾਮ ਨਾਲ ਜ਼ਿਆਦਾ ਜਾਣੀਆਂ ਜਾਂਦੀਆਂ ਹਨ। ਉਹਨਾਂ ਦੀ ਪੁਸਤਕ 'Sikhism and The Modern Man' ਨੂੰ ਕਿਸੇ ਦੇ ਸੁਝਾਅ

'ਤੇ 'Sikhism for Modern Man' ਦੇ ਸਿਰਲੇਖ ਹੇਠ ਛਾਪਿਆ ਗਿਆ। ਰਾਜਨੀਤਿਕ ਖੇਤਰ ਵਿੱਚ ਉਹਨਾਂ ਦਾ ਵਾਹ ਉਹਨਾਂ ਨੇਤਾਵਾਂ ਨਾਲ ਪਿਆ, ਜਿਨ੍ਹਾਂ ਨੇ ਮੌਕਾਪ੍ਰਸਤੀ ਤੇ ਆਪਣੀ ਕੁਰਸੀ ਦੀ ਖ਼ਾਤਰ ਜੋੜ ਤੋੜ ਵਾਲੀ ਰਾਜਨੀਤੀ ਨੂੰ ਹੀ ਤਰਜੀਹ ਦਿੱਤੀ ਤੇ ਗੁਰੂ ਹਰਿ ਗੋਬਿੰਦ ਸਾਹਿਬ ਦੀ ਮੀਰੀ ਪੀਰੀ ਦੇ ਸਿਧਾਂਤਾਂ ਦੀ ਕੋਈ ਅੰਸ਼ ਵੀ ਨਹੀਂ ਰਹਿਣ ਦਿੱਤੀ। ਇਤਿਹਾਸ ਗਵਾਹ ਹੈ ਕਿ ਅਕਾਲੀ ਲੀਡਰਾਂ ਨੇ ਰਾਜਨੀਤਿਕ ਮੈਦਾਨ ਵਿੱਚ ਕਈ ਮਤੇ ਸਿੱਖਾਂ ਦੀ ਨੁਮਾਇੰਦਗੀ ਲਈ ਪੇਸ਼ ਕੀਤੇ, ਪਰ ਕਿਸੇ ਵੀ ਮਤੇ ਦੀ ਜੰਮ ਕੇ, ਪ੍ਰੋੜ੍ਹਤਾ ਨਹੀਂ ਕੀਤੀ; ਚਾਹੇ ਉਹ Self Determination Resolution ਹੋਵੇ ਜਾਂ Anandpur Sahib Resolution ਹੋਵੇ, ਚਾਹੇ ਅਨੰਦਪੁਰ ਸਾਹਿਬ ਬਨਾਮ ਲੁਧਿਆਣਾ ਦਾ ਮਤਾ ਹੋਵੇ, ਚਾਹੇ ਅੰਮ੍ਰਿਤਸਰ ਐਲਾਨਨਾਮਾ ਹੋਵੇ। ਸਿਰਦਾਰ ਕਪੂਰ ਸਿੰਘ ਦੇ ਜਿਉਂਦਿਆਂ ਹੀ ਉਹਨਾਂ ਵੱਲੋਂ ਤਿਆਰ ਕੀਤੇ ਅਨੰਦਪੁਰ ਸਾਹਿਬ ਦੇ ਮਤੇ ਦਾ ਵਿਗੜਿਆ ਰੂਪ ਉਹਨਾਂ ਦੇ ਨਾਮ 'ਤੇ ਟ੍ਰਿਬਿਊਨ ਦੇ 13 ਸਤੰਬਰ, 1982 ਦੇ ਅੰਕ ਵਿੱਚ ਛਪਿਆ। ਪਰ ਜਿਨ੍ਹਾਂ ਸੱਜਣਾਂ ਨੇ ਸਿਰਦਾਰ ਕਪੂਰ ਸਿੰਘ ਦੀਆਂ ਲਿਖਤਾਂ ਪੜ੍ਹੀਆਂ ਸਨ ਤੇ ਉਹਨਾਂ ਦੀ ਲਿਖਣ ਸ਼ੈਲੀ ਤੋਂ ਜਾਣੂ ਸਨ, ਉਹਨਾਂ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਕਿ ਇਹ ਨਕਲੀ ਮਤਾ ਖ਼ੁਦਗ਼ਰਜ਼ ਲੀਡਰਾਂ ਨੇ ਆਪਣੀਆਂ ਸਮੇਂ ਸਮੇਂ ਦੀਆਂ ਜ਼ਰੂਰਤਾਂ ਮੁਤਾਬਿਕ, ਸਿਰਦਾਰ ਕਪੂਰ ਸਿੰਘ ਦਾ ਨਾਮ ਵਰਤ ਕੇ, ਕਈ ਰਾਜਨੀਤਿਕ ਵਿਚੋਲਿਆਂ ਤੋਂ ਲਿਖਵਾਏ ਸਨ। ਸਰਦਾਰ ਗੁਰਤੇਜ ਸਿੰਘ ਨੇ ਅਸਲੀ ਮਤੇ ਦੀ ਕਾਪੀ, ਸਿਰਦਾਰ ਕਪੂਰ ਸਿੰਘ ਦੀ ਆਪਣੀ ਹੱਥ ਲਿਖਤ ਵਿੱਚ ਆਪਣੀਆਂ ਦੋ ਪੁਸਤਕਾਂ ਵਿੱਚ ਛਾਪ ਕੇ ਸਿਰਦਾਰ ਕਪੂਰ ਸਿੰਘ ਦੇ ਨਾਮ 'ਤੇ ਚੱਲ ਰਹੀ ਇਸ ਠੱਗੀ ਦਾ ਪੜਦਾ ਫਾਸ਼ ਕੀਤਾ। ਬੜੇ ਅਫ਼ਸੋਸ ਦੀ ਗੱਲ ਹੈ ਕਿ ਅਕਤੂਬਰ 1973 ਵਿੱਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਿਇਜ਼ਮ' ਨਾਲ ਸਨਮਾਨਤ ਸਿਰਦਾਰ ਕਪੂਰ ਸਿੰਘ ਤੋਂ ਰਾਜਨੀਤਿਕ ਮਸਲਿਆਂ 'ਤੇ ਲਿਖਤੀ ਸੁਝਾਓ ਸਾਡੇ ਨੇਤਾ ਲੈਂਦੇ ਰਹੇ, ਪਰ ਉਹਨਾਂ ਸੁਝਾਵਾਂ ਨੂੰ ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਤੇ ਮੀਰੀ ਤੇ ਪੀਰੀ ਦੇ ਸਿਧਾਂਤਾਂ ਦੀ ਪੁਸ਼ਟੀ ਕਰਦੇ ਸਨ, ਕਦੇ ਵੀ ਆਪਣੀ ਸੋਚ ਨਹੀਂ ਬਣਾਇਆ, ਬਲਕਿ ਕੌਮ ਨੂੰ ਗੁੰਮਰਾਹ ਕਰਕੇ ਕੌਮ ਦਾ ਨੁਕਸਾਨ ਜ਼ਿਆਦਾ ਕੀਤਾ ਹੈ। ਸਾਰੀ ਉਮਰ ਆਪਣੇ ਤੇ ਬੇਗਾਨਿਆਂ ਦੇ ਕੋਝੇ ਵਾਰ ਸਹਾਰਦਾ ਇਹ ਵਿਦਵਾਨ ਆਪਣੇ ਇਰਾਦਿਆਂ ਵਿੱਚ ਅਡੋਲ ਰਿਹਾ, ਅਤੇ ਇਹੋ ਜਿਹੇ ਨਿਧੜਕ ਯੋਧਿਆਂ ਲਈ ਅਤੇ ਉਸ ਉੱਤੇ ਕੋਝੇ ਵਾਰ ਕਰਨ ਵਾਲੇ ਭੱਦਰ ਪੁਰਸ਼ਾਂ ਲਈ ਗੁਰੂ ਸਾਹਿਬ ਦਾ ਫ਼ੁਰਮਾਨ ਹੈ:

ਜੋ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥

*(ਪੰਨਾ 1311)*

•

# ਵਿਵੇਕੀ ਸਿੱਖ

*ਗੁਰਰਤਨ ਪਾਲ ਸਿੰਘ**

**ਸਦੀ ਸਦੀ ਕੀ ਤਾਰੀਖ਼ੇ ਆਦਮੀਅਤ ਮੇਂ,**
**ਤੇਰੀ ਮਿਸਾਲ ਨਹੀਂ, ਤੇਰਾ ਜਵਾਬ ਨਹੀਂ।**

ਜਦ ਸਿਰਦਾਰ ਕਪੂਰ ਸਿੰਘ ਲਿਖਦੇ ਸਨ ਜਾਂ ਬੋਲਦੇ ਸਨ ਤਾਂ ਉਹ ਯੋਗੀ ਦੇ ਰੂਪ ਵਿੱਚ ਬਦਲ ਜਾਂਦੇ ਸਨ। ਉਨ੍ਹਾਂ ਦੀ ਸਿਆਣਪ, ਗਿਆਨ, ਵਿਵੇਕ, ਸਾਵਧਾਨੀ, ਦੂਰਦਰਸ਼ਤਾ ਅਤੇ ਕਈ ਭਾਸ਼ਾਵਾਂ 'ਤੇ ਪੂਰਨ ਕਾਬੂ ਵੇਖ ਕੇ ਆਦਮੀ ਹੈਰਾਨ ਤੇ ਅਸਚਰਜ ਰਹਿ ਜਾਂਦਾ ਸੀ।

ਮੈਂ ਸਿਰਦਾਰ ਕਪੂਰ ਸਿੰਘ ਜੀ ਨੂੰ 1961 ਤੋਂ ਜਾਣਦਾ ਸੀ। ਮੇਰੇ ਧਰਮ ਪਿਤਾ ਉਨ੍ਹਾਂ ਦੇ ਜਿਗਰੀ ਦੋਸਤ ਸਨ। ਅਸਲ ਵਿੱਚ 1961 ਵਿੱਚ ਮੇਰੀ ਸ਼ਾਦੀ ਹੋਈ ਅਤੇ ਉਦੋਂ ਤੋਂ ਹੀ ਮੇਰਾ ਸਿਰਦਾਰ ਕਪੂਰ ਸਿੰਘ ਜੀ ਨਾਲ ਮੇਲ-ਜੋਲ ਹੋ ਗਿਆ, ਜੋ ਪਰਿਵਾਰਕ ਅਪਣੱਤ 'ਚ ਬਦਲ ਗਿਆ ਸੀ। ਇੱਕ ਦਿਨ ਉਨ੍ਹਾਂ ਦਾ ਟੈਲੀਫ਼ੋਨ ਆਇਆ ਕਿ ਉਹ ਮੇਰੇ ਘਰ ਪਧਾਰ ਰਹੇ ਹਨ। ਇੰਝ ਜਾਪਦਾ ਹੈ ਕਿ ਉਨ੍ਹਾਂ ਪਾਸ ਕੋਈ ਅਗੇਤੀ ਚਿਤਾਵਨੀ ਜਾਂ ਪੂਰਵ ਜਾਣਕਾਰੀ ਸੀ ਕਿ ਇਹ ਉਨ੍ਹਾਂ ਦੀ ਮੇਰੇ ਨਾਲ ਆਖ਼ਰੀ ਮੁਲਾਕਾਤ ਹੋਵੇਗੀ। ਇਹ ਗੱਲ 1983 ਦੇ ਸ਼ੁਰੂ ਜਿਹੇ ਦੀ ਹੈ। ਉਹ ਭਵਿੱਖ ਵਿੱਚ ਝਾਤੀ ਮਾਰ ਸਕਦੇ ਸਨ ਅਤੇ ਉਨ੍ਹਾਂ ਨੂੰ ਸ਼ਾਇਦ ਇਹ ਵੀ ਦੂਰ ਦ੍ਰਿਸ਼ਟ ਅਹਿਸਾਸ ਸੀ ਕਿ ਭਵਿੱਖ ਵਿੱਚ ਸਿੱਖਾਂ ਦੀ ਹੋਣੀ ਕੀ ਹੋਵੇਗੀ?

ਉਹ ਜਦੋਂ ਮੇਰੇ ਘਰ ਆਏ ਤਾਂ ਗੱਲਾਂ ਗੱਲਾਂ ਵਿੱਚ ਕੁਝ ਮਸਲਿਆਂ ਬਾਬਤ ਬੜੀ ਚਿੰਤਾ ਜ਼ਾਹਰ ਕੀਤੀ। ਪਹਿਲੀ ਗੱਲ ਜੋ ਉਨ੍ਹਾਂ ਦੱਸੀ, ਉਹ ਇਹ ਸੀ ਕਿ ਸਰਕਾਰ ਨੇ ਸਿੱਖਾਂ ਨਾਲ ਹਿੰਦੁਸਤਾਨ ਵਿੱਚ ਉਹ ਸਲੂਕ ਕਰਨਾ ਹੈ ਜੋ ਹਿਟਲਰ ਨੇ ਜਰਮਨੀ ਵਿੱਚ ਯਹੂਦੀਆਂ ਨਾਲ ਕੀਤਾ ਸੀ। ਉਨ੍ਹਾਂ ਅਨੁਸਾਰ ਜਦ ਵੀ ਕਿਸੇ ਪਾਰਟੀ ਜਾਂ ਲੀਡਰ ਨੇ ਪ੍ਰਸਿੱਧੀ ਜਾਂ ਲੋਕ-ਪ੍ਰਿਯਤਾ ਹਾਸਿਲ ਕਰਨੀ ਹੁੰਦੀ ਹੈ ਤਾਂ ਉਹ ਉਸ ਦੇਸ਼ ਦੀ ਆਬਾਦੀ ਦੇ ਇੱਕ ਫ਼ਿਰਕੇ ਜਾਂ ਕਿਸੇ ਸੰਪ੍ਰਦਾਇ ਨੂੰ ਕੁਰਬਾਨੀ ਦਾ ਬੱਕਰਾ ਬਣਾ ਲਿਆ ਕਰਦਾ ਹੈ। ਗੱਲ ਨੂੰ ਅੱਗੇ ਤੋਰਦੇ ਹੋਏ ਉਨ੍ਹਾਂ ਨੇ ਦੱਸਿਆ ਕਿ ਪ੍ਰਸਿੱਧੀ ਹਾਸਿਲ ਕਰਨ ਲਈ ਇੰਦਰਾ ਗਾਂਧੀ ਨੇ ਕਿਸ ਤਰ੍ਹਾਂ ਸਰਕਾਰ ਦੇ ਦਿੱਤੇ ਹੋਏ ਇਕਰਾਰਾਂ ਦੇ ਬਾਵਜੂਦ 1969 ਵਿੱਚ ਬੈਂਕਾਂ ਦਾ ਰਾਸ਼ਟਰੀਕਰਨ ਕਰ ਦਿੱਤਾ ਤੇ ਇਵੇਂ ਹੀ 1970 ਵਿੱਚ ਸਾਰੇ ਮਹਾਰਾਜਿਆਂ ਦੀ ਪਰੀਵੀ ਪਰਸ (ਨਿੱਜੀ ਖ਼ਰਚ) ਖ਼ਤਮ ਕਰ ਦਿੱਤੇ। ਉਨ੍ਹਾਂ

---

* ਐਡਵੋਕੇਟ, ਪੰਜਾਬ ਹਾਈਕੋਰਟ, ਚੰਡੀਗੜ੍ਹ।

ਅਨੁਸਾਰ ਆਉਣ ਵਾਲੀਆਂ ਚੋਣਾਂ ਲਈ ਸਿੱਖਾਂ ਵਿਰੁੱਧ ਜ਼ਹਿਰੀਲਾ ਪ੍ਰਚਾਰ ਹੋਵੇਗਾ ਜਿਸ ਦੇ ਸਿੱਟੇ ਵਜੋਂ ਕਾਂਗਰਸ ਚੋਣ ਜਿੱਤ ਜਾਵੇਗੀ।

ਮੈਂ ਗੱਲਾਂ ਗੱਲਾਂ ਵਿੱਚ ਉਨ੍ਹਾਂ ਤੋਂ ਇਹ ਪੁੱਛਿਆ ਕਿ ਕੀ ਇਹ ਅਣਸੁਖਾਵੀਆਂ ਘਟਨਾਵਾਂ ਰੋਕੀਆਂ ਜਾ ਸਕਦੀਆਂ ਹਨ ? ਤਾਂ ਅੱਗੋਂ ਉਨ੍ਹਾਂ ਦਾ ਉੱਤਰ ਸੀ ਕਿ ਜਦ ਐਡੀ ਵੱਡੀ ਤਾਕਤਵਰ ਯਹੂਦੀ ਕੌਮ ਹਿਟਲਰ ਨੂੰ ਲਗਾਮ ਨਾ ਪਾ ਸਕੀ ਤਾਂ ਸਿੱਖ ਕੀ ਕਰ ਸਕਣਗੇ ? ਮਹਾਂਭਾਰਤ ਦਾ ਯੁੱਧ ਤਾਂ ਸ਼੍ਰੀ ਕ੍ਰਿਸ਼ਨ ਜੀ ਵੀ ਨਹੀਂ ਸਨ ਰੋਕ ਸਕੇ। ਹਿਟਲਰ ਅੱਗੇ ਯਹੂਦੀ ਲਾਬੀ ਵੀ ਬੇਵੱਸ ਸਾਬਤ ਹੋਈ ਸੀ। ਫੇਰ ਉਨ੍ਹਾਂ ਨੇ ਉਹ ਗੱਲ ਕੀਤੀ ਜੋ ਇੱਕ ਵਾਰੀ ਫ਼ਿਲਾਸਫ਼ਰ ਹਾਰੂ ਨੇ ਆਪਣੇ ਪੁੱਤਰ ਨਾਲ ਕੀਤੀ ਸੀ। ਹਾਰੂ ਦੀ ਅੰਤਿਮ ਘੜੀ ਆ ਪਹੁੰਚੀ ਤਾਂ ਉਸ ਨੇ ਆਪਣੇ ਪੁੱਤਰ ਨੂੰ ਕੁਝ ਨਸੀਹਤਾਂ ਦਿੱਤੀਆਂ। ਇਵੇਂ ਜਿਵੇਂ ਸਿਰਦਾਰ ਕਪੂਰ ਸਿੰਘ ਨੇ ਫੁਰਮਾਇਆ :

"ਗੁਰੂ ਨੇ ਤੈਨੂੰ ਸਭ ਕੁੱਝ ਦਿੱਤਾ ਹੈ, ਨਾਮ, ਪ੍ਰਸਿੱਧੀ ਤੇ ਪੈਸਾ। ਪਰ 24 ਘੰਟਿਆਂ ਵਿੱਚ ਘੱਟੋ ਘੱਟ 10 ਮਿੰਟ ਕੌਮ ਦੇ ਲੇਖੇ ਤਾਂ ਜ਼ਰੂਰ ਲਾ ਦਿਆ ਕਰ।" ਮੈਂ ਪੁੱਛਿਆ ਕਿ ਕਿਸ ਤਰ੍ਹਾਂ ? ਤਾਂ ਅੱਗੋਂ ਉੱਤਰ ਸੀ : "ਬੋਲ ਕੇ ਅਤੇ ਲਿਖ ਕੇ। ਕੌਮ ਨੂੰ ਕਈ ਗੱਲਾਂ ਦੀ ਸਖ਼ਤ ਲੋੜ ਹੈ।" ਉਨ੍ਹਾਂ ਨੇ ਦੱਸਿਆ ਕਿ ਸਿੱਖਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਵਿੱਦਿਆ ਹਾਸਿਲ ਕਰਨੀ ਚਾਹੀਦੀ ਹੈ, ਆਪਣੇ ਪੈਰਾਂ ਉੱਤੇ ਖੜਾ ਹੋਣਾ ਚਾਹੀਦਾ ਹੈ। ਤ੍ਵਾਰੀਖ਼ ਪੜ੍ਹਨੀ ਚਾਹੀਦੀ ਹੈ ਤੇ ਆਪਣਾ ਕਿਰਦਾਰ ਉੱਚਾ ਕਰਨਾ ਚਾਹੀਦਾ ਹੈ।

ਉਨ੍ਹਾਂ ਇਹ ਵੀ ਤਾਕੀਦ ਕੀਤੀ ਕਿ ਸਿੱਖਾਂ ਨੂੰ ਡਾਕਟਰ ਇਕਬਾਲ ਦੀ ਕਾਵਿ-ਰਚਨਾ ਜ਼ਰੂਰ ਪੜ੍ਹਨੀ ਚਾਹੀਦੀ ਹੈ। ਜਦ ਮੈਂ ਇਸ ਗੱਲ ਦਾ ਰਹੱਸ ਪੁੱਛਿਆ ਤਾਂ ਉਨ੍ਹਾਂ ਦਾ ਉੱਤਰ ਸੀ ਕਿ ਮੁਸਲਮਾਨਾਂ ਤੇ ਸਿੱਖਾਂ ਦੀਆਂ ਸਮੱਸਿਆਵਾਂ ਮਿਲਦੀਆਂ-ਜੁਲਦੀਆਂ ਹਨ। ਡਾਕਟਰ ਇਕਬਾਲ ਨੇ ਮੁਸਲਮਾਨਾਂ ਨੂੰ ਜੋ ਕੁਝ ਸਮਝਾਇਆ ਤੇ ਪੜ੍ਹਾਇਆ, ਉਹ ਸਿੱਖਾਂ ਲਈ ਬਹੁਤ ਪ੍ਰਸੰਗਕ, ਸੰਬੰਧਤ ਤੇ ਲਾਭਦਾਇਕ ਹੈ। ਸਿੱਖਾਂ ਨੂੰ ਅੰਗਰੇਜ਼ੀ ਭਾਸ਼ਾ ਕਿਸੇ ਤਰ੍ਹਾਂ ਵੀ ਅੱਖੋਂ ਓਹਲੇ ਨਹੀਂ ਕਰਨੀ ਚਾਹੀਦੀ ਕਿਉਂਕਿ ਇਸ ਗਿਆਨ ਬਿਨਾਂ ਸਿੱਖ ਬਾਕੀ ਦੁਨੀਆਂ ਨਾਲ ਸੰਪਰਕ ਨਹੀਂ ਕਰ ਸਕਣਗੇ।

ਦੁੱਖਦਾਈ ਗੱਲ ਹੈ ਕਿ ਸਾਡੀ ਕੌਮ ਨੇ ਸਿਰਦਾਰ ਕਪੂਰ ਸਿੰਘ ਦਾ ਉਹ ਮੁੱਲ ਨਹੀਂ ਪਾਇਆ ਜਿਸ ਦੇ ਉਹ ਹੱਕਦਾਰ ਸਨ। ਸਾਰੀ ਜ਼ਿੰਦਗੀ ਹੀ ਉਹ ਰੁਲਦੇ ਰਹੇ। ਜਦ ਉਨ੍ਹਾਂ ਦੇ ਦਿਹਾਂਤ ਉਪਰੰਤ ਉਨ੍ਹਾਂ ਦੀ ਅੰਤਿਮ ਅਰਦਾਸ ਹੋਈ ਤਾਂ ਉਸ ਵੇਲੇ ਪੰਜਾਬ ਸਰਕਾਰ ਵੱਲੋਂ ਕੇਵਲ ਸ੍ਰੀ ਬਸੰਤ ਸਿੰਘ ਖ਼ਾਲਸਾ ਆਏ ਅਤੇ ਲੋਕਾਂ ਦਾ ਇਕੱਠ ਇੰਨਾ ਥੋੜ੍ਹਾ ਸੀ ਜਿੰਨਾ ਕਿ ਕਿਸੇ ਆਮ ਪੰਚ ਦੀ ਮੌਤ ਦੇ ਭੋਗ ਸਮੇਂ ਹੁੰਦਾ ਹੈ। ਗੱਲ ਨੂੰ ਖਾਣੇ ਵੱਲ ਲਿਆਉਂਦਾ ਹਾਂ। ਜਦੋਂ ਲੰਚ ਖ਼ਤਮ ਹੋਇਆ ਤਾਂ ਫੇਰ ਵੀ ਗੱਲਾਂ ਦਾ ਦੌਰ ਚੱਲਦਾ ਰਿਹਾ। ਇਸ ਤਰ੍ਹਾਂ ਸ਼ਾਮ ਦੀ ਚਾਹ ਦਾ ਸਮਾਂ ਆ ਗਿਆ। ਉਨ੍ਹਾਂ ਨੇ ਫੇਰ ਦੋ ਵਿਸ਼ਿਆਂ 'ਤੇ ਆਪਣੇ ਵਿਚਾਰ ਰੱਖੇ। ਪਹਿਲਾ, ਸਮਾਂ ਕੀ ਹੈ ? ਤੇ ਦੂਜਾ, ਸਿੱਖੀ ਦੇ ਅਸੂਲ ਕੀ ਹਨ ? ਇਨ੍ਹਾਂ ਸੰਬੰਧੀ ਉਨ੍ਹਾਂ ਦੇ ਵਿਚਾਰਾਂ ਦੀ ਮੌਲਿਕਤਾ ਤੇ ਵਾਕਫ਼ੀਅਤ ਦੀ ਵਿਸ਼ਾਲਤਾ ਕਲਮ ਜਾਂ ਜ਼ੁਬਾਨ ਬਿਆਨ ਨਹੀਂ ਕਰ ਸਕਦੀ। ਬਸ ਸੁਣਨ ਵਾਲਾ ਸਹਿਜ ਅਵਸਥਾ ਵਿੱਚ ਪੁੱਜ ਜਾਂਦਾ ਸੀ।

ਉਰਦੂ ਦਾ ਉੱਘਾ ਸ਼ਾਇਰ ਸ਼ਕੀਲ ਬਦਾਯੂਨੀ ਬਿਆਨ ਕਰਦਾ ਹੈ ਕਿ ਇਨਸਾਨ ਦੀ ਅਸਲੀ ਕੀਮਤ ਉਸ ਦੇ ਮਰਨ ਮਗਰੋਂ ਹੀ ਪੈਂਦੀ ਹੈ। ਥੋੜ੍ਹਾ ਜਿਹਾ ਇੰਤਜ਼ਾਰ ਕਰੋ ਤੇ ਵੇਖੋ ਕਿ ਉਸ ਦੀ ਪ੍ਰਸਿੱਧਤਾ ਇਸ ਦੇ ਮਰਨ ਮਗਰੋਂ ਕਿਸ ਉਚਾਈ ਤਕ ਪੁੱਜਦੀ ਹੈ:

**ਸ਼ਕੀਲ ਇਨਸਾਂ ਕੀ ਬਾਅਦ ਏ ਫ਼ਨਾ ਹੀ ਕਦਰ ਹੋਤੀ ਹੈ,**
**ਬੜ੍ਹੇਗੀ ਔਰ ਭੀ ਐਜ਼ਾਜ਼ੇ ਫ਼ਾਨੀ ਦੇਖਤੇ ਜਾਓ।**

ਸਮਾਂ ਦੱਸੇਗਾ ਕਿ ਸਿੱਖ ਕੌਮ ਆਉਣ ਵਾਲੇ ਸਮੇਂ ਵਿੱਚ ਸਿਰਦਾਰ ਕਪੂਰ ਸਿੰਘ ਦੇ ਵਿਚਾਰਾਂ ਦਾ ਕਿੰਨਾ ਕੁ ਲਾਭ ਉਠਾਉਂਦੀ ਹੈ। ਉਹ ਆਪਣੇ ਜੀਵਨ ਸੰਬੰਧੀ ਕਿਹਾ ਕਰਦੇ ਸਨ:

**ਭਾਈ ਅਸਾਡੇ ਲਿਖੀ ਫ਼ਕੀਰੀ,**
**ਸੋ ਮਸਤਕ ਧਰ ਲੀਤੀ।**

**ਅਗਰ ਜਹਾਂ ਮੇਂ ਉਸ ਕਾ ਜੌਹਰ ਆਸ਼ਕਾਰ ਹੂਆ ਹੈ,**
**ਵੋਹ ਕਲੰਦਰੀ ਸੇ ਹੂਆ ਹੈ, ਤਵੰਗਰੀ ਸੇ ਨਹੀਂ।**

•

# ਸਿੱਖਨ ਕਉ ਇਮ ਬਨ ਆਵੇ

*ਹਰਪਾਲ ਸਿੰਘ ਸੇਵਕ**

ਵੀਹਵੀਂ ਸਦੀ ਦੀ, ਸਿੱਖ ਸਮਾਜ ਦੀ ਉੱਘੀ ਸ਼ਖ਼ਸੀਅਤ ਸਿਰਦਾਰ ਕਪੂਰ ਸਿੰਘ (ਆਈ. ਸੀ. ਐਸ.) ਦੀ ਜਨਮ ਸ਼ਤਾਬਦੀ ਮਨਾਉਣ ਦਾ ਜਤਨ ਬਹੁਤ ਹੀ ਸ਼ਲਾਘਾਯੋਗ ਹੈ। ਮਹਾਨ ਵਿਅਕਤੀਆਂ ਦੀਆਂ ਜੀਵਨੀਆਂ ਸਾਡੇ ਭਵਿੱਖ ਨੂੰ ਤਰਤੀਬਣ ਅਤੇ ਤਰਾਸ਼ਣ ਲਈ ਅਤੇ ਨਵੀਂ ਪੀੜ੍ਹੀ ਦੇ ਦਿਸ਼ਾ ਨਿਰਦੇਸ਼ਨ ਲਈ ਬਹੁਤ ਲਾਹੇਵੰਦ ਹੁੰਦੀਆਂ ਹਨ। ਅਠਾਰ੍ਹਵੀਂ ਸਦੀ ਦੇ ਮਹਾਨ ਸਿੱਖ ਜਰਨੈਲ ਨਵਾਬ ਕਪੂਰ ਸਿੰਘ ਵਾਂਗ ਸਿਰਦਾਰ ਕਪੂਰ ਸਿੰਘ (ਆਈ. ਸੀ. ਐਸ.) ਆਪਣੇ ਮਹਾਨ ਕੰਮਾਂ ਕਰਕੇ ਸਿੱਖ ਸਮਾਜ ਵਿੱਚ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ ਹਨ।

> ਹਰ ਆਦਮੀ ਮੇਂ ਹੋਤੇ ਹੈਂ, ਦਸ ਬੀਸ ਆਦਮੀ,
> ਜਿਸ ਕੋ ਭੀ ਦੇਖਨਾ, ਕਈ ਬਾਰ ਦੇਖਨਾ।

ਇਹ ਸ਼ੇਅਰ ਸ. ਕਪੂਰ ਸਿੰਘ ਜੀ ਦੀ ਸ਼ਖ਼ਸੀਅਤ 'ਤੇ ਪੂਰਾ ਪੂਰਾ ਢੁਕਦਾ ਹੈ। ਆਪ ਦੀ ਜੀਵਨੀ ਪੜ੍ਹਦਿਆਂ, ਮਹਾਨ ਕਾਰਜਾਂ ਬਾਰੇ ਅਧਿਐਨ ਕਰਦਿਆਂ ਆਪ ਦੇ ਅਨੇਕ ਗੁਣ ਪ੍ਰਗਟ ਹੁੰਦੇ ਹਨ। ਪਹਿਲੇ ਦਰਜੇ ਦੇ ਵਿਦਿਆਰਥੀ, ਉੱਚ ਵਿੱਦਿਆ ਪ੍ਰਾਪਤ ਦਾਰਸ਼ਨਿਕ, ਸਫਲ ਅਧਿਆਪਕ, ਵਿਵੇਕਸ਼ੀਲ ਨੀਤੀ ਵੇਤਾ, ਚੰਗੇ ਪ੍ਰਬੰਧਕ, ਇਨਕਲਾਬੀ ਸੋਚ ਵਾਲੇ ਕ੍ਰਾਂਤੀਕਾਰੀ, ਉੱਚ ਆਦਰਸ਼ਾਂ 'ਤੇ ਪਹਿਰਾ ਦੇਣ ਵਾਲੇ, ਸੂਰਬੀਰ ਵਿਗਿਆਨਕ ਸੋਚ ਵਾਲੇ, ਕੌਮ ਪ੍ਰਸਤ ਅਤੇ ਆਦਰਸ਼ ਵਕਤਾ ਜਿਹੇ ਅਨੇਕਾਂ ਗੁਣਾਂ ਦਾ ਸੁਮੇਲ ਸਨ ਸ. ਕਪੂਰ ਸਿੰਘ।

ਆਪ ਦਾ ਜਨਮ ਪਿੰਡ ਚੱਕ ਜ਼ਿਲ੍ਹਾ ਲੁਧਿਆਣਾ ਦੇ ਸ. ਦੀਦਾਰ ਸਿੰਘ ਦੇ ਗ੍ਰਿਹਿ ਵਿਖੇ 1909 ਈ: ਨੂੰ ਹੋਇਆ। ਲਾਇਲਪੁਰ ਖ਼ਾਲਸਾ ਹਾਈ ਸਕੂਲ ਤੋਂ ਮੁੱਢਲੀ ਵਿੱਦਿਆ ਪ੍ਰਾਪਤ ਕਰਨ ਉਪਰੰਤ ਆਪ ਨੇ ਗੌਰਮਿੰਟ ਕਾਲਜ ਲਾਹੌਰ ਤੋਂ ਫ਼ਿਲਾਸਫ਼ੀ ਦੀ ਐਮ. ਏ. ਕੀਤੀ। ਉੱਚ ਵਿੱਦਿਆ ਲਈ ਕੈਂਬਰਿਜ ਯੂਨੀਵਰਸਿਟੀ ਵਿੱਚ ਦਾਖ਼ਲਾ ਲਿਆ। ਮੌਰਲ ਸਾਇੰਸਜ਼ 'ਚੋਂ ਅੱਵਲ ਰਹੇ। ਕੁਝ ਸਮਾਂ ਏਸੇ ਯੂਨੀਵਰਸਿਟੀ ਵਿੱਚ ਪੜ੍ਹਾਇਆ ਵੀ ਪਰ ਦੇਸ਼ ਪ੍ਰੇਮ ਆਪ ਨੂੰ ਵਲੈਤ ਤੋਂ ਭਾਰਤ ਲੈ ਆਇਆ। ਉਪਰੰਤ ਆਈ. ਸੀ. ਐਸ. ਦੀ ਪ੍ਰੀਖਿਆ ਪਾਸ ਕਰਕੇ ਝੰਗ, ਗੁਜਰਾਤ ਅਤੇ ਕਰਨਾਲ ਆਦਿ ਇਲਾਕਿਆਂ ਵਿੱਚ ਡਿਪਟੀ ਕਮਿਸ਼ਨਰ ਦੇ ਪ੍ਰਬੰਧਕੀ ਅਹੁਦੇ 'ਤੇ ਸਥਾਪਿਤ ਰਹੇ।

---

* ਹਜ਼ੂਰੀ ਸੇਵਕ, ਭੈਣੀ ਸਾਹਿਬ, ਲੁਧਿਆਣਾ।

ਸਰਕਾਰੀ ਨੌਕਰ ਹੋਣ ਦੇ ਬਾਵਜੂਦ 'ਭਾਰਤ ਛੱਡੋ ਅੰਦੋਲਨ' ਸਮੇਂ 1942 ਈ: ਵਿੱਚ ਆਪ ਮਹਾਤਮਾ ਗਾਂਧੀ ਨੂੰ ਮਿਲੇ। ਆਜ਼ਾਦੀ ਸੰਗਰਾਮ ਬਾਰੇ ਅਹਿਮ ਵਿਚਾਰ-ਵਟਾਂਦਰੇ ਹੋਏ, ਦੇਸ਼ ਆਜ਼ਾਦ ਹੋ ਗਿਆ। ਭਾਰਤ ਸਰਕਾਰ ਦੇ ਸਿੱਖਾਂ ਪ੍ਰਤੀ ਵਿਤਕਰੇ ਵਾਲੇ ਰਵੱਈਏ ਦਾ ਆਪ ਨੇ ਡੱਟ ਕੇ ਵਿਰੋਧ ਕੀਤਾ ਅਤੇ ਮੁਅੱਤਲ ਹੋ ਗਏ, ਪਰ ਝੁਕੇ ਨਹੀਂ। ਚਾਰ ਸਾਲ ਮੁਕੱਦਮਾ ਚੱਲਿਆ, ਬਿਨਾਂ ਪੈਨਸ਼ਨ ਤੋਂ ਹੀ ਨੌਕਰੀ ਛੱਡਣੀ ਪਈ। 1962 ਈ: ਵਿੱਚ ਆਪ ਨੇ ਲੁਧਿਆਣੇ ਦੀ ਲੋਕ ਸਭਾ ਦੀ ਸੀਟ ਤੋਂ ਚੋਣ ਲੜੀ। ਇਹ ਸਿਰਦਾਰ ਕਪੂਰ ਸਿੰਘ ਦੀ ਹੀ ਹਿੰਮਤ ਹੋ ਸਕਦੀ ਹੈ ਕਿ ਚੋਣਾਂ ਸਮੇਂ ਐਲਾਨੀਆ ਤੌਰ 'ਤੇ ਆਖ ਦੇਵੇ ਕਿ ਸ਼ਰਾਬ ਪੀਣ ਵਾਲਾ ਸਿੱਖ ਮੈਨੂੰ ਵੋਟ ਨਾ ਪਾਵੇ। ਮੈਂ ਸ਼ਰਾਬੀਆਂ ਦੀਆਂ ਵੋਟਾਂ ਨਾਲ ਨਹੀਂ ਜਿੱਤਣਾ। ਇਸ ਤਰ੍ਹਾਂ ਦੇ ਬੇਦਾਗ਼ ਰਹਿ ਕੇ, ਨਾ ਵੋਟਾਂ ਖ਼ਰੀਦੀਆਂ, ਨਾ ਨਸ਼ੇ ਵੰਡੇ, ਆਪਣੇ ਆਦਰਸ਼ਾਂ, ਉੱਚ ਉਦੇਸ਼ਾਂ ਦਾ ਪ੍ਰਚਾਰ ਕਰਕੇ ਆਪ ਚੋਣ ਜਿੱਤੇ ਵੀ। ਇਹ ਪਹਿਲੀ ਵੇਰ ਸੀ ਕਿ ਕੋਈ ਵਿਦਵਾਨ, ਦਾਰਸ਼ਨਿਕ ਅਤੇ ਉੱਚੇ ਸੁੱਚੇ ਕਿਰਦਾਰ ਦਾ ਮਾਲਿਕ ਭਾਰਤ ਦੀ ਕਾਨੂੰਨ ਘੜਨੀ ਉੱਚ ਸੰਸਥਾ (ਲੋਕ ਸਭਾ) ਦਾ ਮੈਂਬਰ ਬਣਿਆ ਹੋਵੇ।

ਸਾਹਿੱਤਕ ਸ਼ੌਕ ਆਪ ਨੇ ਸ਼ੁਰੂ ਤੋ ਆਖ਼ੀਰ ਤਕ ਨਿਭਾਹਿਆ। ਦੇਸ਼-ਭਗਤੀ, ਕੌਮ ਪ੍ਰਸਤੀ, ਪੰਥਕ ਹਿੱਤ ਅਤੇ ਸਮਾਜ ਕਲਿਆਣ ਦੀ ਲਗਨ ਆਪ ਦੀਆਂ ਲਿਖਤਾਂ 'ਚੋਂ ਰੂਪਮਾਨ ਹੁੰਦੀ ਹੈ। ਆਪ ਨੇ ਉੱਚ ਵਿੱਦਿਆ ਭਾਵੇਂ ਅੰਗਰੇਜ਼ੀ ਵਿੱਚ ਪ੍ਰਾਪਤ ਕੀਤੀ, ਪਰ ਮਾਂ-ਬੋਲੀ ਪੰਜਾਬੀ ਪ੍ਰਤੀ ਭਾਵਨਾ ਪ੍ਰਪੱਕ ਰਹੀ। ਆਪ ਦੀ ਲੇਖਣੀ ਨੇ ਪੰਜਾਬੀ ਨਿਬੰਧ ਕਲਾ ਵਿੱਚ ਉੱਚ ਸੱਤਰ ਦੀ ਬੌਧਿਕ ਅਤੇ ਵਿਗਿਆਨਕ ਸ਼ੈਲੀ ਦਾ ਵਾਧਾ ਕੀਤਾ। ਆਪ ਦੀਆਂ ਪ੍ਰਮੁੱਖ ਰਚਨਾਵਾਂ ਵਿੱਚ 'ਪੁੰਦਰੀਕ', 'ਸਪਤ ਸ੍ਰਿੰਗ' ਅਤੇ 'ਸਾਚੀ ਸਾਖੀ' ਵਿੱਚ ਆਪ ਦੇ ਰਾਜਨੀਤਿਕ ਜੀਵਨ ਨਾਲ ਸਬੰਧਿਤ ਘਟਨਾਵਾਂ ਹਨ। 'ਪ੍ਰਾਸ਼ਰ ਪ੍ਰਸ਼ਨ' ਅੰਗਰੇਜ਼ੀ ਵਿੱਚ ਆਪ ਦੀ ਪ੍ਰਸਿੱਧ ਰਚਨਾ ਹੈ। ਆਪ ਦੇ ਸ਼ਤਾਬਦੀ ਵਰ੍ਹੇ 'ਤੇ ਛਪ ਰਹੇ ਇਸ ਵਿਸ਼ੇਸ਼ ਅੰਕ ਵਿੱਚ ਆਪ ਦੀਆਂ ਜੀਵਨ-ਘਟਨਾਵਾਂ ਬਾਰੇ, ਸਾਹਿੱਤਕ ਅਤੇ ਰਾਜਨੀਤਿਕ ਪ੍ਰਾਪਤੀਆਂ ਬਾਰੇ ਵਿਦਵਾਨਾਂ ਨੇ ਵਿਸਥਾਰ ਸਹਿਤ ਲੇਖ ਲਿਖੇ ਹੋਣਗੇ। ਇਸ ਲਈ ਇਨ੍ਹਾਂ ਪਹਿਲੂਆਂ 'ਤੇ ਪੰਛੀ ਝਾਤ ਪਾ ਕੇ ਹੀ ਆਪ ਦੇ ਜੀਵਨ ਦੇ ਇੱਕ ਅਹਿਮ ਪਹਿਲੂ ਬਾਰੇ ਮੈਂ ਪਾਠਕਾਂ ਨਾਲ ਆਪਣੇ ਵਿਚਾਰ ਸਾਂਝੇ ਕਰਨੇ ਚਾਹਾਂਗਾ। ਆਪ ਸਰੋਤਿਆਂ ਨੂੰ ਕੀਲ ਲੈਣ ਵਾਲੇ ਵਕਤਾ, ਪ੍ਰਬੁੱਧ ਸਾਹਿੱਤਕਾਰ, ਵਿਵੇਕਸ਼ੀਲ ਦਾਰਸ਼ਨਿਕ ਅਤੇ ਸਫਲ ਨੀਤੀ-ਵੇਤਾ ਆਦਿ ਅਨੇਕਾਂ ਗੁਣਾਂ ਦੇ ਸੁਆਮੀ ਹੋਣ ਦੇ ਨਾਲ ਸਿੱਖੀ-ਸਿਧਾਂਤਾਂ 'ਤੇ ਪੂਰੇ ਉਤਰਦੇ ਗੁਰ-ਸਿੱਖ ਸਨ। ਗੁਰਬਾਣੀ ਵਿੱਚ ਅੰਕਿਤ ਗੁਰਮੁਖਾਂ ਵਾਲੇ ਗੁਣਾਂ ਦੇ ਧਾਰਨੀ ਸਨ। ਪ੍ਰਾਣੀ ਮਾਤ੍ਰ 'ਤੇ ਦਇਆ ਕਰਨ, ਸਰਬੱਤ ਦਾ ਭਲਾ ਲੋਚਣ, ਸਮਾਜ ਸੇਵਾ ਲਈ ਤਤਪਰ ਰਹਿਣ ਵਾਲੇ ਆਪ ਸੰਤ ਸਨ ਅਤੇ ਸਮਾਜ-ਦੋਖੀਆਂ ਲਈ ਆਪ ਨਿਧੜਕ ਸਿਪਾਹੀ ਸਨ।

ਸਿੱਖ ਇਤਿਹਾਸ ਦੇ ਪ੍ਰਸਿੱਧ ਲੇਖਕ ਭਾਈ ਸੰਤੋਖ ਸਿੰਘ ਜੀ 'ਸੂਰਜ ਪ੍ਰਕਾਸ਼' ਵਿੱਚ ਗੁਰੂ ਹਰਗੋਬਿੰਦ ਜੀ ਦੇ ਵੇਲੇ ਦੀ ਇੱਕ ਕਥਾ ਲਿਖ ਕੇ, ਕਥਾ ਦਾ ਸਾਰ : ਇੱਕ ਗੁਰ-ਸਿੱਖ ਦੀ ਤਾਰੀਫ਼ ਲਿਖਦੇ ਸਨ :

ਸਿੱਖਨ ਕਉ ਇਮ ਹੀ ਬਨ ਆਵੇ,
ਜਾਤੇ ਗੁਰ ਮਹਿਮਾ ਅਧਿਕਾਵੇ।
ਜਾਕੇ ਕੀਏ ਹੀਨਤਾ ਹੋਈ।
ਤਾਕੋ ਕਰੇ ਸਿੱਧ ਨਹੀ ਸੋਈ।

ਭਾਵ ਕਿ ਸਿੱਖਾਂ ਦਾ ਇਹੋ ਫ਼ਰਜ਼ ਬਣਦਾ ਹੈ ਕਿ ਸਿੱਖ ਉਹੀ ਕੰਮ ਕਰੇ ਜਿਸ ਕਰਕੇ ਗੁਰੂ ਦੀ ਮਹਿਮਾ ਵਧੇ। ਕੋਈ ਅਜਿਹਾ ਕੰਮ, ਜਿਸ ਨਾਲ ਗੁਰੂ ਦੀ ਹੀਣਤਾ ਹੋਵੇ, ਕਰਨ ਵਾਲਾ ਗੁਰ-ਸਿੱਖ ਨਹੀਂ ਹੋ ਸਕਦਾ। ਸ. ਕਪੂਰ ਸਿੰਘ ਨੇ ਜੀਵਨ ਭਰ ਉਹੀ ਕੰਮ ਕੀਤੇ, ਜਿਨ੍ਹਾਂ ਨਾਲ ਗੁਰੂਆਂ ਦੀ, ਸਿੱਖੀ ਦੀ ਮਹਿਮਾ ਵਧੀ। ਆਪ ਦੇ ਉੱਚੇ-ਸੁੱਚੇ, ਬੇਦਾਗ ਅਤੇ ਸੰਘਰਸ਼ਮਈ ਜੀਵਨ 'ਤੇ ਅਸੀਂ ਸਿੱਖ ਮਾਣ ਮਹਿਸੂਸ ਕਰ ਸਕਦੇ ਹਾਂ। ਆਪ ਨੇ ਜੀਵਨ ਭਰ ਕੋਈ ਐਸਾ ਕੰਮ ਨਹੀਂ ਕੀਤਾ ਜੋ ਖਸਮੈ ਗਾਲ ਆਵੇ। ਗੁਰਬਾਣੀ-ਸਿਧਾਂਤ ਅਨੁਸਾਰ ਕੋਈ ਮਨੁੱਖ ਜਨਮ ਕਰਕੇ ਨਹੀਂ, ਕਰਮ ਕਰਕੇ ਮਹਾਨ ਹੁੰਦਾ ਹੈ। ਮਹਾਨ ਕਰਮ ਕਰਨ ਕਰਕੇ ਸਿਰਦਾਰ ਸਾਹਿਬ ਦੀ ਕੀਰਤੀ ਇਤਿਹਾਸ ਵਿੱਚ ਸੂਰਜ-ਵੱਤ ਰੌਸ਼ਨ ਹੈ ਅਤੇ ਆਪ ਦੇ ਪਾਏ ਪੂਰਨੇ ਪ੍ਰੇਰਣਾਦਾਇਕ ਹਨ।

"ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ" ਅਨੁਸਾਰ ਗੁਰੂ ਸਾਹਿਬ ਨੇ ਮਨੁੱਖ ਨੂੰ ਰੱਬ ਵਰਗਾ, ਗੁਰੂ ਵਰਗਾ ਬਨਣ ਲਈ ਉਪਦੇਸ਼ ਦਿੱਤੇ ਹਨ।

"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ"—ਪੂਰਨ ਸੁਤੰਤਰਤਾ ਦਾ ਮੂਲ ਮੰਤਰ ਹੈ ਨਿਰਭਉ ਅਤੇ ਨਿਰਵੈਰ ਹੋਣਾ ਅਤੇ ਸਰਬ-ਵਿਆਪੀ ਭਗਵਾਨ ਨੂੰ ਸਭ ਜਗ੍ਹਾ, ਹਰ ਜੀਵ ਵਿੱਚ ਮਹਿਸੂਸ ਕਰਨਾ। ਕੇਵਲ ਮਾਨਸ ਕੀ ਜਾਤ ਲਈ ਹੀ ਨਹੀਂ ਸਗੋਂ ਜੀਵ ਮਾਤ੍ਰ ਲਈ ਸੰਵੇਦਨਸ਼ੀਲ ਹੋਣਾ, ਦਇਆ ਅਤੇ ਸੇਵਾ-ਭਾਵ ਰੱਖਣਾ ਹੀ ਗੁਰਮਤਿ ਹੈ। ਅਜਿਹੇ ਸੱਚ ਦੇ ਮਾਰਗ ਦੇ ਪਾਂਧੀ ਕੋਟਨਿ ਮਹਿ ਕੋਊ ਹੀ ਹੁੰਦੇ ਹਨ।

ਜੇ ਚੱਲਣੈਂ ਸੱਚ ਦੇ ਰਾਹ ਤੇ,
ਇਹਦੇ ਹਰ ਮੋੜ ਦੇ ਉੱਤੇ,
ਕਦੇ ਸਰਹੰਦ ਆਵੇਗੀ,
ਕਦੇ ਚਮਕੌਰ ਆਵੇਗਾ।

ਅਜਿਹੇ ਬਿਖੜੇ ਪੈਂਡੇ ਦੇ ਪਾਂਧੀਆਂ ਨੂੰ ਆਪਣਿਆਂ ਤੇ ਬੇਗਾਨਿਆਂ, ਸਭ ਦੇ ਵਿਰੋਧ ਦਾ ਸ਼ਿਕਾਰ ਹੋਣਾ ਪੈਂਦਾ ਹੈ। ਏਸੇ ਤਰ੍ਹਾਂ ਦੀਆਂ ਅਨੇਕ ਘਟਨਾਵਾਂ ਹਨ ਕਿ ਸ. ਕਪੂਰ ਸਿੰਘ ਨੂੰ ਅੰਗਰੇਜ਼ੀ ਸਰਕਾਰ ਅਤੇ ਆਜ਼ਾਦ ਭਾਰਤ ਦੀ ਸਰਕਾਰ, ਗੈਰ-ਸਿੱਖਾਂ ਅਤੇ ਆਪਣੇ ਹੀ ਸਿੱਖ ਭਰਾਵਾਂ ਦੇ ਵਿਰੋਧ ਦਾ ਸ਼ਿਕਾਰ ਹੋਣਾ ਪਿਆ। ਗੁਰਦੁਆਰਾ ਮੰਜੀ ਸਾਹਿਬ ਵਿਖੇ ਇੱਕ ਵਿਸ਼ੇਸ਼ ਇਕੱਤਰਤਾ ਸਮੇਂ ਭਰੇ ਦੀਵਾਨ ਵਿੱਚ ਇਹ ਕੇਵਲ ਸ. ਕਪੂਰ ਸਿੰਘ ਹੀ ਕਹਿ ਸਕਦਾ ਹੈ—ਸਾਧ ਸੰਗਤ ਜੀ, ਪੰਥ 'ਤੇ ਕੋਈ ਵੀ ਸੰਕਟ ਆਇਆ, ਕਿਸੇ ਤਰ੍ਹਾਂ ਦੀ ਲੋੜ ਪਈ, ਤੁਸੀਂ ਕਦੇ ਕੁਰਬਾਨੀਆਂ ਦੇਣੋਂ

ਪਿਛਾਂਹ ਨਹੀਂ ਹਟੇ ਅਤੇ ਐਹ ਜਿਹੜੇ ਲੀਡਰ ਸਟੇਜ 'ਤੇ ਸਜੇ ਬੈਠੇ ਹਨ, ਕਦੇ ਗ਼ੱਦਾਰੀਆਂ ਕਰਨੋਂ ਨਹੀਂ ਝਿਜਕੇ।

ਆਪ ਗਿਆਨਵਾਨ ਸਨ, ਵਿਦਵਾਨ ਸਨ, ਠੀਕ ਏਸੇ ਤਰ੍ਹਾਂ ਦੇ ਜਿਨ੍ਹਾਂ ਦੀ ਤਾਰੀਫ਼ ਵਿੱਚ ਸੰਤ ਧਿਆਨ ਸਿੰਘ ਜੀ ਲਿਖਦੇ ਹਨ:

**ਵਿਦਿਆ ਬਿਨ ਹੰਕਾਰ**
**ਮੈਂ ਬਲਿਹਾਰੀ ਤਾਹਿ ਜਨ।**
**ਲਖੇ ਜੋ ਵਿਦਿਆ ਸਾਰ,**
**ਸੋ ਜਨ ਬ੍ਰਹਮ ਸਰੂਪ ਹੈ।**

ਵਿੱਦਿਆ ਸਫਲ ਹੈ, ਜੋ ਵਿਦਵਾਨ ਨਿਰ-ਹੰਕਾਰ ਹੈ। ਜਿਸ ਨੇ ਵਿੱਦਿਆ ਦਾ ਇਹ ਸਾਰ ਜਾਣ ਲਿਆ ਹੈ, ਉਹ ਬ੍ਰਹਮ ਸਰੂਪ ਹੈ। ਵਿੱਦਿਆ ਦਾ ਵਿਚਾਰ ਸਾਰਥਕ ਹੈ, ਜੇ ਉਦੇਸ਼ ਪਰਉਪਕਾਰੀ ਹੈ, ਲੋਭ ਅਤੇ ਸਵਾਰਥੀ ਨਹੀਂ। ਅਜਿਹੇ ਮਹਾਨ ਗੁਣਾਂ ਦੇ ਧਾਰਨੀ ਸਿਰਦਾਰ ਸਾਹਿਬ ਸੰਪ੍ਰਦਾਇਕ ਸੰਕੀਰਣਤਾ ਤੋਂ ਕੋਹਾਂ ਦੂਰ ਸਨ। ਵਿਸ਼ਵ ਪੱਧਰੀ ਸੋਚ ਕਾਰਨ ਆਪ ਸਮਝਦੇ ਸਨ ਕਿ ਬੋਹੜ ਦੇ ਵਿਸ਼ਾਲ ਰੁੱਖ ਵਾਂਗ ਜਿਸ ਦੀਆਂ ਹੋਰ ਜੜ੍ਹਾਂ ਵੀ ਜ਼ਮੀਨ ਵਿੱਚ ਲੱਗੀ ਜਾਣ ਅਤੇ ਉਸ ਦਾ ਘੇਰਾ ਵਧਦਾ ਜਾਏ, ਉਹ ਰਹੇਗਾ ਤਾਂ ਬੋਹੜ ਹੀ। ਸਗੋਂ ਉਸ ਦੀ ਵਿਸ਼ਾਲਤਾ ਹੀ, ਉਸ ਦੀ ਮਹਾਨਤਾ ਹੈ। ਏਸੇ ਤਰ੍ਹਾਂ ਸਾਰੀਆਂ ਸਿੱਖ ਸੰਪ੍ਰਦਾਵਾਂ ਨਾਨਕ ਨਾਮ ਦੇ ਬੋਹੜ ਦੀਆਂ ਹੀ ਸ਼ਾਖ਼ਾਂ ਹਨ। ਆਪ ਅਕਾਲੀ ਵਿਚਾਰਧਾਰਾ ਦੇ ਹੁੰਦਿਆਂ ਹੋਇਆਂ ਵੀ ਨਾਮਧਾਰੀ ਸਿੱਖਾਂ ਨੂੰ ਆਪਣੇ ਸਕਿਆਂ ਵਾਂਗ ਸਮਝਦੇ ਸਨ। ਦੁਨੀਆਂ ਦੇ ਮਹਾਨ ਸੰਤ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਸਪਤ ਸ੍ਰਿੰਗ ਲਿਖਣ ਸਮੇਂ ਆਪ ਪਹਿਲੀ ਜੀਵਨੀ ਗੁਰੂ ਰਾਮ ਸਿੰਘ ਜੀ ਦੀ ਲਿਖਦੇ ਹਨ। ਸਤਿਗੁਰੂ ਰਾਮ ਸਿੰਘ ਦੀ ਅਦੁੱਤੀ ਸ਼ਖ਼ਸੀਅਤ ਬਾਰੇ ਆਪ ਲਿਖਦੇ ਹਨ—ਜੋ ਨਿਸ਼ਾਨਾ ਬਾਬਾ ਰਾਮ ਸਿੰਘ ਜੀ ਨੇ ਆਪਣੇ ਸਾਹਮਣੇ ਰੱਖਿਆ, ਉਹ ਇਤਨਾ ਉੱਚਾ ਤੇ ਮਹਾਨ ਸੀ ਕਿ ਕੋਈ ਬੜਾ ਵੱਡਾ ਮਰਦ ਕਾ ਚੇਲਾ ਹੀ ਇਤਨਾ ਹੌਸਲਾ ਕਰ ਸਕਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ਼ ਵਿੱਚ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਕੋਈ ਵੀ ਇਤਿਹਾਸਕ ਹਸਤੀ ਅਜਿਹੀ ਨਹੀਂ ਹੋਈ, ਜਿਸ ਨੇ ਆਪਣੇ ਜੀਵਨ-ਮਨੋਰਥ ਦਾ ਨਿਸ਼ਾਨਾ ਇਤਨਾ ਉੱਚਾ ਰੱਖਿਆ ਹੋਵੇ, ਜਿਸ ਦਾ ਮੰਤਵ ਜ਼ਾਤੀ ਤੇ ਜਨਤਾ ਦੇ ਆਤਮਿਕ ਤੌਰ 'ਤੇ, ਸਮਾਜਿਕ ਤੌਰ 'ਤੇ, ਅਤੇ ਰਾਜਸੀ ਤੌਰ 'ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ ਉਸ ਨੂੰ ਉੱਨਤੀ ਦੀ ਸਿੱਖਰ ਉੱਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਖ ਭਾਰਤ ਵਰਸ਼ ਵਿੱਚ ਬਾਬਾ ਰਾਮ ਸਿੰਘ ਹੀ ਹੋਇਆ ਹੈ। ਇਸ ਲਈ ਸ਼ਰਧਾਲੂਆਂ ਦੇ ਮਨ ਉੱਤੇ ਬਾਬਾ ਰਾਮ ਸਿੰਘ ਦੇ ਰੂਪ ਦਾ ਇਉਂ ਝਲਕਾਰਾ ਪੈਣਾ ਕਿ ਉਹ ਬਾਬਾ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਤੀਬਿੰਬ ਜਾਂ ਅਕਸ ਹੀ ਸਮਝਣ, ਇਹ ਕੁਦਰਤੀ ਜਿਹੀ ਗੱਲ ਹੈ।

ਸਤਿਗੁਰੂ ਰਾਮ ਸਿੰਘ ਜੀ ਵਲੋਂ ਅਰੰਭੇ ਆਜ਼ਾਦੀ ਸੰਗ੍ਰਾਮ ਦੀ 150ਵੀਂ ਵਰ੍ਹੇਗੰਢ

ਤੇ ਨਾਮਧਾਰੀ ਪੰਥ ਵੱਲੋਂ ਛਾਪੇ ਦਸਤਾਵੇਜ਼ੀ ਕੈਲੰਡਰ ਵਿੱਚ ਇਸੇ ਲੇਖ ਵਿੱਚੋਂ ਕੁਝ ਸ਼ਬਦ ਵਰਤੇ ਗਏ ਹਨ। ਨਾਮਧਾਰੀ ਸਿੱਖ ਸਮਾਜ ਵਿੱਚ ਸ. ਕਪੂਰ ਸਿੰਘ ਜੀ ਦਾ ਵਿਸ਼ੇਸ਼ ਸਤਿਕਾਰ ਹੋਣ ਦਾ ਕਾਰਨ ਇੱਕ ਵਿਸ਼ੇਸ਼ ਘਟਨਾ ਹੈ, ਜੋ ਆਪ ਦੀ ਅੰਗਰੇਜ਼ੀ ਵਿੱਚ ਲਿਖੀ ਪੁਸਤਕ 'ਪ੍ਰਾਸ਼ਰ ਪ੍ਰਸ਼ਨ' ਵਿੱਚ ਦਰਜ ਹੈ, ਜਿਸ ਦਾ ਪੰਜਾਬੀ ਅਨੁਵਾਦ 'ਸਤਿਗੁਰ ਤਿਸ ਕਾ ਨਾਉ' ਦੇ ਪੰਨਾ 117-119 'ਤੇ ਲਿਖਿਆ ਹੈ :

(24 ਜੂਨ 1947) ਦਾ ਦਿਨ ਸੀ ਅਤੇ ਮੈਂ ਦੁਪਹਿਰਾਂ ਦੇ ਵੇਲੇ ਫਲੈਟੀ ਹੋਟਲ ਵਿੱਚ, ਆਪਣੇ ਕਮਰੇ ਵਿੱਚ ਬੈਠ, ਜੋ ਘੱਲੂਘਾਰਾ ਉਨ੍ਹਾਂ ਦਿਨਾਂ ਵਿੱਚ ਸਾਰੇ ਪੰਜਾਬ ਵਿੱਚ ਅਤੇ ਲਾਹੌਰ ਵਿੱਚ ਖ਼ਾਸ ਕਰਕੇ ਵਾਪਰ ਰਿਹਾ ਸੀ, ਉਸ ਦੀ ਰੂਪ ਰੇਖਾ ਅਤੇ ਉਸ ਦੇ ਕਾਰਨਾਂ ਉੱਤੇ ਵਿਚਾਰ ਕਰ ਰਿਹਾ ਸਾਂ। ਮੇਰੀ ਸਿਮ੍ਰਿਤੀ ਦੀਆਂ ਅੱਖਾਂ ਦੇ ਸਾਹਮਣਿਓਂ ਪਿਛਲੋਂ ਅੱਠ ਸੌ ਸਾਲ ਦੀ ਤਾਰੀਖ਼ ਦੇ ਮੋੜ ਤੇ ਘੁੰਮਣ ਘੇਰੇ ਲੰਘ ਰਹੇ ਸਨ। ਮਹਿਮੂਦ ਗ਼ਜ਼ਨਵੀ, ਸ਼ਹਾਬੁੱਦੀਨ ਗ਼ੌਰੀ, ਪਠਾਨ, ਮੁਗ਼ਲ, ਸਿੱਖ ਮੱਤ ਦਾ ਜਨਮ, ਖ਼ਾਲਸੇ ਦੀ ਉਤਪਤੀ, ਮੀਰ ਮੰਨੂੰ, ਸੂਬਾ ਅਬਦੁੱਸ ਸਮੱਦ, ਵੱਡੇ ਛੋਟੇ ਘੱਲੂਘਾਰੇ, ਖ਼ਾਲਸਾ ਸਰਕਾਰ ਦੀ ਸਥਾਪਤੀ, ਸਿੱਖ ਰਾਜ ਦੀ ਪ੍ਰਾਜੈ, ਸ. ਸ਼ਾਮ ਸਿੰਘ, ਚਤਰ ਸਿੰਘ, ਸ਼ਾਮ ਸਿੰਘ ਅਟਾਰੀ, ਭਾਈ ਮਹਾਰਾਜ ਸਿੰਘ, ਬਾਬਾ ਰਾਮ ਸਿੰਘ ਦਾ ਧਿਆਨ ਕੀਤਾ ਤਾਂ ਕੜੱਕ ਕਰਕੇ, ਜਾਗ੍ਰਤ ਅਵਸਥਾ ਤੋਂ ਉਥਾਨ ਹੋ ਕੇ, ਸੁਪਨ ਅਵਸਥਾ ਦੀ ਉਪਰਲੀ ਸੀਮਾ ਉੱਤੇ ਮੇਰੇ ਮਨ ਤੇ ਬੁੱਧੀ ਜਾ ਖੜੇ ਹੋਏ ਅਤੇ ਹੌਲੀ ਜਿਹੀ ਅਛੋਪਲਾ ਮੇਰਾ ਸਿਰ ਸਾਹਮਣੀ ਮੇਜ਼ ਉੱਤੇ ਜਾ ਟਿਕਿਆ। ਕੀ ਦੇਖਦਾ ਹਾਂ ਕਿ ਬਾਬਾ ਰਾਮ ਸਿੰਘ ਜੀ, ਇੱਕ ਸਿੰਘ ਅਰਦਲ ਵਿੱਚ ਬੂਹਾ ਖੋਲ੍ਹ ਕੇ ਮੇਰੇ ਕਮਰੇ ਫਲੈਟੀ ਹੋਟਲ ਵਿੱਚ ਆ ਵੜੇ ਹਨ। ਮੈਂ ਉਠ ਕੇ ਫਤਿਹ ਬੁਲਾਈ ਅਤੇ ਫ਼ਰਸ਼ ਉੱਤੇ ਹੀ ਮੇਰੇ ਕੋਲ ਬੈਠ ਗਏ। ਅਰਦਲੀ ਸਿੰਘ ਪਿੱਛੇ ਖੜਾ ਰਿਹਾ ਤੇ ਬਾਬਾ ਜੀ ਕਹਿਣ ਲੱਗੇ—ਭਾਈ ਸਿੱਖਾ, ਹੋਰ ਬਚਨ ਫੇਰ ਕਰਨੇ, ਅਸਾਂ ਨੂੰ ਭੁੱਖ ਲੱਗੀ ਹੈ, ਕੁਝ ਖਾਣ ਨੂੰ ਦੇਹ। ਤਦ ਅਰਦਲੀ ਨੇ ਕਿਹਾ ਕਿ ਸਤਿਗੁਰਾਂ ਨੂੰ ਭੁੱਖ ਲੱਗੀ ਹੈ, ਪ੍ਰਸ਼ਾਦ ਛਕਾਓ ਪਹਿਲਾਂ। ਕਮਰਾ ਉਹੀ ਫਲੈਟੀ ਹੋਟਲ ਦਾ ਸੀ, ਪਰ ਓਹ ਛਿੱਕੂ ਜਿਸ ਵਿੱਚ ਮੇਰੀ ਮਾਤਾ, ਜਦੋਂ ਮੈਂ ਬਚਪਨ ਵਿੱਚ ਲਾਇਲਪੁਰ ਦੇ ਇੱਕ ਪਿੰਡ ਵਿੱਚ ਆਪਣੇ ਪਿਤ੍ਰ ਅਸਥਾਨ ਵਿੱਚ ਰਹਿੰਦਾ ਸਾਂ, ਰੋਟੀਆਂ ਰੱਖ ਕੇ ਆਪ ਖੇਤਾਂ ਵਿੱਚ ਚਲੀ ਜਾਂਦੀ ਹੁੰਦੀ ਸੀ, ਕਮਰੇ ਵਿੱਚ ਲਟਕਦਾ ਦਿਖਾਈ ਦਿੱਤਾ। ਮੈਂ ਉੱਠ ਕੇ ਉਸ ਤੋਂ ਪੋਣਾ ਲਾਹ ਕੇ ਖੋਲ੍ਹਿਆ ਤਾਂ ਵਿੱਚ ਦੋ ਕਣਕ ਦੀਆਂ ਘਿਓ ਚੋਪੜੀਆਂ ਰੋਟੀਆਂ ਤੇ ਦੋ ਟੁਕੜੇ ਅੰਬ ਦੇ ਅਚਾਰ ਦੇ ਪਏ ਸਨ। ਮੈਂ ਬਾਬਾ ਰਾਮ ਸਿੰਘ ਜੀ ਦੇ ਹੱਥਾਂ ਉੱਤੇ ਰੱਖੇ ਤਾਂ ਉਹਨਾਂ ਨੇ ਪ੍ਰਸ਼ਾਦਾ ਤੇ ਇੱਕ ਅੰਬ ਦੇ ਅਚਾਰ ਦੀ ਫਾੜੀ ਆਪਣੇ ਸਾਥੀ ਨੂੰ ਦੇ ਦਿੱਤੀ ਤੇ ਦੋਹਾਂ ਨੇ ਚੁੱਪ-ਚਾਪ ਪ੍ਰਸ਼ਾਦੇ ਛਕ ਲਏ। ਫਿਰ ਮੈਂ ਇੱਕ ਦੋ ਗੱਲਾਂ ਪੁੱਛੀਆਂ ਤਾਂ ਉਹਨਾਂ ਨੇ ਸਪੱਸ਼ਟ ਉੱਤਰ ਮੈਨੂੰ ਬਖ਼ਸ਼ੇ ਅਤੇ ਅੰਤ ਨੂੰ ਦੁੱਖ ਭਰੀ ਆਵਾਜ਼ ਵਿੱਚ ਮੈਨੂੰ ਕਹਿਣ ਲੱਗੇ, ਅਸਾਂ ਨੂੰ ਠੀਕ ਸਮਝਿਆ ਕਿਸੇ ਨਾ, ਸਮਝਿਆ ਕਿਸੇ ਨਹੀਂ। ਬਸ ਇਹ ਬਚਨ ਹੋਏ ਤੇ ਮੈਂ ਹੁਝਕਾ ਖਾ ਕੇ, ਜਾਗ੍ਰਤ ਦੇਸ਼ ਵਿੱਚ ਆ ਡਿੱਗਾ। ਓਹੋ ਕਮਰਾ ਤੇ ਓਹੋ ਕੁਰਸੀ ਤੇ ਮੇਜ਼, ਜਿਸ

ਉੱਤੇ ਮੈਂ ਬੈਠਾ ਹੋਇਆ ਸਾਂ। ਮੈਂ ਇਹ ਅਦਭੁੱਤ ਗੱਲ, ਧਿਆਨ ਸਿੰਘ ਜੀ ਪੱਥਰਾਂ ਵਾਲਿਆਂ ਨਾਲ ਉਨ੍ਹਾਂ ਦਿਨਾਂ ਵਿੱਚ ਸਰਸਰੀ ਤੌਰ 'ਤੇ ਕੀਤੀ ਤਾਂ ਉਹ ਕਹਿਣ ਲੱਗੇ ਕਿ ਬੜੇ ਭਾਗਾਂ ਵਾਲੇ ਓ ਜਿਨ੍ਹਾਂ ਦੇ ਹੱਥੋਂ ਪ੍ਰਸ਼ਾਦਾ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਛਕਿਆ ਹੈ।

ਸਿਰਦਾਰ ਕਪੂਰ ਸਿੰਘ ਜੀ ਦਾ ਜਨਮ ਸ਼ਤਾਬਦੀ ਦਾ ਉੱਦਮ ਸ਼ਲਾਘਾਯੋਗ ਹੈ। ਉਨ੍ਹਾਂ ਬਾਰੇ ਪੁਸਤਕਾਂ ਛਾਪ ਕੇ, ਸੈਮੀਨਾਰ ਕਰਕੇ ਉਨ੍ਹਾਂ ਦੀ ਪੰਥਕ ਹਿੱਤੂ ਸੋਚ ਨੂੰ ਪ੍ਰਚਾਰਨਾ ਅੱਜ ਸਮੇਂ ਦੀ ਜ਼ਰੂਰੀ ਲੋੜ ਹੈ। ਇਸ ਸ਼ੁਭ ਕਾਰਜ ਲਈ ਸਹਿਯੋਗੀ ਅਤੇ ਜਤਨਸ਼ੀਲ ਸਾਰੇ ਸੱਜਣ ਧੰਨਵਾਦ ਅਤੇ ਵਧਾਈ ਦੇ ਪਾਤਰ ਹਨ।

•

# ਗ਼ੈਰਤ ਦਾ ਆਲਮਬਰਦਾਰ

*ਕਰਮਜੀਤ ਸਿੰਘ ਔਜਲਾ**

ਪ੍ਰਸਿੱਧ ਮਨੋ-ਵਿਗਿਆਨਕ ਸੀ. ਡਬਲਿਯੂ. ਜੁੰਗ ਦਾ ਸਰਬ-ਪ੍ਰਵਾਨਿਤ ਕਥਨ ਹੈ ਕਿ ਅਧਿਕਾਰ ਅਤੇ ਸਨਮਾਨ ਦੋ ਤਰ੍ਹਾਂ ਦੇ ਹੁੰਦੇ ਹਨ—ਇੱਕ ਨਿੱਜੀ ਅਤੇ ਇੱਕ ਸਮੂਹਿਕ। ਅਧਿਕਾਰ ਅਤੇ ਸਨਮਾਨ ਦਾ ਰਿਸ਼ਤਾ ਅਣਖੀ ਬੰਦੇ ਲਈ ਅਟੁੱਟ ਹੁੰਦਾ ਹੈ। ਕੇਵਲ ਆਤਮ ਸਨਮਾਨੀ ਨੂੰ ਹੀ ਮੌਲਿਕ ਅਧਿਕਾਰਾਂ ਦੀ ਸੋਝੀ ਹੁੰਦੀ ਹੈ ਵਰਨਾ ਕੁਟਲ ਲੋਕ ਆਮ ਅਤੇ ਜ਼ਲੀਲ ਅਧਿਕਾਰੀਆਂ ਨੂੰ ਖਿਡੌਣਿਆਂ ਵਰਗੀਆਂ ਚੀਜ਼ਾਂ ਦੇ ਕੇ ਬੜੀ ਆਸਾਨੀ ਨਾਲ ਉਨ੍ਹਾਂ ਦੇ ਹੱਕ ਵੀ ਖੋਹ ਲੈਂਦੇ ਹਨ। ਉਪਰੰਤ ਗਲ ਵਿੱਚ ਪਟਾ ਪਵਾਉਣ ਵਾਲੇ ਦੀ ਕਰਨੀ ਕੇਵਲ ਵਫ਼ਾਦਾਰੀ ਦੇ ਸਬੂਤ ਵਿੱਚ ਪੂਛ ਹਿਲਾਉਣੀ ਹੀ ਹੁੰਦੀ ਹੈ।

ਮੈਂ ਹੈਰਾਨ ਹਾਂ ਕਿ ਉਪਰੋਕਤ ਕਥਨ ਇਸ ਮਹਾਨ ਮਨੋ-ਵਿਗਿਆਨੀ ਨੇ ਸਿਰਦਾਰ ਕਪੂਰ ਸਿੰਘ ਆਈ.ਏ.ਐਸ. ਨਾਲ ਧੱਕਾ ਹੋਣ ਤੋਂ ਪਹਿਲਾਂ ਹੀ ਕਿਵੇਂ ਲਿਖ ਦਿੱਤਾ। ਵਿਗਿਆਨਕ ਖੋਜਾਂ ਲਈ ਵਿਦਵਾਨ ਉਦਾਹਰਣ ਬਣ ਕੇ, ਉਸ ਨੂੰ ਵਿਗਿਆਨਕ ਸੱਚਾਈ ਦੇ ਰੂਪ ਵਿੱਚ ਸਥਾਪਿਤ ਕਰਦਾ ਹੈ। ਇਸ ਮਨੋ-ਵਿਗਿਆਨਕ ਸਿਧਾਂਤ ਦੀ ਪ੍ਰੋੜ੍ਹਤਾ ਵਿੱਚ ਸਿਰਦਾਰ ਕਪੂਰ ਸਿੰਘ ਜੀ ਨਾਲ ਹੋਈ ਘੋਰ ਬੇਇਨਸਾਫ਼ੀ ਤੋਂ ਵੱਧ ਹੋਰ ਢੁੱਕਵੀਂ ਉਦਾਹਰਣ ਕਿਹੜੀ ਹੋ ਸਕਦੀ ਹੈ।

ਗੱਲ ਸਨਮਾਨ ਅਤੇ ਅਧਿਕਾਰਾਂ ਦੇ ਨਿੱਜੀ ਅਤੇ ਸਮੂਹਿਕ ਸੰਬੰਧ ਅਤੇ ਅਟੁੱਟ ਰਿਸ਼ਤੇ ਦੀ ਹੈ। ਸੱਚ ਇਹ ਵੀ ਹੈ ਕਿ ਇਹ ਸਚਾਈ ਕੇਵਲ ਅਣਖੀ ਬੰਦਿਆਂ ਨਾਲ ਹੀ ਸੰਬੰਧਿਤ ਹੈ। ਆਮ ਬੰਦੇ ਦੇ ਸਰੋਕਾਰ ਇਸ ਤਰ੍ਹਾਂ ਦੇ ਉਦੋਂ ਤਕ ਹੀ ਰਹਿੰਦੇ ਹਨ ਜਦੋਂ ਤਕ ਉਹਨੂੰ ਕੋਈ ਕਸ਼ਟ ਜਾਂ ਘਾਟੇ ਦਾ ਡਰ ਨਾ ਹੋਵੇ। ਖ਼ਤਰਾ, ਘਾਟੇ ਅਤੇ ਡਰ ਦੀ ਪਹਿਲੀ ਸੰਭਾਵਨਾ ਨਾਲ ਹੀ, ਆਮ ਬੰਦਾ ਸਾਰੇ ਅਧਿਕਾਰ ਅਤੇ ਸਨਮਾਨ ਨੂੰ ਤਿਲਾਂਜਲੀ ਦੇ ਕੇ, ਆਪਣੇ ਗਲ ਵਿੱਚ ਪਟਾ ਪਵਾ ਲੈਣ ਨੂੰ ਸਿਆਣਪ ਸਮਝਦਾ ਹੈ। ਆਮ ਬੰਦੇ ਦੇ ਇਸ ਮਨੁੱਖੀ ਵਰਤਾਰੇ ਨੂੰ ਹਕੂਮਤਾਂ ਆਪਣਾ ਅਧਿਕਾਰ ਸਮਝਦੀਆਂ ਹਨ। ਹਕੂਮਤਾਂ ਦੇ ਇਸ ਚੰਗੇਜ਼ੀ ਅਤੇ ਜ਼ੁਲਮੀ ਹੱਕ ਤੋਂ ਇਨਕਾਰੀ ਹੋਣ ਵਾਲਾ ਆਦਮੀ ਰਾਜ-ਕਰੋਪੀ ਦਾ ਅਧਿਕਾਰੀ ਬਣ ਕੇ ਹਰ ਪ੍ਰਕਾਰ ਦੇ ਦੁੱਖਾਂ ਅਤੇ ਕਸ਼ਟਾਂ ਦਾ ਸ਼ਿਕਾਰ ਬਣਾਇਆ ਜਾਂਦਾ ਹੈ। ਇਹ ਸਭ ਕੁਝ ਵੀ ਸਿਰਦਾਰ ਕਪੂਰ ਸਿੰਘ ਜੀ ਦੀ ਯੁੱਧ ਅਤੇ ਸੰਘਰਸ਼-ਵਿਥਿਆ ਵਿੱਚ ਸਵੈ-ਉਜਾਗਰ ਹੋ ਕੇ ਉਭਰਦਾ ਹੈ।

---

* ਸੰਪਾਦਕ, ਸੇਵਾ ਲਹਿਰ, ਲੁਧਿਆਣਾ।

ਨਿੱਜੀ ਅਤੇ ਸਮੂਹਿਕ ਅਧਿਕਾਰਾਂ ਅਤੇ ਸਨਮਾਨ ਦੀ ਇਕਸੁਰਤਾ ਸਿੱਖ ਧਰਮ ਦੇ ਮੰਨਣ ਵਾਲਿਆਂ ਨੂੰ ਪੱਛਮ ਦੇ ਮਨੋਵਿਗਿਆਨਕਾਂ ਕੋਲੋਂ ਸਿੱਖਣ ਦੀ ਲੋੜ ਨਹੀਂ ਹੈ। ਸਿਰਦਾਰ ਕਪੂਰ ਸਿੰਘ ਜੀ ਵਰਗੇ ਅਣਖੀ ਸਿੱਖ, ਜਿਹਨਾਂ ਦਾ ਹਿਰਦਾ ਗੁਰਬਾਣੀ ਦੇ ਚਾਨਣ ਨਾਲ ਜਗਮਗ ਕਰਦਾ ਸੀ, ਪੂਰੇ ਗੁਰਸਿੱਖ ਹੋਣ ਕਰਕੇ ਜਿਨ੍ਹਾਂ ਦੀ ਸੋਚ ਅਤੇ ਕਰਨੀ ਦਾ ਵਿਸ਼ੇਸ਼ ਅੰਦਾਜ਼ ਨਿਰਭੈਤਾ ਹੀ ਸੀ, ਕੌਮ ਦੇ ਸਨਮਾਨ ਅਤੇ ਅਧਿਕਾਰਾਂ ਲਈ ਹਰ ਇੱਕ ਕੁਰਬਾਨੀ ਦੇਣ ਲਈ ਇੱਕ ਪਲ ਦੀ ਵੀ ਦੇਰ ਕਰਨ ਵਾਲੇ ਨਹੀਂ ਸਨ। ਉਨ੍ਹਾਂ ਦੇ ਜੀਵਨ ਦੇ ਤਿੰਨ ਵਿਸ਼ੇਸ਼ ਪੱਖਾਂ ਵਿੱਚੋਂ ਇਹੋ ਹੀ ਗੱਲ ਉਭਰ ਕੇ ਸਾਹਮਣੇ ਆਉਂਦੀ ਰਹੀ ਹੈ। ਉਨ੍ਹਾਂ ਦੇ ਜੀਵਨ ਵਿੱਚ ਤਿੰਨ ਪੱਖ ਹਨ— ਪਹਿਲਾ, ਆਈ.ਸੀ.ਐਸ. ਦੇ ਅਧਿਕਾਰੀ ਦੇ ਰੂਪ ਵਿੱਚ, ਦੂਜਾ, ਪਾਰਲੀਮੈਂਟੇਰੀਅਨ ਅਤੇ ਵਿਧਾਇਕ ਦੇ ਰੂਪ ਵਿੱਚ ਅਤੇ ਤੀਸਰਾ, ਇੱਕ ਗੁਰਸਿੱਖੀ ਵਾਲੇ ਜੀਵਨ ਰੂਪ ਵਿਚ। ਇਨ੍ਹਾਂ ਤਿੰਨਾਂ ਹੀ ਪੱਖਾਂ ਵਿੱਚ ਉਨ੍ਹਾਂ ਨੇ ਆਪਣੇ ਨਿੱਜੀ ਹਿੱਤਾਂ ਨੂੰ ਕਦੇ ਵੀ ਪਹਿਲ ਨਹੀਂ ਦਿੱਤੀ ਸੀ। ਕੇਵਲ ਕੌਮ ਦੇ ਅਧਿਕਾਰਾਂ ਅਤੇ ਸਨਮਾਨ ਲਈ ਹੀ ਮੈਦਾਨ ਵਿੱਚ ਨਿਤਰਦੇ ਰਹੇ, ਕਿਉਂਕਿ ਉਹ ਭਲੀਭਾਂਤ ਜਾਣਦੇ ਸਨ ਕਿ ਕੋਈ ਵੀ ਕੌਮ ਅਧਿਕਾਰ ਅਤੇ ਸਨਮਾਨ ਤੋਂ ਬਗ਼ੈਰ ਕਦੇ ਵੀ ਸੁਰੱਖਿਅਤ ਨਹੀਂ ਰਹਿ ਸਕਦੀ। ਇਸੇ ਹੀ ਆਸ਼ੇ ਦਾ ਪ੍ਰਗਟਾਅ ਉਨ੍ਹਾਂ ਵੱਲੋਂ ਲਿਖਿਤ ਅਨੰਦਪੁਰ ਸਾਹਿਬ ਦੇ ਮਤੇ ਵਿੱਚ ਹੁੰਦਾ ਹੈ। ਅਨੰਦਪੁਰ ਸਾਹਿਬ ਦੇ ਮਤੇ ਨੂੰ ਬਹਾਨਾ ਬਣਾ ਕੇ ਪਹਿਲਾਂ ਤਾਂ ਸਿੱਖ ਕੌਮ ਉੱਤੇ ਵੱਖਵਾਦ ਦੀ ਤੁਹਮਤ ਕੂਕ ਕੂਕ ਕੇ ਲਾਈ ਗਈ ਪਰ ਜਦੋਂ ਤੈਲਗੂ ਦੇਸ਼ਮ, ਐਮ.ਕੇ. ਅਤੇ ਹੋਰ ਖੇਤਰੀ ਪਾਰਟੀਆਂ ਨੇ ਵੀ ਸੂਬਿਆਂ ਲਈ ਵਧੇਰੇ ਅਧਿਕਾਰਾਂ ਦੀ ਮੰਗ ਕੀਤੀ ਤਾਂ ਇਹ ਤੁਹਮਤ ਉਨ੍ਹਾਂ ਪਾਰਟੀਆਂ ਉੱਤੇ ਨਹੀਂ ਸੀ ਲਾਈ ਗਈ।



# ਯੁਗ ਪੁਰਸ਼

*ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)*

ਸੱਚ ਬੋਲਣਾ ਅਤੇ ਸੱਚ 'ਤੇ ਅਮਲ ਕਰਨਾ ਬਹੁਤ ਔਖਾ ਹੈ, ਸੱਚ ਹੰਢਾਉਣਾ, ਤੇਗ਼ ਦੀ ਧਾਰ 'ਤੇ ਚੱਲਣ ਬਰਾਬਰ ਹੈ। ਸੱਚ ਦਾ ਪੱਲਾ ਫੜਨ ਲਈ ਬਲੀਦਾਨ ਦੇਣਾ ਪੈਂਦਾ ਹੈ, ਅਤੇ ਆਪਣਾ ਆਪ ਗੰਵਾਉਣਾ ਪੈਂਦਾ ਹੈ ਅਤੇ ਕਈ ਵਾਰ ਉਸ ਦਾ ਪੱਖ ਪੂਰਨ ਲਈ ਸਿਰ ਧੜ ਦੀ ਬਾਜ਼ੀ ਵੀ ਲਗਾਉਣੀ ਪੈਂਦੀ ਹੈ। ਸੀਸ 'ਤੇ ਤੱਤੀ ਰੇਤ ਦੀ ਜਲਣ ਸਹਿਣੀ ਪੈਂਦੀ ਹੈ, ਸੱਚ ਦੀ ਪੈਰਵੀ ਲਈ ਰੰਬੀ ਨਾਲ ਖੋਪਰੀ ਲਹਾਉਣੀ ਪੈਂਦੀ ਹੈ, ਬੰਦ-ਬੰਦ ਕਟਾਉਣਾ ਪੈਂਦਾ ਹੈ, ਸਿਰ ਤਲੀ 'ਤੇ ਰੱਖ ਕੇ ਮੈਦਾਨਿ-ਜੰਗ ਵਿੱਚ ਸ਼ਹਾਦਤ ਪਾਉਣੀ ਪੈਂਦੀ ਹੈ, ਤਾਂ ਕਿਧਰੇ ਜਾ ਕੇ ਸੱਚ ਦੀ ਪ੍ਰੀਖਿਆ ਵਿੱਚੋਂ ਪਾਸ ਹੋਈਦਾ ਹੈ। ਐਸਾ ਬਿਖੜਾ ਕਾਰਜ ਕੋਈ ਮਹਾਂਪੁਰਸ਼ ਜਾਂ ਬ੍ਰਹਮ ਗਿਆਨੀ ਜਾਂ ਫਿਰ ਕੋਈ ਕਰਮ ਯੋਗੀ ਹੀ ਕਰ ਸਕਦਾ ਹੈ ਜੋ ਹਰਖ ਸੋਗ ਤੋਂ ਨਿਆਰਾ ਹੋਵੇ।

ਐਸੇ ਨਿਆਰੇ ਕਰਮਯੋਗੀ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਸਨ ਜੋ ਸਾਰੀ ਉਮਰ ਸਿੱਖ ਕੌਮ ਦੇ ਹਿੱਤਾਂ ਲਈ ਜੂਝਦੇ ਰਹੇ। ਜੇ ਕਿਧਰੇ ਉਹਨਾਂ ਦੇ ਹੱਥਾਂ ਵਿੱਚ ਰਾਜਸੀ ਤਾਕਤ ਸੀ ਤਾਂ ਹੰਕਾਰ ਨਾ ਕੀਤਾ, ਜੇ ਸੱਤਾ ਹੀਣ ਹੋਏ ਤਾਂ ਮਨ ਵਿੱਚ ਮਲਾਲ ਨਹੀਂ ਆਇਆ।

ਜੇ ਉਹ ਚਾਹੁੰਦੇ ਤਾਂ ਸਰਕਾਰ ਦੇ 'ਜੀ ਹਜ਼ੂਰੀਏ' ਅਫ਼ਸਰ ਬਣ ਕੇ ਸਰਕਾਰੀ ਨੌਕਰੀ ਦਾ ਆਨੰਦ ਮਾਣ ਸਕਦੇ ਸਨ ਪਰੰਤੂ ਜਦੋਂ ਸਮੇਂ ਦੀ ਸਰਕਾਰ ਨੇ ਭਾਰਤ ਵੰਡ ਤੋਂ ਬਾਅਦ ਸਿੱਖਾਂ ਨੂੰ ਜਰਾਇਮ-ਪੇਸ਼ਾ ਕੌਮ ਗਰਦਾਨਦੇ ਹੋਏ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੂੰ ਸਰਕੂਲਰ ਭੇਜੇ। ਉਸ ਸਮੇਂ ਸਿਰਦਾਰ ਕਪੂਰ ਸਿੰਘ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਡਿਪਟੀ ਕਮਿਸ਼ਨਰ ਦੀ ਪਦਵੀ 'ਤੇ ਸੁਸ਼ੋਭਿਤ ਸਨ, ਉਹਨਾਂ ਨੂੰ ਵੀ ਪੰਜਾਬ ਦੇ ਗਵਰਨਰ ਦਾ ਉਹ ਗੁਪਤ ਸਰਕੂਲਰ ਮਿਲਿਆ ਤਾਂ ਉਹਨਾਂ ਨੇ ਸਰਕਾਰ ਦੀ ਬਦਨੀਤੀ ਦੇ ਖ਼ਿਲਾਫ਼ ਆਵਾਜ਼ ਬੁਲੰਦ ਕੀਤੀ, ਨਤੀਜੇ ਵਜੋਂ ਉਹਨਾਂ ਨੂੰ ਸਰਕਾਰੀ ਨੌਕਰੀ ਤੋਂ ਹੱਥ ਧੋਣੇ ਪੈ ਗਏ।

ਉਹ ਸਿੱਖ ਇਤਿਹਾਸ ਅਤੇ ਫ਼ਿਲਾਸਫ਼ੀ ਦੇ ਉੱਘੇ ਵਿਦਵਾਨ ਅਤੇ ਖੋਜੀ ਇਤਿਹਾਸਕਾਰ ਵੀ ਸਨ। ਉਹਨਾਂ ਦੀ ਬਹੁ-ਚਰਚਿਤ ਰਚਨਾ 'ਸਾਚੀ ਸਾਖੀ' ਪੀਐਚ.ਡੀ. ਦੇ ਥੇਸਿਸ ਤੋਂ ਘੱਟ ਨਹੀਂ ਹੈ। ਉਸ ਪੁਸਤਕ ਰਾਹੀਂ ਉਹਨਾਂ ਨੇ ਪਹਿਲੀ ਵਾਰ ਸਿੱਖ ਜਗਤ ਨੂੰ ਸੂਚਨਾ ਦਿੱਤੀ ਸੀ ਕਿ ਪੰਚਮ ਪਾਤਸ਼ਾਹ ਜੀ ਦੀ ਸ਼ਹਾਦਤ ਵਿੱਚ ਨਕਸ਼ਬੰਦੀ ਲਹਿਰ ਦੇ ਖ਼ਲੀਫ਼ਾ ਸ਼ੇਖ਼ ਅਹਿਮਦ ਸਰਹੰਦੀ ਦਾ ਉੱਘਾ ਰੋਲ ਸੀ।

ਬਾਅਦ ਵਿੱਚ ਇਹਨਾਂ ਦੀ ਪ੍ਰੇਰਨਾ ਨਾਲ ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਜੀ ਨੇ ਇਸ ਵਿਸ਼ੇ 'ਤੇ ਖੋਜ ਕਰਕੇ ਇਹ ਪੱਖ ਉਜਾਗਰ ਕੀਤਾ ਸੀ। ਪੁਸਤਕ 'ਸਾਚੀ ਸਾਖੀ' ਤੋਂ ਬਿਨਾਂ ਉਹਨਾਂ ਦੀਆਂ 'ਸਪਤ ਸ੍ਰਿੰਗ', 'ਪੁੰਦ੍ਰੀਕ', 'ਬਹੁ-ਵਿਸਤਾਰ' ਅਤੇ 'ਪ੍ਰਾਸ਼ਰ ਪ੍ਰਸ਼ਨ' (The Baisakhi of Guru Gobind Singh) ਵੀ ਖੋਜ ਭਰਪੂਰ ਪੁਸਤਕਾਂ ਹਨ ਜੋ ਸਿਰਦਾਰ ਕਪੂਰ ਸਿੰਘ ਜੀ ਨੂੰ ਵਿਦਵਾਨਾਂ ਦੀ ਮੋਹਰਲੀ ਕਤਾਰ ਵਿੱਚ ਖੜਾ ਕਰ ਦੇਂਦੀਆਂ ਹਨ।

ਉਹ ਨਿਧੜਕ ਬੁਲਾਰੇ ਅਤੇ ਸਖ਼ਤ ਸੁਭਾਅ ਦੇ ਮਾਲਿਕ ਸਨ। ਉਹਨਾਂ ਨੂੰ ਬਹਿਸ-ਮੁਬਾਹਿਸੇ ਅਤੇ ਵਿਚਾਰ-ਵਟਾਂਦਰੇ ਵਿੱਚ ਕੋਈ ਹਰਾ ਨਹੀਂ ਸੀ ਸਕਦਾ। ਉਹਨਾਂ ਦੇ ਪ੍ਰਮਾਣ ਬੜੇ ਪੁਖ਼ਤਾ ਅਤੇ ਬਾ-ਦਲੀਲ ਹੋਇਆ ਕਰਦੇ ਸਨ। ਲਗਭਗ ਪੰਝੀ ਸਾਲ ਉਹਨਾਂ ਨੇ ਸਿੱਖ ਸਿਆਸਤ ਨੂੰ ਪ੍ਰਭਾਵਿਤ ਕਰੀ ਰੱਖਿਆ। ਸਿੱਖਾਂ ਦੇ ਸਿਆਸੀ ਲੀਡਰ ਉਹਨਾਂ ਦੇ ਸਾਹਮਣੇ ਆਉਣ ਤੋਂ ਕੰਨੀ ਕਤਰਾਇਆ ਕਰਦੇ ਸਨ, ਕਿਉਂਕਿ ਸਿਰਦਾਰ ਜੀ ਅੱਜ-ਕੱਲ੍ਹ ਦੇ ਸਿਆਸਤਦਾਨਾਂ ਵਾਂਗ ਨਹੀਂ ਸਨ ਜੋ ਸਮੇਂ ਨਾਲ ਸਮਝੌਤਾ ਕਰ ਲੈਂਦੇ ਹਨ। ਉਹਨਾਂ ਨੂੰ ਸ਼੍ਰੋਮਣੀ ਅਕਾਲੀ ਦਲ ਦਾ ਦਿਮਾਗ਼ ਕਿਹਾ ਜਾਂਦਾ ਸੀ। ਪ੍ਰਸਿੱਧ ਅਨੰਦਪੁਰ ਸਾਹਿਬ ਦਾ ਮਤਾ ਇਹਨਾਂ ਨੇ ਹੀ ਵਿਚਾਰਿਆ ਤੇ ਤਿਆਰ ਕੀਤਾ ਸੀ। ਵੱਡੇ ਵੱਡੇ ਲੀਡਰਾਂ, ਮੁੱਖ ਮੰਤਰੀ ਅਤੇ ਗਵਰਨਰ ਤਕ ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਨਾਮਧਾਰੀ ਪੰਥ ਨਾਲ ਉਹਨਾਂ ਦੇ ਸੰਬੰਧ ਬਹੁਤ ਸੁਖਾਵੇਂ ਸਨ। ਭਾਵੇਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਦੇ ਉਹ ਸ਼ਰਧਾਲੂ ਸਿੱਖ ਸਨ ਪਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਵਿੱਚ ਉਹਨਾਂ ਦੀ ਅਥਾਹ ਸ਼ਰਧਾ ਸੀ। ਸ਼ਾਇਦ ਇਸ ਦਾ ਇਹ ਕਾਰਨ ਵੀ ਸੀ ਕਿ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦੈਵੀ ਦਰਸ਼ਨ ਇੱਕ ਵਾਰ ਹੋਏ ਸਨ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੁਸਤਕ 'ਸਪਤ ਸ੍ਰਿੰਗ' ਵਿੱਚ ਵਡ-ਆਕਾਰੀ ਲੇਖ ਪ੍ਰਕਾਸ਼ਿਤ ਕੀਤਾ ਸੀ, ਜਿਸ ਵਿੱਚ ਉਹਨਾਂ ਨੇ ਭਾਵੇਂ ਨਾਮਧਾਰੀ ਮਹਾਂਪੁਰਸ਼ਾਂ ਲਈ 'ਬਾਬਾ' ਸ਼ਬਦ ਵਰਤਿਆ ਪਰੰਤੂ ਜੋ ਖੋਜ ਭਰਪੂਰ ਉਹਨਾਂ ਨੇ ਲੇਖ ਲਿਖਿਆ ਹੈ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ। 'ਸਤਿਯੁਗ' ਅਖ਼ਬਾਰ ਨੇ 2002 ਈਸਵੀ ਵਿੱਚ 'ਇਤਿਹਾਸਕ ਸਮਗਰੀ ਅੰਕ' ਪ੍ਰਕਾਸ਼ਤ ਕੀਤਾ ਸੀ ਜਿਸ ਦੀ ਸੰਪਾਦਨਾ ਵਿੱਚ ਮੇਰਾ ਯੋਗਦਾਨ ਰਿਹਾ ਸੀ। ਮੈਂ ਉਚੇਚੇ ਤੌਰ 'ਤੇ ਇਹ ਸਾਰਾ ਲੇਖ ਉਸ ਵਿਸੇਸ਼ ਅੰਕ ਵਿੱਚ ਪੰਨਾ 50 ਤੋਂ ਪੰਨਾ 65 ਤਕ ਪ੍ਰਕਾਸ਼ਿਤ ਕਰਵਾਇਆ ਹੈ। ਉਸ ਵਿਸ਼ੇਸ਼ ਲੇਖ ਦਾ ਅੱਜ ਤਕ ਹਰ ਵਿਦਵਾਨ ਆਪਣੀ ਰਚਨਾ ਵਿੱਚ ਰੈਫ਼ਰੈਂਸ ਦੇਣ ਵਿੱਚ ਵਿਦਵਤਾ ਸਮਝਦਾ ਆਇਆ ਹੈ। ਲੇਖ ਦੇ ਸ਼ੁਰੂ ਵਿੱਚ 'ਬਾਬਾ' ਸ਼ਬਦ ਬਾਰੇ ਉਹ ਲਿਖਦੇ ਹਨ:

'ਬਾਬਾ' ਅਰਬ ਦੇਸ਼ ਦੀ ਬੋਲੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ—ਵੱਡਾ, ਬਜ਼ੁਰਗ, ਉੱਚੀ ਬੁੱਧੀ ਤੇ ਉੱਚੇ ਚਾਲ-ਚਲਣ ਵਾਲਾ, ਪਿਤਾ ਸਮਾਨ ਪੂਜਣ ਯੋਗ। ਪੰਜਾਬੀ ਬੋਲੀ ਵਿੱਚ ਵੀ ਇਹ ਸ਼ਬਦ ਉੱਚੀ ਆਤਮਿਕ ਅਵਸਥਾ ਵਾਲੇ ਮਹਾਂ ਪੁਰਖਾਂ ਲਈ ਵਰਤਿਆ ਜਾਂਦਾ ਹੈ। ਉਂਜ ਜਿਹੜਾ ਉਮਰੋਂ ਵੱਡਾ ਤੇ ਬਜ਼ੁਰਗ ਹੋਵੇ, ਉਸਨੂੰ ਵੀ 'ਬਾਬਾ' ਆਖ ਲੈਂਦੇ ਹਨ। ਅੱਜ ਤੋਂ ਕੋਈ ਸਵਾ ਕੁ ਸੌ ਸਾਲ ਪਹਿਲਾਂ ਪੰਜਾਬ

ਦੇਸ਼ ਵਿੱਚ ਇੱਕ ਵੱਡੇ ਮਹਾਨ ਪੁਰਖ ਦਾ ਜਨਮ ਹੋਇਆ, ਜੋ ਕਿ ਬਾਬਾ ਰਾਮ ਸਿੰਘ ਕੂਕਾ ਕਰਕੇ ਪ੍ਰਸਿੱਧ ਹੈ। ਇਸ ਮਹਾਂਪੁਰਖ ਦੀ ਜੀਵਨ-ਕਥਾ ਬੜੀ ਸਿਖਿਆਦਾਇਕ ਹੈ।

ਉਹਨਾਂ ਦਾ ਦੂਜਾ ਲੇਖ 'ਬਾਬਾ ਪ੍ਰਤਾਪ ਸਿੰਘ ਜੀ ਦੀਆਂ ਕੁਝ ਯਾਦਾਂ' ਹੈ ਜੋ ਪਹਿਲੀ ਵਾਰ ਦਿੱਲੀ ਤੋਂ ਪ੍ਰਕਾਸ਼ਤ ਹੋਣ ਵਾਲੇ 'ਨਵਾਂ ਹਿੰਦੁਸਤਾਨ' ਦੇ ਵਿਸ਼ੇਸ਼ ਅੰਕ ਵਿੱਚ ਪ੍ਰਕਾਸ਼ਤ ਹੋਇਆ ਸੀ ਜੋ ਰੋਜ਼ਾਨਾ ਪੰਜਾਬੀ ਅਖ਼ਬਾਰ ਸੀ। ਉੱਥੋਂ ਪ੍ਰਾਪਤ ਕਰਕੇ 'ਵਰਿਆਮ' (ਪੰਜਾਬੀ ਮਾਸਿਕ) ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਵਰਿਆਮ ਜੀ ਨੇ 'ਜਪੁ ਪ੍ਰਯੋਗ ਵਿਸ਼ੇਸ਼ ਅੰਕ' ਸਤੰਬਰ-ਅਕਤੂਬਰ 1986 ਵਿੱਚ ਪ੍ਰਕਾਸ਼ਤ ਕੀਤਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਨਾਲ ਸਿਰਦਾਰ ਜੀ ਦਾ ਪਹਿਲਾ ਮੇਲ 1934 ਈਸਵੀ 'ਗੁਰੂ ਨਾਨਕ ਨਾਮ ਲੇਵਾ ਕਾਨਫ਼ਰੰਸ' ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ ਸੀ। ਉਸ ਬਾਰੇ ਸਿਰਦਾਰ ਜੀ ਲਿਖਦੇ ਹਨ:

"ਸੰਨ 1933 ਵਿੱਚ ਜਾਂ ਇਸ ਦੇ ਨੇੜੇ ਤੇੜੇ, ਸਰਵ ਨਾਨਕ ਸੰਪ੍ਰਦਾਈ ਸੰਮੇਲਨ, ਭੈਣੀ ਸਾਹਿਬ ਹੋਇਆ ਸੀ, ਤਾਂ ਸਵਰਗੀਯ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਪਹਿਲੋਂ ਪਹਿਲ ਮੇਰਾ ਪਰਿਚਯ ਬਾਬਾ ਪ੍ਰਤਾਪ ਸਿੰਘ ਜੀ ਨਾਲ ਕਰਵਾਇਆ ਸੀ। ਨਿਮ੍ਰਤਾ ਤੇ ਵਿਸ਼ਾਲ ਹਿਰਦੇ ਵਾਲੇ ਉਸ ਗੁਰਮੁਖ ਦਾ ਡੂੰਘਾ ਪ੍ਰਭਾਵ ਮੇਰੇ ਉੱਤੇ ਉਸ ਵੇਲੇ ਹੀ ਪਿਆ ਸੀ, ਜਦੋਂ ਕਿ ਮੈਂ ਅਜੇ ਨੌਜਵਾਨ ਸਾਂ, ਕੱਟੜ ਸਿੰਘ ਸਭਾ ਦੀ ਵਿਚਾਰਧਾਰਾ ਦਾ ਧਾਰਨੀ ਅਤੇ ਨਵਾਂ ਨਵਾਂ ਵਲੈਤੋਂ ਮੁੜਿਆ ਸਾਂ ਤੇ ਅਜੇ ਵਿਚਾਰਾਂ ਦੇ ਵਿਤਕਰੇ ਨੂੰ ਸਹਿਨ ਕਰਨ ਦਾ ਗੁਣ ਨਹੀਂ ਸਿਖਿਆ ਸੀ।"

ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਬਖ਼ਸ਼ਿਸ਼ ਦਾ ਜ਼ਿਕਰ ਹੈ ਜੋ ਸਿਰਦਾਰ ਜੀ ਉਪਰ ਹੋਈ ਜਿਸ ਨੇ ਸਿਰਦਾਰ ਕਪੂਰ ਸਿੰਘ ਦਾ ਮਨ ਮੋਹ ਲਿਆ ਸੀ। ਇਸ ਤਰ੍ਹਾਂ ਮੁਲਾਕਾਤਾਂ ਦਾ ਦੌਰ ਸ਼ੁਰੂ ਹੋ ਗਿਆ ਅਤੇ ਕਦੇ ਕਦਾਈਂ ਸਤਿਗੁਰੂ ਜੀ ਉਹਨਾਂ ਕੋਲ ਆ ਜਾਂਦੇ ਅਤੇ ਕਦੇ ਸਿਰਦਾਰ ਜੀ ਸਤਿਗੁਰਾਂ ਕੋਲ ਚਲੇ ਜਾਂਦੇ ਸਨ। ਕਈ ਵਾਰ ਸਤਿਗੁਰੂ ਜੀ ਉਹਨਾਂ ਨੂੰ ਆਪਣੇ ਮੁਬਾਰਿਕ ਹਸਤ ਕਮਲਾਂ ਨਾਲ ਪੱਤਰ ਵੀ ਲਿਖਿਆ ਕਰਦੇ ਸਨ ਜਿਸ ਦਾ ਜ਼ਿਕਰ ਉਹ ਆਪਣੇ ਇਸ ਲੇਖ ਵਿੱਚ ਇਸ ਪ੍ਰਕਾਰ ਕਰਦੇ ਹਨ:

"'ਅਨੇਕ ਵਾਰ ਬਾਬਾ ਪ੍ਰਤਾਪ ਸਿੰਘ ਜੀ, ਮੈਨੂੰ, ਆਪ ਆ ਕੇ, ਜਿੱਥੇ ਕਿਤੇ ਵੀ ਨੌਕਰੀ ਦੇ ਸਿਲਸਿਲੇ ਵਿੱਚ ਮੈਂ ਹੋਵਾਂ, ਦਰਸ਼ਨ ਦਿਆ ਕਰਦੇ ਸਨ। ਚਿੱਠੀ-ਪੱਤਰ ਭੀ ਕਰ ਲੈਂਦੇ ਸਨ। ਪਹਿਲਾਂ ਪਹਿਲ ਤਾਂ ਕਿਸੇ ਲਿਖਾਰੀ ਕੋਲੋਂ ਚਿੱਠੀ ਲਿਖਵਾਂਦੇ ਸਨ, ਜੋ ਕਿ ਬੜੇ ਸੁੰਦਰ ਗੁਰਮੁਖੀ ਦੇ ਅੱਖਰ ਲਿਖਦਾ ਸੀ ਪਰ ਪਿੱਛੋਂ ਜਾ ਕੇ ਆਪਣੇ ਹੱਥ ਨਾਲ ਵੀ ਲਿਖ ਦੇਂਦੇ ਸਨ। ਹੋ ਸਕਦਾ ਹੈ ਕੋਈ ਪੱਤਰਕਾ ਅਜੇ ਭੀ ਮੇਰੇ ਪੁਰਾਣੇ ਕਾਗ਼ਜ਼ਾਂ ਵਿੱਚੋਂ ਨਿਕਲ ਆਵੇ। ਸਤਿਗੁਰੂ ਜੀ ਉਚੇਚੇ ਤੌਰ 'ਤੇ ਕਿਸੇ ਵੱਲ ਪੱਤਰ ਲਿਖਣਾ, ਇਸ ਤੋਂ ਵੱਡੀ ਉਸ ਉਪਰ ਹੋਰ ਕਿਹੜੀ ਬਖ਼ਸ਼ਿਸ਼ ਹੋ ਸਕਦੀ ਹੈ। ਇੱਕ ਵਾਰ ਸਿਰਦਾਰ ਕਪੂਰ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਤਾਂ

ਇਸ ਬਾਰੇ ਸਤਿਗੁਰੂ ਪ੍ਰਤਾਪ ਸਿਘ ਜੀ ਨੂੰ ਪਤਾ ਲੱਗਾ। ਆਪ ਜੀ ਉਚੇਚੇ ਤੌਰ 'ਤੇ ਅਕਤੂਬਰ 1947 ਦੇ ਅੰਤ ਵਿੱਚ ਧਰਮਸ਼ਾਲਾ, ਕਾਂਗੜਾ ਸਿਰਦਾਰ ਕਪੂਰ ਸਿੰਘ ਕੋਲ ਗਏ। ਸਿਰਦਾਰ ਜੀ ਉਹਨੀਂ ਦਿਨੀਂ ਉੱਥੇ ਡਿਪਟੀ ਕਮਿਸ਼ਨਰ ਦੀ ਪਦਵੀ 'ਤੇ ਤਾਇਨਾਤ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਚੇਚੇ ਤੌਰ 'ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਵਾਲੀ ਵਾਰਤਾ ਸੁਣਾਉਣ ਲਈ ਕਿਹਾ। ਸਿਰਦਾਰ ਜੀ ਨੇ ਕੀ ਕੁਝ ਦੱਸਿਆ, ਇਸ ਬਾਰੇ ਉਹਨਾਂ ਦੀ ਲਿਖਤ ਦੇ ਦਰਸ਼ਨ ਕਰੋ:

ਤਦ ਅਸੀਂ ਦੋਵੇਂ ਕੋਠੀ ਦੇ ਡਰਾਇੰਗ ਰੂਮ ਵਿੱਚ ਚਲੇ ਗਏ ਤਾਂ ਆਖਿਓਨੇ, '24 ਜੂਨ ਨੂੰ ਵਾਪਰੇ ਲਾਹੌਰ ਵਾਲੇ ਚਮਤਕਾਰ ਦਾ ਸਾਰਾ ਸਮਾਚਾਰ ਮੈਨੂੰ ਇਨ ਬਿਨ ਸੁਣਾਓ।' ਮੈਂ ਅਲਫ਼ ਤੋਂ ਯੇ ਤਕ ਸਾਰੇ ਚਮਤਕਾਰ ਦਾ ਵਿਸਥਾਰ ਸੁਣਾਇਆ ਤਾਂ ਮੇਰੇ ਉਤੇ ਚੰਗੀ ਲੰਮੀ ਜਿਰ੍ਹਾ ਕੀਤੀ। 'ਜਾਗਦੇ ਸਾਓ ਕਿ ਸੁੱਤੇ ਹੋਏ?' ਮੈਂ ਕਿਹਾ ਕਿ, 'ਜਾਗਰਤ ਦੇ ਪਰਲਾ ਕਿਨਾਰਾ ਅਤੇ ਸੁਸ਼ਪਤ ਅਵਸਥਾ ਦੇ ਉਰਾਰਲਾ ਕੰਢਾ ਸੀ ਜਿੱਥੇ ਮੈਂ ਖਲੋਤਾ ਸਾਂ।' ਫੇਰ ਕਹਿਣ ਲੱਗੇ, 'ਕਮਰੇ ਵਿੱਚ ਸੂਰਜ ਦਾ ਚਾਨਣ ਸੀ ਕਿ ਤਾਰਿਆਂ ਦੀ ਲੋਅ?' ਮੈਂ ਕਿਹਾ, 'ਸੂਰਜ ਦਾ ਚਾਨਣ ਨਹੀਂ ਸੀ ਪਰ ਧੀਮਾ ਚਾਨਣ ਸੀ, ਤਾਰਿਆਂ ਦੀ ਲੋਅ ਤੋਂ ਵੱਧ।' ਫੇਰ ਕਹਿਣ ਲੱਗੇ, 'ਸਤਿਗੁਰੂ[1] (ਰਾਮ ਸਿੰਘ ਜੀ) ਦੇ ਨੇਤਰ ਝਮਕਦੇ ਸਨ?' ਮੈਂ ਕਿਹਾ, 'ਇਹ ਗੱਲ ਮੈਂ ਧਿਆਨ ਨਾਲ ਵੇਖੀ ਸੀ, ਤ੍ਰਾਟਕ ਨੇਤਰ ਸਨ।' ਅੰਤ ਨੂੰ ਪੁੱਛਿਆ, 'ਖੜਿਆਂ ਬੈਠਿਆਂ ਦਾ ਸਰੀਰ ਧਰਤੀ ਨਾਲ ਛੁੰਹਦਾ ਸੀ?' ਮੈਂ ਦੱਸਿਆ, 'ਆਧੀ ਕੁ ਇੰਚ ਧਰਤੀ ਨਾਲੋਂ ਅਛੋਹ ਸੀ।' ਆਖ਼ਰ ਨੂੰ ਕਿਹਾ, 'ਜਿਹੜਾ ਸਿੰਘ ਅਰਦਲ ਵਿੱਚ ਸੀ ਉਸ ਦਾ ਹੁਲੀਆ ਦੱਸੋ।' ਮੈਂ ਦੱਸਿਆ ਤਾਂ ਕਹਿਣ ਲੱਗੇ, 'ਠੀਕ ਇਹ......ਸਿੰਘ ਹੀ ਸੀ।' ਇਉਂ ਆਖਿਆ ਅਤੇ ਮੇਰੇ ਚਰਨਾਂ ਨੂੰ ਦੋਵੇਂ ਹੱਥ ਲਾ ਦਿੱਤੇ। 'ਬੜੇ ਭਾਗਾਂ ਵਾਲੇ ਹੋ, ਤੁਹਾਨੂੰ ਸਤਿਗੁਰੂ ਦੇ ਦੇਵ ਰੂਪ ਵਿੱਚ ਦਰਸ਼ਨ ਦਿੱਤੇ ਹਨ।'

ਲੋੜ ਹੈ ਕਿ ਐਸੀਆਂ ਲਿਖਤਾਂ ਦੀ ਸੰਭਾਲ ਕੀਤੀ ਜਾਵੇ ਅਤੇ ਉਹਨਾਂ ਨੂੰ ਮੁੜ ਪ੍ਰਕਾਸ਼ਤ ਕਰਵਾ ਕੇ ਪਾਠਕਾਂ ਤਕ ਪਹੁੰਚਾਇਆ ਜਾਵੇ। ਉਹਨਾਂ ਲਿਖਤਾਂ ਨਾਲ ਪਾਠਕਾਂ ਦੇ ਮਨਾਂ ਵਿੱਚ ਸਿਰਦਾਰ ਕਪੂਰ ਸਿੰਘ ਜੀ ਦਾ ਵਿਅਕਤਿਤਵ ਹੋਰ ਉੱਚਾ ਹੋ ਜਾਵੇਗਾ।

•

1. ਨਾਮਧਾਰੀ ਪਰੰਪਰਾ ਵਿੱਚ ਇਸ ਦੇ ਮੁਖੀ ਨੂੰ ਅਤਿਅੰਤ ਸਤਿਕਾਰ ਯੋਗ ਲਕਬ 'ਸਤਿਗੁਰੂ' ਨਾਉਂ ਨਾਲ ਯਾਦ ਕੀਤਾ ਜਾਂਦਾ ਹੈ। —ਸੰਪਾਦਕ

# ਪੰਥ ਹਿਤੈਸ਼ੀ

*ਤਿਰਲੋਚਨ ਸਿੰਘ ਦੁਪਾਲਪੁਰ**

ਪੰਥ ਦਾ ਦਰਦ ਦਿਲ ਵਿੱਚ ਲਈ ਬੈਠਾ ਇਹ ਬਜ਼ੁਰਗ ਬਾਬਾ ਸੀ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਜੋ ਆਪਣੇ ਪੁਸ਼ਤੈਨੀ ਕਸਬੇ ਜਗਰਾਵਾਂ ਦੇ 'ਤਿੰਨ ਜਾਮਣ' ਸਥਾਨ 'ਤੇ ਆਪਣੀ ਜ਼ਿੰਦਗੀ ਦੀਆਂ ਸ਼ਾਮਾਂ ਹੰਢਾ ਰਿਹਾ ਸੀ। ਇਹ ਉਹ ਅਣਖੀਲਾ ਮਰਦ ਸੀ ਜਿਸ ਨੂੰ 'ਆਪਣਿਆਂ ਨੇ' ਇਸ ਕਰਕੇ ਖੁੱਡੇ-ਲਾਈਨ ਲਾਈ ਰੱਖਿਆ ਕਿ ਉਹ 'ਸਿਆਣਾ' ਕਿਉਂ ਹੈ? ਅਤੇ ਬਿਪਰਵਾਦੀਆਂ ਨੇ ਇਸ ਲਈ ਜ਼ਲੀਲ ਕੀਤਾ ਕਿ ਉਹ ਹਰ ਵੇਲੇ ਸਿੱਖਾਂ ਦੇ ਭਵਿੱਖ ਬਾਰੇ ਕਿਉਂ ਚਿੰਤਤ ਰਹਿੰਦਾ ਹੈ। ਆਮ ਸਾਧਾਰਨ ਪੇਂਡੂ ਪਰਿਵਾਰ ਵਿੱਚ ਜਨਮ ਲੈ ਕੇ, ਕੈਂਬਰਿਜ ਵਿੱਚ ਉੱਚ-ਵਿੱਦਿਆ ਦੀ ਪ੍ਰਾਪਤੀ ਕਰ ਕੇ, ਅੰਗਰੇਜ਼ਾਂ ਦੇ ਰਾਜ ਵਿੱਚ ਡਿਪਟੀ ਕਮਿਸ਼ਨਰ ਦੇ ਅਹੁਦੇ 'ਤੇ ਲੱਗਣ ਵਾਲਾ ਇਹ ਰੌਸ਼ਨ-ਦਿਮਾਗ਼, ਧੁਰੰਧਰ ਵਿਦਵਾਨ ਸਿੱਖ, ਮੌਜੂਦਾ ਦੌਰ ਵਿੱਚ ਹੋ ਰਹੀ ਸਿੱਖਾਂ ਦੀ ਖ਼ੁਆਰੀ ਵੇਖਦਿਆਂ ਹੀ 13 ਅਗਸਤ 1986 ਵਾਲੇ ਦਿਨ, ਫ਼ਾਨੀ ਸੰਸਾਰ ਤੋਂ ਕੂਚ ਕਰ ਗਿਆ।

ਮੇਰੀ ਫ਼ਿਤਰਤ ਮੇਂ ਲਿਖੀ ਥੀ ਸਾਫ਼-ਗੋਈ,
ਇਸ ਲੀਏ ਹਮ ਕਿਸੀ ਕੋ ਭਾਏ ਨਹੀਂ ਹੈਂ!

ਉਰਦੂ ਜ਼ੁਬਾਨ ਦਾ ਇਹ ਸ਼ਿਅਰ ਸਿਰਦਾਰ ਕਪੂਰ ਸਿੰਘ ਉੱਤੇ ਕਾਫ਼ੀ ਢੁੱਕਦਾ ਹੈ। ਸਾਰੀ ਜ਼ਿੰਦਗੀ ਵੱਖ-ਵੱਖ ਸਮਿਆਂ 'ਤੇ ਉਨ੍ਹਾਂ ਕਿਸ ਤਰ੍ਹਾਂ ਹੱਕ-ਸੱਚ 'ਤੇ ਡੱਟ ਕੇ ਪਹਿਰਾ ਦਿੱਤਾ ਅਤੇ ਇਹਦੇ ਬਦਲੇ ਕਿੰਨੀਆਂ ਤੰਗੀਆਂ ਸਹੀਆਂ, ਇਹ ਸੰਪੂਰਨ ਗਾਥਾ, ਸਿਰਦਾਰ ਜੀ ਦੀ ਲਿਖੀ ਹੋਈ ਮਹਾਨ ਰਚਨਾ 'ਸਾਚੀ ਸਾਖੀ' ਵਿੱਚ ਬਿਆਨ ਕੀਤੀ ਗਈ ਹੈ। ਇਨ੍ਹਾਂ ਸਤਰਾਂ ਦਾ ਲੇਖਕ ਸੱਤ ਕੁ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਰਿਹਾ ਹੋਣ ਕਰਕੇ, ਸਿਰਦਾਰ ਜੀ ਦਾ ਸਾਥ ਮਾਨਣ ਵਾਲੇ ਕੁੱਝ ਅਕਾਲੀ ਆਗੂਆਂ ਪਾਸੋਂ ਉਨ੍ਹਾਂ ਦੀਆਂ ਬੇਬਾਕ-ਕਹਾਣੀਆਂ ਸੁਣਦਾ ਰਿਹਾ ਹੈ। ਵਿੱਦਿਆ-ਮਾਰਤੰਡ ਮੰਨੇ ਜਾਂਦੇ ਇਸ ਸਿਰੜੀ ਤੇ ਸਿਦਕੀ ਗੁਰਸਿੱਖ ਦੀਆਂ ਬਹੁਤ ਸਾਰੀਆਂ ਅਭੁੱਲ-ਯਾਦਾਂ, ਉਨ੍ਹਾਂ ਦਾ ਸੰਗ ਮਾਨਣ ਵਾਲਿਆਂ ਦੇ ਸੀਨੇ ਵਿੱਚ ਹੀ ਪਈਆਂ ਹੋਈਆਂ ਹਨ, ਜੋ ਕਿਸੇ ਕਿਤਾਬ 'ਚ ਦਰਜ ਨਹੀਂ ਹਨ।

ਪ੍ਰਲੋਕ-ਗਮਨ ਕਰ ਗਏ ਜੱਥੇਦਾਰ ਸੁਰਜਨ ਸਿੰਘ ਠੇਕੇਦਾਰ ਨੇ ਉਨ੍ਹਾਂ ਦੀ

---

* ਪੱਤਰਕਾਰ-ਕੈਲੀਫੋਰਨੀਆਂ, ਅਮਰੀਕਾ; ਸਾਬਕਾ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਪੰਥ-ਪ੍ਰਸਤੀ ਅਤੇ ਸਿੱਖੀ ਪਿਆਰ ਦੀਆਂ ਦੋ ਅਹਿਮ ਗਵਾਹੀਆਂ ਸੁਣਾਈਆਂ। ਪਹਿਲੀ ਇੰਜ ਕਿ ਪੰਜਾਬੀ ਸੂਬੇ ਦੇ ਮੋਰਚੇ ਦੌਰਾਨ, ਦਰਬਾਰ ਸਾਹਿਬ ਕੰਪਲੈਕਸ ਅੰਮ੍ਰਿਤਸਰ ਵਿਖੇ ਸਥਿੱਤ ਮੁੱਖ ਦੀਵਾਨ ਹਾਲ ਮੰਜੀ ਸਾਹਿਬ 'ਤੇ ਇੱਕ ਅਹਿਮ ਮੌਕੇ ਹਜ਼ਾਰਾਂ ਦੀ ਗਿਣਤੀ ਵਿੱਚ ਪੰਥਕ ਇਕੱਠ ਹੋਇਆ। ਵੈਸੇ ਤਾਂ ਮੋਰਚਾ ਚੱਲਦਿਆਂ ਗ੍ਰਿਫ਼ਤਾਰੀਆਂ ਦੇਣ ਵਾਲੇ ਜੱਥੇ ਇੱਥੋਂ ਹੀ ਰਵਾਨਾ ਹੁੰਦੇ ਸਨ ਤੇ ਇਕੱਠ ਹਰ ਰੋਜ਼ ਜੁੜਦਾ ਸੀ। ਪਰ ਇਹ ਕਿਸੇ ਪ੍ਰਤਿਨਿਧ ਸਮਾਗਮ ਵਾਲੇ ਦਿਨ ਦੀ ਵਾਰਤਾ ਹੈ, ਜਿਸ ਵਿੱਚ ਦੇਸ਼-ਵਿਦੇਸ਼ ਤੋਂ ਸਿੱਖ ਸੰਗਤ ਪਹੁੰਚੀ ਹੋਈ ਸੀ ਅਤੇ ਲੀਡਰਸ਼ਿਪ ਵੀ ਸਾਰੀ ਸਟੇਜ ਉੱਪਰ ਹੀ ਬੈਠੀ ਸੀ। ਸਿਰਦਾਰ ਕਪੂਰ ਸਿੰਘ ਨੇ ਸਟੇਜ ਤੋਂ ਐਲਾਨੀਆਂ ਇਹ ਗੱਲ ਆਖੀ:

"ਖ਼ਾਲਸਾ ਜੀ, ਆਹ ਜਿੰਨੇ ਤੁਸੀਂ ਇਸ ਸਟੇਜ ਦੇ ਸਾਹਮਣੇ ਸਜੇ ਹੋਏ ਹੋ, ਤੁਸੀਂ ਕਦੇ ਕਿਸੇ ਤਰ੍ਹਾਂ ਦੀ ਵੀ ਕੁਰਬਾਨੀ ਕਰਨ ਤੋਂ ਪਿੱਛੇ ਨਹੀਂ ਹਟੇ, ਪਰ ਐਹ ਜਿਹੜੇ ਸਟੇਜ ਉੱਪਰ ਚੌਕੜੀਆਂ ਮਾਰੀ ਬੈਠੇ ਹਨ, ਇਹ ਕਦੇ ਗ਼ੱਦਾਰੀ ਕਰਨ ਤੋਂ ਨਹੀਂ ਟਲੇ!"

ਦੂਸਰੀ ਵਾਰਤਾ ਉਸ ਸਮੇਂ ਦੀ ਹੈ ਜਦੋਂ ਸਿਰਦਾਰ ਕਪੂਰ ਸਿੰਘ ਇੱਕ ਇਲੈਕਸ਼ਨ ਲੜ ਰਹੇ ਸਨ। ਨਕਲੀ ਨਿਰੰਕਾਰੀਆਂ ਦੇ ਖ਼ਿਲਾਫ਼ ਹੁਕਮਨਾਮਾ ਜਾਰੀ ਹੋਣ ਤੋਂ ਬਹੁਤ ਸਾਲ ਪਹਿਲਾਂ ਦੀ ਗੱਲ ਹੈ। ਉਦੋਂ ਹਾਲੇ ਸਿੱਖ-ਨਿਰੰਕਾਰੀ ਟਕਰਾਅ ਨਹੀਂ ਸੀ ਬਣਿਆ। ਚੋਣ-ਪ੍ਰਚਾਰ ਦੀ ਮੁਹਿੰਮ ਪੂਰੀ ਭਖੀ ਹੋਈ ਸੀ। ਸਿਰਦਾਰ ਸਾਹਿਬ ਦੇ ਸੰਗੀ-ਸਾਥੀਆਂ ਨੂੰ ਪਤਾ ਲੱਗਾ ਕਿ ਹਲਕੇ ਵਿੱਚ ਕਿਸੇ ਥਾਂ ਨਿਰੰਕਾਰੀਆਂ ਦਾ ਵੱਡਾ ਸਮਾਗਮ ਚੱਲ ਰਿਹਾ ਹੈ। ਇਸ ਜੱਥੇ ਨੇ ਉੱਥੇ ਜਾ ਕੇ ਚੋਣ-ਪ੍ਰਚਾਰ ਕਰਨ ਦੀ ਸਕੀਮ ਸਿਰਦਾਰ ਜੀ ਹੁਣਾਂ ਨੂੰ ਦੱਸੀ। ਪਹਿਲਾਂ ਤਾਂ ਉਹ ਇਨਕਾਰ ਕਰਦੇ ਰਹੇ ਪਰ ਸਾਥੀਆਂ ਦੇ ਜ਼ੋਰ ਪਾਉਣ 'ਤੇ ਉਸ ਨਿਰੰਕਾਰੀ ਸਮਾਗਮ ਵਿੱਚ ਚਲੇ ਗਏ। ਉੱਥੇ ਕੋਈ ਬੁਲਾਰਾ ਆਪਣੇ ਮਤ ਦਾ ਪ੍ਰਚਾਰ ਕਰ ਰਿਹਾ ਸੀ। ਉਸ ਨੇ ਗੁਰਬਾਣੀ ਦੀਆਂ ਕੁੱਝ ਤੁਕਾਂ ਬੋਲ ਕੇ ਉਨ੍ਹਾਂ ਦੇ ਗ਼ਲਤ ਅਰਥ ਕਰਨੇ ਸ਼ੁਰੂ ਕਰ ਦਿੱਤੇ। ਕਹਿੰਦੇ ਹਨ ਸਿਰਦਾਰ ਕਪੂਰ ਸਿੰਘ ਬੈਠੇ ਬੈਠੇ ਇਕਦਮ ਖੁੰਬ ਵਾਂਗ ਉੱਠ ਖੜੇ ਹੋਏ ਅਤੇ ਬੁਲਾਰੇ ਨੂੰ ਵਿੱਚੋਂ ਹੀ ਟੋਕਣ ਲੱਗ ਪਏ। ਸਰਦਾਰ ਸੁਰਜਨ ਸਿੰਘ ਠੇਕੇਦਾਰ ਦੱਸਦੇ ਹੁੰਦੇ ਸਨ ਕਿ ਮੈਂ ਥੱਲੇ ਬੈਠਾ ਉਨ੍ਹਾਂ ਦੇ ਪੈਰਾਂ 'ਤੇ ਚੂੰਢੀਆਂ ਵੱਢ ਕੇ ਉਨ੍ਹਾਂ ਨੂੰ ਚੁੱਪ ਰਹਿਣ ਲਈ ਇਸ਼ਾਰੇ ਕਰਨ ਲੱਗਾ। ਪਰ ਉਹ ਬਿਜਲੀ ਦੇ ਝਟਕੇ ਵਾਂਗ ਪੈਰਾਂ ਨੂੰ ਛੰਡਕਾ ਮਾਰ ਕੇ ਮੈਨੂੰ ਝਾੜਦਿਆਂ ਬੋਲੇ—"ਹੱਟ ਓਏ ਠੇਕੇਦਾਰ, ਮੈਨੂੰ ਬੋਲਣ ਤੋਂ ਨਾ ਹਟਾ, ਮੈਂ ਆਪਣੇ ਕੰਨਾਂ ਨਾਲ ਗੁਰਬਾਣੀ ਦੀ ਤੌਹੀਨ ਹੁੰਦੀ ਨਹੀਂ ਸੁਣ ਸਕਦਾ!"

ਠੇਕੇਦਾਰ ਹੋਰਾਂ ਬਾਅਦ ਵਿੱਚ ਸਿਰਦਾਰ ਜੀ ਨੂੰ ਸਮਝਾਉਣ ਦੀ ਕੋਸ਼ਿਸ਼ ਵਜੋਂ ਆਖਿਆ ਕਿ ਇਸ ਤਰ੍ਹਾਂ ਕਰਨ ਨਾਲ ਉਹ ਵੋਟਾਂ 'ਚੋਂ ਹਾਰ ਜਾਣਗੇ। "ਹਾਰ ਤਾਂ ਇੱਕ ਪਾਸੇ, ਮੇਰੀ ਬੇਸ਼ੱਕ ਜ਼ਮਾਨਤ ਜ਼ਬਤ ਹੋ ਜਾਏ, ਮੈਂ ਗੁਰੂ ਕੀ ਨਿੰਦਿਆ ਨਹੀਂ ਸੁਣ ਸਕਦਾ!" ਇਹ ਸੀ ਜਵਾਬ ਉਸ ਦਲੇਰ ਮਰਦ ਦਾ!

ਸੰਨ '47 ਵਿੱਚ ਦੇਸ਼ ਦਾ ਰਾਜ ਭਾਗ ਸੰਭਾਲਣ ਵਾਲੇ ਨਵੇਂ ਹਿੰਦੂ ਹਾਕਮਾਂ

ਨੇ, ਆਜ਼ਾਦੀ ਮਿਲਣ ਦੇ ਤਿੰਨ ਕੁ ਹਫ਼ਤਿਆਂ ਬਾਅਦ ਹੀ ਆਪਣਾ 'ਅਸਲੀ ਰੰਗ' ਦਿਖਾਉਂਦਿਆਂ ਹੋਇਆਂ 10 ਸਤੰਬਰ 1947 ਨੂੰ 'ਸਿੱਖ ਜਰਾਇਮ-ਪੇਸ਼ਾ ਕੌਮ' ਕਰਾਰ ਦੇਣ ਵਾਲਾ ਸਰਕੂਲਰ ਜਾਰੀ ਕੀਤਾ, ਤਾਂ ਇਹੋ ਸ਼ੇਰ-ਮਰਦ ਡੀ.ਸੀ. ਨਿੱਤਰਿਆ ਸੀ, ਜਿਸ ਨੇ ਮੂੰਹ-ਤੋੜ ਜਵਾਬ ਦਿੰਦੇ ਹੋਏ ਇਸ ਸਰਕੂਲਰ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। ਸਿਰਦਾਰ ਕਪੂਰ ਸਿੰਘ ਵੱਲੋਂ ਦਿਖਾਏ ਗਏ ਇਸ ਕੌਮੀ-ਪਿਆਰ ਸਦਕਾ, ਉਨ੍ਹਾਂ ਨੂੰ ਕੋਰਟ-ਕਚਹਿਰੀਆਂ ਵਿੱਚ ਰੱਜ ਕੇ ਜ਼ਲੀਲ ਕੀਤਾ ਗਿਆ। ਬੇਥਵੇ ਦੋਸ਼ ਲਾ ਕੇ ਉਨ੍ਹਾਂ ਨੂੰ ਡੀ.ਸੀ. ਦੇ ਅਹੁਦੇ ਤੋਂ ਬਰਤਰਫ਼ ਕਰ ਦਿੱਤਾ ਗਿਆ। ਇਨ੍ਹਾਂ ਦਾ ਮੁਕੱਦਮਾ ਚੱਲਦੇ ਚੱਲਦੇ ਕਿਸੇ ਸ੍ਰੀ ਕਪੂਰ ਨਾਮ ਦੇ ਹਿੰਦੂ ਡੀ.ਸੀ. ਨੂੰ ਸਸਪੈਂਡ ਕਰ ਕੇ ਫੇਰ ਬਹਾਲ ਕਰ ਦਿੱਤਾ ਗਿਆ। ਇਸੇ 'ਮੁੜ-ਬਹਾਲੀ' ਨੂੰ ਆਧਾਰ ਬਣਾ ਕੇ ਸਿਰਦਾਰ ਸਾਹਿਬ ਸੁਪਰੀਮ ਕੋਰਟ ਗਏ, ਪਰ ਤੁਅੱਸਬ ਨਾਲ ਨੱਕੋ-ਨੱਕ ਭਰੇ ਪਏ ਜੱਜਾਂ ਨੇ ਸਿਰਦਾਰ ਜੀ ਦੀ ਪਟੀਸ਼ਨ ਵਗਾਹ ਕੇ ਪਰੇ ਮਾਰੀ। ਸੁਪਰੀਮ ਕੋਰਟ ਦੇ 'ਕੂਚੇ' ਤੋਂ ਬਾਹਰ ਨਿਕਲਦਿਆਂ ਉਨ੍ਹਾਂ ਇਹ ਕਰੁਣਾ-ਮਈ ਸੱਚਾ ਵਾਕ ਉਚਾਰਿਆ:

"ਦੇਸ਼ ਹਿੰਦੂ ਕਾ, ਰਾਜ ਤਿਕੜੇ ਕਾ, ਰੱਬ ਰਾਖਾ ਭਾਈ ਸਿੱਖੜੇ ਕਾ। 'ਆਜ਼ਾਦ ਭਾਰਤ' ਵਿੱਚ ਸ੍ਰੀ ਕਪੂਰ ਲਈ ਕਾਨੂੰਨ ਹੋਰ ਪਰ 'ਕਪੂਰ ਸਿੰਘ' ਲਈ ਕਾਨੂੰਨ ਹੋਰ !!"

ਸਿੱਖ ਕੌਮ ਦੇ ਭਵਿੱਖ ਨੂੰ ਸੁਨਹਿਰਾ ਬਣਾਉਣ ਦੀ ਮਨਸ਼ਾ ਨਾਲ ਸ੍ਰੀ ਅਨੰਦਪੁਰ ਸਾਹਿਬ ਦਾ ਇਤਿਹਾਸਕ ਮਤਾ ਲਿਖਣ ਵਾਲੇ ਸਿਰਦਾਰ ਕਪੂਰ ਸਿੰਘ ਨੇ, ਕੌਮ ਦੀ ਹੋਣੀ ਬਿਆਨਦੀ ਸੁ-ਪ੍ਰਸਿੱਧ ਪੁਸਤਕ 'ਸਾਚੀ ਸਾਖੀ' ਤੋਂ ਇਲਾਵਾ 'ਸਪਤ-ਸ੍ਰਿੰਗ', 'ਪੁੰਦ੍ਰੀਕ' ਅਤੇ 'ਪ੍ਰਾਸ਼ਰ ਪ੍ਰਸ਼ਨ' (ਵੈਸਾਖੀ ਆਫ਼ ਗੁਰੂ ਗੋਬਿੰਦ ਸਿੰਘ ਜੀ) ਆਦਿ ਵਿਦਵਤਾ ਭਰਪੂਰ ਪੁਸਤਕਾਂ ਦੀ ਰਚਨਾ ਵੀ ਕੀਤੀ।

ਵਿਸ਼ਵ-ਪੱਧਰ ਦੇ ਬਹੁ-ਭਾਂਤੀ ਗਿਆਨ ਦਾ ਸੋਮਾ ਮੰਨੇ ਜਾਂਦੇ ਸਿਰਦਾਰ ਕਪੂਰ ਸਿੰਘ ਦੇ ਸੁਭਾਅ ਵਿੱਚ ਤਿੱਖੇ ਕਟਾਖਸ਼ ਖਿੱਚਣ ਦੀ ਸਮਰੱਥਾ ਵੀ ਬਾ-ਕਮਾਲ ਸੀ। ਪੰਜਾਬੀ ਸੂਬੇ ਦਾ ਅੰਦੋਲਨ ਚੱਲਿਆ ਜਦੋਂ ਸੰਤ ਫਤਿਹ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛੱਤ 'ਤੇ ਹਵਨ-ਕੁੰਡ ਬਣਵਾ ਕੇ ਸੜ-ਮਰਨ ਦਾ ਸਟੰਟ ਰਚਿਆ ਸੀ ਤਾਂ ਸਿਰਦਾਰ ਜੀ ਨੇ ਉਦੋਂ ਹੀ ਇਹ ਵਿਅੰਗ-ਮਈ ਭਵਿੱਖ-ਬਾਣੀ ਕਹਿ ਸੁਣਾਈ:

"ਇਹ ਸਾਧ (ਫਤਿਹ ਸਿੰਘ) 'ਸੜ ਕੇ' ਨਹੀਂ ਮਰੇਗਾ ਬਲਕਿ 'ਮਰ ਕੇ' ਹੀ ਸੜੇਗਾ !"

ਸਿਰਦਾਰ ਸਾਹਿਬ ਜੀ ਦੀ ਵਾਰਤਕ-ਸ਼ੈਲੀ ਦਾ ਵੀ ਇੱਕ ਨਮੂਨਾ ਦੇਣਾ ਚਾਹੁੰਦਾ ਹਾਂ, ਜਿਸ ਦੇ ਬਾਬਤ ਮੇਰਾ ਮੰਨਣਾ ਹੈ ਕਿ ਜੇ ਦੁਨੀਆਂ ਭਰ ਵਿੱਚ ਵੱਸਦਾ ਹਰੇਕ ਸਿੱਖ, ਇਸ ਇੱਕ ਪਹਿਰੇ ਨੂੰ ਹੀ ਆਪਣੇ ਦਿੱਲ ਵਿੱਚ ਵਸਾ ਕੇ, ਆਪਣੀ ਕੌਮ ਦਾ 'ਦਰਬਾਨ' ਬਣ ਜਾਵੇ, ਤਾਂ ਖ਼ਾਲਸਾ ਜੀ ਕੇ ਬੋਲ-ਬਾਲੇ ਖ਼ੁਦ-ਬ-ਖ਼ੁਦ ਹੋ ਜਾਣਗੇ:

"ਸਿੱਖ ਪੰਥ ਇੱਕ ਤੀਜੀ ਇਕਾਈ ਵਜੋਂ, ਏਸ਼ੀਆ ਤੇ ਸੰਸਾਰ ਦੇ ਖੇਤਰ ਵਿੱਚ, ਗੁਰੂ ਸਾਹਿਬਾਨ ਦੁਆਰਾ, ਅਕਾਲ ਪੁਰਖ ਨੇ ਕਾਇਮ ਕੀਤਾ ਹੈ। ਇਸ ਤੀਜੀ ਇਕਾਈ ਦੇ ਫ਼ਰਜ਼, ਭਲੀ ਭਾਂਤ ਨਿਭਾਅ ਕੇ ਹੀ ਸਿੱਖ ਬਚ ਸਕਣਗੇ। ਜੇ ਕੋਈ ਹੋਰ ਨੀਤੀ,

ਰਲ ਮਿਲ ਜਾਣ ਦੀ ਜਾਂ ਪਿਛਲੱਗ ਬਣਨ ਦੀ, ਸਿੱਖ ਅਖ਼ਤਿਆਰ ਕਰਨਗੇ, ਤਾਂ ਆਪਣੀ ਮੌਤ ਦੇ ਵਾਰੰਟਾਂ 'ਤੇ ਆਪ ਦਸਤਖ਼ਤ ਕਰਨਗੇ! ਇਉਂ ਅੱਜ-ਕੱਲ੍ਹ ਦੀ 'ਨੈਸ਼ਨਲਿਸਟ ਸਿੱਖੀ' ਅਸਲ ਵਿੱਚ ਖ਼ੁਦਕਸ਼ੀ ਹੈ।" ਇਹ ਹੈ ਉਸ ਅਸੀਮ ਵਿਦਵਤਾ ਦੇ ਮਾਲਕ ਦੀ ਪੱਥਰ ਪਰ ਲੀਕ ਵਰਗੀ ਚਿਤਾਵਨੀ!

ਕਿੰਨਾ ਚੰਗਾ ਹੋਵੇ ਜੇ ਸਿਰਦਾਰ ਕਪੂਰ ਸਿੰਘ ਦੀ ਸਾਲਾਨਾ ਯਾਦ ਵਿੱਚ, ਹਰ ਸਾਲ 13 ਅਗਸਤ ਨੂੰ ਵਿਸ਼ਵ-ਪੱਧਰੀ ਸੈਮੀਨਾਰ ਕਰਵਾਏ ਜਾਣ, ਜਿੱਥੇ ਸਿੱਖ ਕੌਮ ਦੇ ਸਾਰੇ ਮਸਲਿਆਂ ਬਾਬਤ ਨਿੱਠ ਕੇ ਵਿਚਾਰ-ਮੰਥਨ ਹੋਇਆ ਕਰੇ!

•

# ਸਿਮਰਤੀ

*ਕਿਹਰ ਸਿੰਘ ਧਮੜੈਤ**

ਸਿਰਦਾਰ ਕਪੂਰ ਸਿੰਘ ਹੁਰਾਂ ਦੇ ਪੰਥ ਪਿਆਰ ਨੂੰ ਕੌਣ ਨਹੀਂ ਜਾਣਦਾ, ਜਿਨ੍ਹਾਂ ਦਾ ਸਿੱਖੀ ਪਿਆਰ ਸਰਕਾਰ ਦੇ ਸੰਘ ਵਿੱਚ ਅੜਿਆ ਰਿਹਾ। ਉਨ੍ਹਾਂ ਨੂੰ ਝੂਠੇ ਇਲਜ਼ਾਮ ਲਾ ਕੇ ਕੱਢਿਆ ਗਿਆ। ਸਿਰਦਾਰ ਸਾਹਿਬ ਸੰਨ 1949 ਵਿੱਚ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਸਨ। ਮੇਰੀ ਉਮਰ ਉਸ ਸਮੇਂ 19 ਸਾਲ ਦੀ ਸੀ। ਆਪ ਦੀ ਪਤਨੀ ਬੀਬੀ ਹਰਿੰਦਰ ਕੌਰ ਕੁਛ ਬੀਮਾਰ ਸੀ। ਉਹ ਸੋਲਨ ਸੈਨੇਟੋਰੀਅਮ ਵਿੱਚ ਦਾਖ਼ਲ ਸਨ। ਆਪ ਕੋਠੀ ਵਿੱਚ ਇਕੱਲੇ ਹੀ ਰਹਿੰਦੇ ਸਨ। ਮੇਰਾ ਘਰ ਸੈਸ਼ਨ ਚੌਕ, ਹੁਸ਼ਿਆਰਪੁਰ ਵਿੱਚ ਸੀ। ਸਾਡੇ ਘਰ ਦੇ ਪਿੱਛੇ ਇੱਕ ਵੱਡਾ ਘਰ ਦੁੱਗਲ ਪਰਿਵਾਰ ਦਾ ਸੀ। ਸਿਰਦਾਰ ਸਾਹਿਬ ਆਪਣੀ ਕੋਠੀ ਤੋਂ ਇਕੱਲੇ ਹੀ ਆਪਣੇ ਕੁੱਤੇ ਨੂੰ ਨਾਲ ਲੈ ਕੇ ਸੈਰ ਕਰਦੇ ਹੋਏ ਦੁੱਗਲ ਪਰਿਵਾਰ ਦੇ ਘਰ ਜਾਂਦੇ ਸਨ। ਤੁਰੇ ਜਾਂਦੇ ਕਿਤੇ ਮੇਰੀ ਨਜ਼ਰ ਉੱਤੇ ਪੈ ਜਾਣ ਤਾਂ ਨਿਮਰਤਾ ਨਾਲ ਸਤਿ ਸ੍ਰੀ ਅਕਾਲ ਬੁਲਾਉਂਦਾ। ਉਹ ਹੱਥ ਹਿਲਾਉਂਦੇ ਤੇ ਮੁਸਕਰਾ ਕੇ ਨਿਕਲ ਜਾਂਦੇ।

ਸਿਰਦਾਰ ਕਪੂਰ ਸਿੰਘ ਲਾਇਲਪੁਰ ਖ਼ਾਲਸਾ ਸਕੂਲ ਵਿੱਚ ਮਾਸਟਰ ਤਾਰਾ ਸਿੰਘ ਦੇ ਸ਼ਾਗਿਰਦ ਰਹੇ ਸਨ। ਉਨ੍ਹਾਂ ਨੂੰ ਉਹ ਆਪਣਾ ਗੁਰੂ ਸਮਝਦੇ ਸੀ। ਇੱਕ ਵਾਰੀ ਮਾਸਟਰ ਤਾਰਾ ਸਿੰਘ ਜਦੋਂ ਹੁਸ਼ਿਆਰਪੁਰ ਆਏ ਤੇ ਇਨ੍ਹਾਂ ਆਪਣੀ ਕੋਠੀ ਵਿੱਚ ਮਾਸਟਰ ਜੀ ਨੂੰ ਠਹਿਰਾ ਲਿਆ। ਉਨ੍ਹਾਂ ਲਈ ਇਹ ਆਪਣੇ ਉਸਤਾਦ ਦਾ ਸਤਿਕਾਰ ਕਰਨਾ ਹੀ ਸੀ। ਪਰ, ਭਾਰਤ ਸਰਕਾਰ ਦੀਆਂ ਪੀੜ੍ਹੀਆਂ ਹਿਲ ਗਈਆਂ। ਨਹਿਰੂ ਸਰਕਾਰ ਨੂੰ ਇਹ ਰਾਸ ਨਹੀਂ ਆਇਆ। ਪੁੱਛ ਪੜਤਾਲ ਆਰੰਭ ਕਰ ਦਿੱਤੀ। ਫਿਰ ਆਪ ਨੂੰ ਗੁੜਗਾਂਵ ਬਦਲ ਦਿੱਤਾ ਗਿਆ। ਮਗਰੋਂ ਹੌਲੀ ਹੌਲੀ ਨੌਕਰੀ ਤੋਂ ਕੱਢ ਦਿੱਤਾ ਗਿਆ। ਮੈਂ ਸਿਰਦਾਰ ਕਪੂਰ ਸਿੰਘ ਜੀ ਦੀ ਜਨਮ ਸ਼ਤਾਬਦੀ 'ਤੇ ਉਸ ਮਹਾਨ ਸਿੱਖ ਵਿਦਵਾਨ, ਚਿੰਤਕ ਤੇ ਪੰਥ ਦੇ ਅਲਮੋਲ ਹਿਰਦੇ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

•

# ਇੱਕ ਯਾਦ

*ਗੁਰਮੀਤ ਸਿੰਘ (ਬੀ.ਏ.; ਐਲ.ਐਲ.ਬੀ.)**

ਸੰਨ 1925 ਦੇ ਲਗਭਗ, ਪੰਜਾਬੀ ਮੁਸਲਮਾਨ ਨੀਤੀਵਾਨ, ਸਰ ਫ਼ਜ਼ਲ ਹੁਸੈਨ ਨੇ ਇੱਕ ਗੁਪਤ ਕਿਤਾਬਚਾ, ਕੇਵਲ ਚੋਣਵੇਂ ਮੁਸਲਮਾਨਾਂ ਦੇ ਪੜ੍ਹਨ ਵਿਚਾਰਨ ਲਈ ਲਿਖਿਆ ਸੀ ਜਿਸ ਵਿੱਚ ਇਹ ਸ਼ਬਦ ਅੰਕਿਤ ਸਨ:

"ਹਿੰਦੂ ਬੜਾ ਦੂਰਦਰਸ਼ਕ ਹੈ, ਆਉਣ ਵਾਲੀ ਸਥਿਤੀ ਨੂੰ ਬਹੁਤ ਸਮਾਂ ਪਹਿਲਾਂ ਹੀ ਭਾਂਪ ਲੈਂਦਾ ਹੈ ਅਤੇ ਉਸ ਅਨੁਸਾਰ ਉਪਾਏ ਸੋਚ ਰੱਖਦਾ ਹੈ। ਮੁਸਲਮਾਨ, ਜਦੋਂ ਕੋਈ ਸਥਿਤੀ ਸਿਰ ਉਪਰ ਆ ਜਾਵੇ ਤਾਂ ਚੌਕੰਨਾ ਹੋ ਜਾਂਦਾ ਹੈ ਅਤੇ ਉਸ ਨਾਲ ਸਿੱਝਣ ਦਾ ਰਾਹ ਢੂੰਡਦਾ ਹੈ। ਪਰ ਸਿੱਖ, ਜਿਤਨਾ ਚਿਰ ਵੇਲਾ ਲੰਘ ਨਾ ਜਾਵੇ, ਨਾ ਕੁਝ ਸੋਚਦਾ ਹੈ ਅਤੇ ਨਾ ਕਿਸੇ ਸੋਚਵਾਨ ਦੀ ਗੱਲ ਸੁਣਦਾ ਹੈ। ਫੜ੍ਹਾਂ ਮਾਰੀ ਜਾਂਦਾ ਹੈ ਅਤੇ ਦਮਗਜੇ, ਫੋਕੇ ਦਮਗਜੇ ਮਾਰਨ ਵਾਲੇ ਹੀ ਸਿੱਖਾਂ ਵਿੱਚ ਪ੍ਰਧਾਨ ਹਨ।"

ਅੱਜ ਅੱਧੀ ਸਦੀ ਬੀਤਣ ਉਪਰੰਤ, ਕੀ ਅਸੀਂ ਇਹ ਕਹਿ ਸਕਦੇ ਹਾਂ ਕਿ ਸਰ ਫ਼ਜ਼ਲ ਹੁਸੈਨ ਨੇ ਜੋ ਕਿਹਾ ਸੀ ਉਹ ਐਵੇਂ ਅਤਕਥਨੀ ਸੀ ?

ਹੁਣ ਵੀਹਵੀਂ ਸਦੀ ਦੇ ਅੰਤਿਮ ਚਰਣ ਸਿਰ ਉੱਤੇ ਆ ਪੁੱਜੇ ਹਨ। ਸੰਸਾਰ ਵਿੱਚ ਅਨੇਕ ਪੱਖੀ ਇਨਕਲਾਬ ਵਾਪਰ ਚੁੱਕੇ ਹਨ ਅਤੇ ਬੁਨਿਆਦੀ ਸੰਘਰਸ਼, ਅਮੀਰਾਂ ਤੇ ਗ਼ਰੀਬਾਂ ਦਾ ਅਦ੍ਰਿਸ਼ਟ ਸੰਸਾਰ ਮੰਨਣ ਵਾਲਿਆਂ ਅਤੇ ਕੇਵਲ ਦ੍ਰਿਸ਼ਟਮਾਨ, ਵਿਨਾਸ਼ਵਾਨ ਸੰਸਾਰ ਨੂੰ ਹੀ ਸੱਚ ਕਰਕੇ ਜਾਨਣ ਵਾਲਿਆਂ ਦਾ, ਧਰਮੀਆਂ ਤੇ ਅਧਰਮੀਆਂ ਦਾ ਅੰਤਿਮ ਫ਼ੈਸਲਾ ਹੋਣ ਵਾਲਾ ਹੈ, ਜਿਸ ਫ਼ੈਸਲੇ ਵਿੱਚ ਆਪਣਾ ਯੋਗ ਹਿੱਸਾ ਪਾਉਣ ਲਈ, ਸੰਸਾਰ ਭਰ ਦੀਆਂ ਕੌਮਾਂ ਤੇ ਜਾਤੀਆਂ ਸੰਗਠਤ ਹੋ ਕੇ ਰਾਜਸੀ ਰੂਪ-ਨਾਮ ਪ੍ਰਾਪਤ ਕਰ ਚੁੱਕੀਆਂ ਹਨ। ਕੁਝ ਉਂਗਲਾਂ 'ਤੇ ਗਿਣੀਆਂ ਜਾਣ ਵਾਲੀਆਂ, ਤ੍ਵਾਰੀਖ਼ੀ ਗੌਰਵ ਦੀਆਂ ਮਾਲਿਕ ਜਾਤੀਆਂ, ਜਿਵੇਂ ਕਿ ਸਿੱਖ, ਪਖ਼ਤੂਨ ਆਦਿ ਹੀ ਅਜੇ ਤਕ ਬੇਘਰ ਅਤੇ ਯੋਗ ਰਾਜਸੀ ਪਦ-ਪਦਵੀ ਤੋਂ ਵੰਚਿਤ ਰਹੇ ਹੋਏ ਹਨ।

ਇਸ ਪਿਛੋਕੜ ਵਿੱਚ ਸਿਰਦਾਰ ਕਪੂਰ ਸਿੰਘ ਦਾ ਇਹ ਲੇਖ ਸਿੱਖ ਸੋਚਵਾਨਾਂ ਤੇ ਬੁੱਧੀਵਾਨਾਂ ਵਿੱਚ ਵਿਚਾਰ ਵਿਮਰਸ਼ ਦਾ ਵਸੀਲਾ ਬਣ ਸਕਦਾ ਹੈ। ਇਸ ਲਈ ਇਸ ਨੂੰ ਪ੍ਰਕਾਸ਼ਤ ਕਰਨਾ ਤੇ ਪ੍ਰਸਾਰਤ ਕਰਨਾ ਨਾ ਕੇਵਲ ਪੰਥਕ ਹਿੱਤਾਂ ਵਿੱਚ ਹੀ ਹੈ, ਸਗੋਂ ਸਾਰੇ ਸੰਸਾਰ ਤੇ ਮਨੁੱਖ ਜਾਤੀ ਦੇ ਲਾਭ ਵਿੱਚ ਵੀ ਹੈ।

•

---

* ਐਡਵੋਕੇਟ, ਐਕਸ-ਮਨਿਸਟਰ, ਪੰਜਾਬ।

*ਨੋਟ* : ਸਿਰਦਾਰ ਕਪੂਰ ਸਿੰਘ ਜੀ ਦੀ ਪੁਸਤਕ 'ਬਿਖੁ ਮਹਿ ਅੰਮ੍ਰਿਤ' ਪਹਿਲੀ ਵਾਰ ਸੰਨ 2001 ਵਿੱਚ ਪ੍ਰਕਾਸ਼ਿਤ ਹੋਈ, ਜਿਸ ਵਿੱਚ ਉਪਰੋਕਤ ਭੂਮਿਕਾ ਦਿੱਤੀ ਗਈ। —*ਸੰਪਾਦਕ*

# ਸਿਰਦਾਰ ਦੇ ਹਮਰਕਾਬ ਆਈ.ਸੀ.ਐਸ. ਅਫ਼ਸਰ

*ਜੈਤੇਗ ਸਿੰਘ ਅਨੰਤ*

ਦੇਸ਼ ਦੀ ਵੰਡ ਸਮੇਂ ਭਾਰਤ ਸਰਕਾਰ ਦੀ ਸਭ ਤੋਂ ਮਹੱਤਵਪੂਰਨ ਨੌਕਰੀ ਨੂੰ ਇੰਡੀਅਨ ਸਿਵਲ ਸਰਵਿਸਜ਼ 'ICS' ਕਿਹਾ ਜਾਂਦਾ ਸੀ। ਗੋਰਿਆਂ ਦੇ ਰਾਜ ਵਿੱਚ ਇਸ ਪੜ੍ਹਾਈ ਨੂੰ ਸਭ ਤੋਂ ਉੱਤੇ ਵੇਖਿਆ ਜਾਂਦਾ ਸੀ। ਇਸ ਵਿੱਚ ਸਫਲ ਆਏ ਉਮੀਦਵਾਰ ਦੇਸ਼ ਦੀ ਵਾਗਡੋਰ ਸੰਭਾਲਦੇ ਸਨ। ਕਮਿਸ਼ਨਰ, ਡਿਪਟੀ ਕਮਿਸ਼ਨਰ, ਸਕੱਤਰ ਤੇ ਹੋਰ ਉੱਚ-ਅਹੁਦਿਆਂ 'ਤੇ ਲੱਗੇ ਸਾਰੇ ਅਫ਼ਸਰ ICS ਹੀ ਹੁੰਦੇ ਸਨ। ਦੇਸ਼ ਦੀ ਵੰਡ ਸਮੇਂ ਸਾਂਝੇ ਪੰਜਾਬ ਦੇ ਜਿਹੜੇ ICS ਸਨ, ਉਨ੍ਹਾਂ ਦੀ ਗਿਣਤੀ 17 ਸੀ।

ਸਿਰਦਾਰ ਕਪੂਰ ਸਿੰਘ ਚੜ੍ਹਦੇ ਪੰਜਾਬ ਵਿੱਚ ਹੁਸ਼ਿਆਰਪੁਰ, ਧਰਮਸ਼ਾਲਾ, ਗੁੜਗਾਂਵ ਦੇ ਡਿਪਟੀ ਕਮਿਸ਼ਨਰ ਰਹੇ ਸਨ। ਸ. ਤ੍ਰਿਲੋਕ ਸਿੰਘ ਪੰਜਾਬ ਵਿੱਚ ਮੁੜ ਵਸਾਉ ਵਿਭਾਗ ਦੇ ਸਕੱਤਰ ਤੇ ਫਿਰ ਕੇਂਦਰ ਵਿੱਚ ਕੈਬਨਿਟ ਸਕੱਤਰ ਦੀ ਮਹਤੱਵਪੂਰਨ ਆਸਾਮੀ 'ਤੇ ਤੈਨਾਤ ਸਨ, ਜੋ ਬਾਦ ਵਿੱਚ ਕੁਝ ਦੇਰ ਪਲੇਨਿੰਗ ਕਮਿਸ਼ਨ ਦੇ ਮੈਂਬਰ ਵੀ ਰਹੇ ਸਨ। ਇਸੇ ਤਰ੍ਹਾਂ ਸ. ਗਿਆਨ ਸਿੰਘ ਕਾਹਲੋਂ ਪੰਜਾਬ ਦੇ ਮੁੱਖ ਸਕੱਤਰ ਸਨ, ਜੋ ਬਾਦ ਵਿੱਚ ਕੇਂਦਰ ਸਰਕਾਰ ਦੇ ਕਿਸੇ ਵਿਭਾਗ ਦੇ ਸਕੱਤਰ ਨਿਯੁਕਤ ਰਹੇ ਤੇ ਉੱਥੋਂ ਹੀ ਸੇਵਾ-ਮੁਕਤ ਹੋਏ। ਇਸੇ ਤਰ੍ਹਾਂ ਡਾਕਟਰ ਐਮ.ਐਸ. ਰੰਧਾਵਾ ਦਾ ਪਿਤਰੀ ਵਿਭਾਗ ਉੱਤਰ ਪ੍ਰਦੇਸ ਸੀ। ਦੇਸ਼ ਦੀ ਵੰਡ ਸਮੇਂ ਉਹ ਦਿੱਲੀ ਦੇ ਡਿਪਟੀ ਕਮਿਸ਼ਨਰ ਸਨ। ਬਾਦ ਵਿੱਚ ਉਨ੍ਹਾਂ ਕੁਛ ਸਮੇਂ ਲਈ ਪੰਜਾਬ ਵਿੱਚ ਕੰਮ ਕੀਤਾ ਤੇ ਮੁੜ ਕੇਂਦਰ ਵਿੱਚ ਚਲੇ ਗਏ। ਇਹ ਸਾਰੇ ICS ਅਫ਼ਸਰ ਮਿੱਥੇ ਕੋਟੇ ਵਿੱਚੋਂ ਸਨ।

ਅੰਗਰੇਜ਼ਾਂ ਦੇ ਸਮੇਂ ਵਿੱਚ ਆਬਾਦੀ ਦੇ ਅਨੁਪਾਤ ਅਨੁਸਾਰ ICS ਦੇ ਅਹੁਦੇ ਲਈ ਹਿੰਦੂ, ਮੁਸਲਮਾਨ ਤੇ ਸਿੱਖਾਂ ਲਈ ਵੱਖਰੇ ਕੋਟੇ ਬਣਾਏ ਗਏ ਸਨ। ਇਨ੍ਹਾਂ ਵਿੱਚ ਇੱਕ ਜਨਰਲ ਕੋਟਾ ਵੀ ਬਣਾਇਆ ਗਿਆ ਸੀ, ਜਿਸ ਵਿੱਚ ਨਵਾਂ ਸ਼ਹਿਰ ਤੋਂ ਕੇਵਲ ਸਿੰਘ ਚੌਧਰੀ, ਜਨਰਲ ਕੋਟੇ ਤੋਂ ਚੁਣੇ ਗਏ ਸਨ। ਇਸੇ ਤਰ੍ਹਾਂ ਪੰਜਾਬ ਵਿੱਚ ਇੱਕ ਨਾਮਵਰ ICS ਅਫ਼ਸਰ ਐਸ.ਐਲ. ਫਲੈਚਰ ਵੀ ਰਹੇ ਸਨ। ਪੰਜਾਬ ਦਾ ਸਭ ਤੋਂ ਅੰਤਲਾ ICS ਅਫ਼ਸਰ ਐਨ.ਕੇ. ਮੁਖਰਜੀ ਸਨ। ਭਾਵੇਂ ਉਨ੍ਹਾਂ ਦਾ ਸੰਬੰਧ ਬੰਗਾਲ ਨਹੀਂ ਸੀ, ਪਰ ਉਨ੍ਹਾਂ ਦਾ ਵੀ ਪਿਤਰੀ ਸੂਬਾ ਪੰਜਾਬ ਹੀ ਸੀ। ਉਹ ਚੰਗੀ ਪੰਜਾਬੀ ਬੋਲ ਲੈਂਦੇ ਸਨ। ਬਾਦ ਵਿੱਚ ਉਨ੍ਹਾਂ ਨੂੰ ਜੰਮੂ-ਕਸ਼ਮੀਰ ਦੇ ਗਵਰਨਰ ਦੇ ਮਹੱਤਵਪੂਰਨ ਅਹੁਦੇ 'ਤੇ ਬਿਰਾਜਮਾਨ ਹੋਣ ਦਾ ਅਵਸਰ ਮਿਲਿਆ।

ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਸਿਰਦਾਰ ਕਪੂਰ ਸਿੰਘ ਦੇ ਬੜੇ ਯਾਰ ਬੇਲੀ

ICS ਅਫ਼ਸਰ ਲਹਿੰਦੇ ਪੰਜਾਬ ਵਿੱਚ ਰਹਿ ਗਏ। ਉਨ੍ਹਾਂ ਵਿੱਚੋਂ ਕਈਆਂ ਨਾਲ ਸਿਰਦਾਰ ਸਾਹਿਬ ਦਾ ਸੰਪਰਕ ਰਿਹਾ ਤੇ ਉਹ ਉਨ੍ਹਾਂ ਨੂੰ ਮਿਲਣ ਲਈ ਪਹਿਲੀ ਵਾਰ ਸੰਨ 1964-65 ਦੇ ਕਰੀਬ ਲਾਹੌਰ ਗਏ ਸਨ। ਇਸ ਗੱਲ ਦੀ ਪੁਸ਼ਟੀ ਲਹਿੰਦੇ ਪੰਜਾਬ ਦੇ ਅਦਬੀ ਫ਼ਿਜ਼ਾਂ ਵਿੱਚ ਨਾਮਵਰ ਹਸਤੀ ਜਨਾਬ ਸਈਅਦ ਹਸਨ ਜੈਗਮ ਨੂੰ ਮੇਰੇ ਨਾਲ ਹੋਈ ਇੱਕ ਮੁਲਾਕਾਤ ਵਿੱਚ ਕੀਤੀ।

ਲਹਿੰਦੇ ਪੰਜਾਬ ਵਿੱਚ ਜਨਾਬ ਬਸ਼ੀਰ ਮੁਹੰਮਦ ਕੁਰੇਸ਼ੀ ICS ਅਫ਼ਸਰ, ਜਿਹੜੇ ਵਧੇਰੇ ਤੌਰ 'ਤੇ ਬੀ.ਐਸ. ਕੁਰੇਸ਼ੀ ਦੇ ਨਾਉਂ ਨਾਲ ਜਾਣੇ ਜਾਂਦੇ ਸਨ, ਇਹ ਸਾਂਝੇ ਪੰਜਾਬ ਦੇ ਚੀਫ਼ ਸਕੱਤਰ ਵੀ ਸਨ ਤੇ ਬਾਦ ਵਿੱਚ ਅਯੂਬ ਖ਼ਾਨ ਦੇ ਜ਼ਮਾਨੇ ਵਿੱਚ ਕੈਬਨਿਟ ਸਕੱਤਰ ਵੀ ਬਣੇ ਸਨ। ਆਪ ਦਾ ਪਿਛੋਕੜ ਪਿੱਛੋਂ ਜ਼ਿਲ੍ਹਾ ਅੰਮ੍ਰਿਤਸਰ ਦਾ ਸੀ। ਆਪ ਤਿੰਨ ਚਾਰ ਭਰਾ ਸਨ ਤੇ ਸਾਰੇ ਹੀ ਵੱਖ ਵੱਖ ਅਹੁਦਿਆਂ 'ਤੇ ਬਿਰਾਜਮਾਨ ਸਨ। ਉਹ ਸਾਂਝੇ ਪੰਜਾਬ ਦੇ ਮੁੱਖ ਮੰਤਰੀ ਸਰ ਸਿਕੰਦਰ ਹਿਯਾਤ ਦੇ ਜਵਾਈ ਸਨ। ਸੇਵਾ-ਮੁਕਤੀ ਮਗਰੋਂ ਉਨ੍ਹਾਂ ਨੂੰ ਲਾਹੌਰ ਦੇ ਅਜਾਇਬ ਘਰ ਦਾ ਡਾਇਰੈਕਟਰ ਲਾ ਦਿੱਤਾ। ਸਿਰਦਾਰ ਸਾਹਿਬ ਦੇਸ਼ ਦੀ ਵੰਡ ਤੋਂ ਬਾਦ ਪਹਿਲੀ ਵਾਰ ਪਾਕਿਸਤਾਨ ਸੰਨ 1964-65 ਦੇ ਕਰੀਬ ਗਏ ਸਨ। ਉਸ ਸਮੇਂ ਲਾਹੌਰ ਵਿੱਚ ਪੰਜਾਬੀ ਦੇ ਸਭ ਤੋਂ ਵੱਡੇ ਮੁੱਦਈ ਜਨਾਬ ਸਈਅਦ ਹਸਨ ਜੈਗਮ ਸਨ। ਬੀ.ਐਸ. ਕੁਰੇਸ਼ੀ ਨੇ ਤੁਰੰਤ ਆਪਣੀ ਸਰਕਾਰੀ ਕਾਰ ਜੈਗਮ ਹੁਰਾਂ ਦੇ ਘਰ ਭੇਜੀ ਤੇ ਸੁਨੇਹਾ ਦਿੱਤਾ ਕਿ ਫ਼ੌਰਨ ਆਉ, ਤੁਹਾਨੂੰ ਚੜ੍ਹਦੇ ਪੰਜਾਬ ਦੇ ਬੜੇ ਵੱਡੇ ਸਿਰਦਾਰ ਨਾਲ ਮਿਲਾਉਣਾ ਹੈ। ਜੈਗਮ ਹੁਰੀਂ ਉਸੇ ਸਮੇਂ ਕਪੜੇ ਬਦਲ ਕੇ ਉਨ੍ਹਾਂ ਪਾਸ ਪੁੱਜ ਗਏ। ਸਿਰਦਾਰ ਕਪੂਰ ਸਿੰਘ ਨਾਲ ਉਨ੍ਹਾਂ ਦੀ ਪਹਿਲੀ ਤੇ ਅੰਤਲੀ ਮੁਲਾਕਾਤ ਬੀ.ਐਸ. ਕੁਰੇਸ਼ੀ ਨੇ ਕਰਵਾਈ ਸੀ। ਉਨ੍ਹਾਂ ਸਿਰਦਾਰ ਕਪੂਰ ਸਿੰਘ ਦੀਆਂ ਅਨੇਕਾਂ ਪੁਸਤਕਾਂ ਪੜ੍ਹੀਆਂ ਹਨ। ਜੈਗਮ ਸਾਹਿਬ ਨੇ ਸਿਰਦਾਰ ਸਾਹਿਬ ਦੀ 'ਸਾਚੀ ਸਾਖੀ' ਪੁਸਤਕ ਨੂੰ ਸ਼ਾਹਮੁਖੀ ਵਿੱਚ ਛਪਵਾਉਣ ਦਾ ਸੰਕਲਪ ਲਿਆ ਹੈ।

ਇਸੇ ਤਰ੍ਹਾਂ ਡਾ. ਮੁਹੰਮਦ ਅਜਮਲ ਸਾਹਿਬ ਵੀ ਇੱਕ ICS ਅਫ਼ਸਰ ਹੋਏ ਹਨ। ਉਹ ਭੁੱਟੋ ਸਾਹਿਬ ਦੇ ਜ਼ਮਾਨੇ ਵਿੱਚ ਐਜੂਕੇਸ਼ਨ ਸਕੱਤਰ ਰਹੇ ਸਨ। ਬਾਦ ਵਿੱਚ ਪੰਜਾਬ ਯੂਨੀਵਰਸਿਟੀ ਲਾਹੌਰ ਦੇ ਵਾਈਸ ਚਾਂਸਲਰ ਵੀ ਰਹੇ ਸਨ। ਇਨ੍ਹਾਂ ਪੰਜਾਬੀ ਅਦਬ ਲਈ ਬੜਾ ਕੰਮ ਕੀਤਾ। ਡਾ. ਸਈਅਦ ਨਜ਼ੀਰ ਅਹਿਮਦ ਅਜਿਹੇ ICS ਅਫ਼ਸਰ ਸਨ, ਜੋ ਗੌਰਮਿੰਟ ਕਾਲਜ ਲਾਹੌਰ ਦੇ ਪ੍ਰਿੰਸੀਪਲ ਸਨ। ਇਹ ਸਾਂਝੇ ਪੰਜਾਬ ਦਾ ਸਭ ਤੋਂ ਪੁਰਾਣਾ ਕਾਲਜ ਸੀ, ਜਿਸ ਦੀ ਸਥਾਪਨਾ ਸੰਨ 1864 ਵਿੱਚ ਹੋਈ ਸੀ। ਕਾਲਜ ਦਾ ਮਿਆਰ ਏਨਾ ਉੱਚਾ ਸੀ ਕਿ ਇਸ ਦਾ ਪ੍ਰਿੰਸੀਪਲ ਕਿਸੇ ICS ਅਫ਼ਸਰ ਨੂੰ ਹੀ ਲਾਇਆ ਜਾਂਦਾ ਸੀ। ਡਾ. ਨਜ਼ੀਰ ਨੇ ਜਿਹੜਾ ਸਭ ਤੋਂ ਵੱਡਾ ਕੰਮ ਕੀਤਾ, ਉਸ ਵਿੱਚ ਉਨ੍ਹਾਂ ਬੁੱਲ੍ਹੇ ਸ਼ਾਹ, ਸ਼ਾਹ ਹੁਸੈਨ, ਸੁਲਤਾਨ ਬਾਹੂ, ਬਾਬਾ ਫ਼ਰੀਦ ਦੇ ਕਲਾਮ ਦੀ ਸੰਪਾਦਨਾ ਕੀਤੀ, ਜਿਸ ਨੂੰ ਪੈਕਜੇਸ ਪਬਲਿਸ਼ਰਜ਼ ਨੇ ਛਾਪਿਆ ਸੀ। ਪਾਕਿਸਤਾਨ ਦੇ ਬੜੇ ਵੱਡੇ ਐਜੂਕੇਸ਼ਨਿਸਟ ਮੁਹੰਮਦ ਨਾਜ਼ਮ ਜੋ ਪਿੱਛੋਂ ਤਲਵੰਡੀ ਮੁੱਸੇ ਖ਼ਾਨ ਗੁਜਰਾਂਵਾਲੇ ਦੇ ਸਨ। ਇਨ੍ਹਾਂ ਦੇ ਦਾਮਾਦ ਮਸੂਦ ਖੱਦਰ ਪੋਸ਼ ਵੀ ਇੱਕ ਨਾਮਵਰ ICS

ਅਫ਼ਸਰ ਹੋਏ ਹਨ। ਉਹ ਬੜੇ ਵੱਡੇ ਮੌਲਵੀਆਂ ਦੇ ਟੱਬਰ ਵਿੱਚੋਂ ਸਨ ਤੇ ਪੰਜਾਬੀ ਦੇ ਬੜੇ ਵੱਡੇ ਮੁੱਦਈ ਹੋਏ ਸਨ। ਉਨ੍ਹਾਂ ਦੇ ਪਰਿਵਾਰ ਨੇ ਲਾਹੌਰ ਵਿਖੇ ਮਸੂਦ ਖੱਦਰ ਪੋਸ਼ ਟਰੱਸਟ ਸਥਾਪਤ ਕੀਤਾ ਹੈ, ਜੋ ਪੰਜਾਬੀ ਦੇ ਇਲਮੀ, ਅਦਬੀ ਤੇ ਸਕਾਫ਼ਤੀ ਸ਼ੋਅਬੇ ਵਿੱਚ ਸਰਗਰਮ ਰੋਲ ਨਿਭਾ ਰਿਹਾ ਹੈ। ਮੋਹਤਰਮਾ ਸ਼ੇਰੀਨ ਮਸੂਦ ਇਸ ਟਰੱਸਟ ਦੀ ਚੇਅਰਪਰਸਨ ਹੈ। ਐਮ.ਐਸ. ਸੂਫ਼ੀ ICS ਅਫ਼ਸਰ ਆਯੂਬ ਖ਼ਾਨ ਦੇ ਜ਼ਮਾਨੇ ਵਿੱਚ ਕੈਬਨਿਟ ਸਕੱਤਰ ਦੇ ਅਹੁਦੇ ਤੋਂ ਰਿਟਾਇਰ ਹੋਏ ਹਨ। ਏ.ਡੀ. ਅਜ਼ਰ (ਅੱਲ੍ਹਾ ਦੱਤਾ ਅਜ਼ਰ) ICS ਅਫ਼ਸਰ ਪਿੱਛੋਂ ਸਿਆਲਕੋਟ ਦੇ ਸਨ। ਇਨ੍ਹਾਂ ਨੂੰ ਬੰਗਾਲ ਦੇ ਚੀਫ਼ ਸਕੱਤਰ ਦੇ ਅਹੁਦੇ 'ਤੇ ਰਹਿਣ ਦਾ ਅਵਸਰ ਪ੍ਰਾਪਤ ਹੋਇਆ ਹੈ।



# ਸਿਰਦਾਰ ਦੀਆਂ ਪੈੜਾਂ ਦੀ ਜ਼ਿਆਰਤ

*ਜੈਤੇਗ ਸਿੰਘ ਅਨੰਤ*

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਨੂੰ ਮਸਾਂ ਕੁਛ ਹੀ ਮਹੀਨੇ ਬਾਕੀ ਰਹਿੰਦੇ ਸਨ। ਸਿਰ 'ਤੇ ਜਨੂੰਨ ਸਵਾਰ ਸੀ ਕਿ ਸਿਰਦਾਰ ਸਾਹਿਬ ਦੀ ਜਨਮ ਭੋਂ, ਪਿੰਡ, ਖੇਤ, ਸਕੂਲ, ਕਾਲਜ ਦੀ ਇੱਕ ਝਾਤੀ ਮਾਰ ਲਵਾਂ। ਪਰ ਨਿਰਾਸ਼ਾ ਇਸ ਗੱਲ ਦੀ ਸੀ ਕਿ ਸੱਜਾ ਗੋਡਾ ਜਵਾਬ ਦੇ ਗਿਆ ਸੀ। ਪੈਦਲ ਤੁਰਨ ਤੋਂ ਲਾਚਾਰ ਸਾਂ, ਪਰ ਹਿੰਮਤ ਮੇਰੇ ਨਾਲ ਸੀ। 22 ਨਵੰਬਰ, 2008 ਨੂੰ ਮੇਰੀ ਸਰਦਾਰਨੀ ਜਸਪਾਲ ਕੌਰ ਕੈਨੇਡਾ ਤੋਂ ਇੰਡੀਆ ਪੁੱਜਦੀ ਹੈ। ਅਸੀਂ ਦੋਨੋਂ 24 ਨਵੰਬਰ, 2008 ਨੂੰ ਵਾਘਾ ਬਾਰਡਰ ਰਾਹੀਂ ਪਾਕਿਸਤਾਨ ਦੀ ਹੱਦ ਵਿੱਚ ਪ੍ਰਵੇਸ਼ ਕਰਦੇ ਹਾਂ। ਵੀਲ ਚੇਅਰ 'ਤੇ ਬੈਠਾ ਦੂਜੇ ਬੰਨੇ ਉਡੀਕ ਰਹੇ ਅਦੀਬਾਂ ਪਾਸ ਪੁੱਜਦਾ ਹਾਂ। ਮਹੀਨੇ ਵਾਰ 'ਲਹਿਰਾਂ' ਦੇ ਮੁੱਖ ਸੰਪਾਦਕ ਡਾ. ਸਈਅਦ ਅਖ਼ਤਰ ਹੁਸੈਨ ਅਖ਼ਤਰ, ਸਹਾਇਕ ਸੰਪਾਦਕ ਸ. ਕਲਿਆਣ ਸਿੰਘ ਤੇ ਰਾਸ਼ਿਦ ਉਮਰ ਖ਼ਾਨ ਐਡਵੋਕੇਟ ਕਸੂਰ ਤੋਂ ਮੈਨੂੰ ਆਪਣੀਆਂ ਦੋ ਕਾਰਾਂ ਵਿੱਚ ਲੈਣ ਪੁੱਜੇ ਸਨ।

ਦੋ ਦਿਨ ਲਾਹੌਰ ਠਹਿਰਾਵ ਕਰਨ ਮਗਰੋਂ ਨਨਕਾਣਾ ਸਾਹਿਬ ਪੁੱਜ ਗਏ। ਰਾਤ ਨਨਕਾਣਾ ਸਾਹਿਬ ਕੱਟੀ। ਪਵਿੱਤਰ ਇਤਿਹਾਸਕ ਗੁਰਧਾਮਾਂ ਦੇ ਦਰਸ਼ਨ ਕੀਤੇ। ਮੁੜ 27 ਨਵੰਬਰ, 2008 ਨੂੰ ਨਨਕਾਣਾ ਸਾਹਿਬ ਤੋਂ ਕਰੀਬ ਦਸ ਵਜੇ ਅਸੀਂ ਫ਼ੈਸਲਾਬਾਦ ਵੱਲ ਕੂਚ ਕੀਤਾ। ਮੈਂ ਤੇ ਜਸਪਾਲ ਕੌਰ ਕਾਰ ਦੀ ਪਿਛਲੀ ਸੀਟ 'ਤੇ ਬੈਠੇ ਸਾਂ। ਸ. ਕਲਿਆਣ ਸਿੰਘ ਅਗਲੀ ਸੀਟ 'ਤੇ ਸਵਾਰ ਸੀ। ਰਾਸ਼ਿਦ ਉਮਰ ਖ਼ਾਨ ਗੱਡੀ ਡਰਾਈਵ ਕਰ ਰਿਹਾ ਸੀ। ਸਭ ਤੋਂ ਪਹਿਲਾਂ ਅਸੀਂ ਸ਼ਾਹਕੋਟ ਪਹੁੰਚ ਕੇ ਖੁਰੜਿਆਂ ਵਾਲੇ ਹੁੰਦੇ ਹੋਏ ਫ਼ੈਸਲਾਬਾਦ ਪੁੱਜੇ। ਇੱਥੇ ਫ਼ੈਸਲਾਬਾਦ ਦੀ ਨਹਿਰ, ਜਿਸ ਨੂੰ ਅਬਦੁੱਲਾਪੁਰ ਦੀ ਨਹਿਰ ਕਹਿੰਦੇ ਹਾਂ, ਉਸ ਰੂਟ ਥਾਣੀਂ ਹੁੰਦੇ ਹੋਏ ਅਬਦੁੱਲਾਪੁਰ ਪੁੱਜ ਗਏ। ਇੱਥੇ ਆ ਕੇ ਖ਼ਾਲਸਾ ਹਾਈ ਸਕੂਲ ਬਾਰੇ ਜਾਣਕਾਰੀ ਲਈ ਤੇ ਸੌਖਿਆਂ ਹੀ ਅਸੀਂ ਖ਼ਾਲਸਾ ਹਾਈ ਸਕੂਲ ਵਿੱਚ ਪ੍ਰਵੇਸ਼ ਕਰ ਲਿਆ। ਇਸ ਸਕੂਲ ਦੇ ਕਿਸੇ ਸਮੇਂ ਮਾਸਟਰ ਤਾਰਾ ਸਿੰਘ ਹੈੱਡ-ਮਾਸਟਰ ਹੁੰਦੇ ਸਨ। ਸਿਰਦਾਰ ਕਪੂਰ ਸਿੰਘ ਨੇ ਆਪਣੀ ਹਾਈ ਸਕੂਲ ਦੀ ਪੜ੍ਹਾਈ ਇੱਥੋਂ ਹੀ ਮੁਕੰਮਲ ਕੀਤੀ ਸੀ। ਇੱਥੇ ਹੈੱਡ-ਮਾਸਟਰ ਦੇ ਕਮਰੇ ਵਿੱਚ ਕਾਫ਼ੀ ਸਮਾਂ ਅਸੀਂ ਬੈਠੇ ਰਹੇ। ਇੱਥੇ ਸਾਨੂੰ ਸਕੂਲ ਦਾ ਸਟਾਫ਼ ਬੜੇ ਪਿਆਰ ਨਾਲ ਮਿਲਿਆ। ਉਨ੍ਹਾਂ ਸਾਡੇ ਲਈ ਚਾਹ ਦਾ ਪ੍ਰਬੰਧ ਕੀਤਾ ਹੋਇਆ ਸੀ। ਸਕੂਲ ਵਿਖੇ ਜ਼ਿਲ੍ਹੇ ਦੀਆਂ ਖੇਡਾਂ ਦੇ ਟੂਰਨਾਮੈਂਟ ਚੱਲ ਰਹੇ ਸਨ। ਇਲਾਕੇ ਦੇ ਪੇਂਡੂ ਇਸ ਖੇਡ ਉਤਸਵ ਵਿੱਚ ਸ਼ਰੀਕ

ਸਨ, ਜਿਸ ਕਾਰਨ ਸਾਨੂੰ ਸਿਰਦਾਰ ਕਪੂਰ ਸਿੰਘ ਜੀ ਦੇ ਪਿੰਡ ਵਿੱਚ ਜਾਣ ਦੀ ਰਾਹਦਾਰੀ ਬਾਰੇ ਜਾਣਕਾਰੀ ਇਕੱਤਰ ਕਰਨ ਵਿੱਚ ਕੋਈ ਦਿੱਕਤ ਨਾ ਆਈ। ਅਸੀਂ ਸਕੂਲ ਦੀਆਂ ਕੁਛ ਫ਼ੋਟੋਆਂ ਖਿੱਚ ਚੁੱਕੇ ਸਾਂ। ਕਰੀਬ ਇੱਕ ਘੰਟੇ ਦਾ ਸਮਾਂ ਸਕੂਲ ਵਿੱਚ ਲਾਉਣ ਮਗਰੋਂ ਸਿਰਦਾਰ ਕਪੂਰ ਸਿੰਘ ਦੇ ਪਿੰਡ ਚੱਕ ਨੰਬਰ 531 ਗਾਫ਼-ਬੇ ਵੱਲ ਰਵਾਨਗੀ ਪਾ ਦਿੱਤੀ।

ਹੁਣ ਫ਼ੈਸਲਾਬਾਦ ਤੋਂ ਅਸੀਂ ਨਹਿਰ ਰੱਖ ਬਰਾਂਚ ਨੂੰ ਪੈ ਗਏ। ਸੜਕ ਦੇ ਦੋਨੋਂ ਪਾਸੇ ਖੇਤਾਂ ਵਿੱਚ ਹਰਿਆਵਲ ਸੀ। ਲਹਿੰਦੇ ਤੇ ਚੜ੍ਹਦੇ ਪੰਜਾਬ ਵਿੱਚ ਕੋਈ ਅੰਤਰ ਨਹੀਂ ਜਾਪ ਰਿਹਾ ਸੀ। ਇਹ ਸਮੁੰਦਰੀ ਰੋਡ ਸੀ। ਅੱਗੇ ਜਾ ਕੇ ਜਹਾਂਗੀਰ ਰੋਡ ਦਾ ਚੌਕ ਲੰਘ ਕੇ ਸੱਜੇ ਪਾਸੇ ਨੂੰ ਮੁੜ ਛੋਟੇ ਜਿਹੇ ਪਿੰਡ ਜਲੰਧਰ ਹੁੰਦੇ ਹੋਏ ਪੁਲ ਕਾਹਨਾ ਨਾਗ ਨੂੰ ਪਾਰ ਕਰ ਕੇ ਖੱਬੇ ਹੱਥ ਮੁੜਦੇ ਹਾਂ ਤੇ ਥੱਲੇ ਵਾਲੇ ਪਾਸੇ ਦੀ ਹੁੰਦੇ ਹੋਏ ਚੱਕ ਨੰਬਰ 530 ਪੁੱਜੇ ਸੀ। ਇੱਥੇ ਹੀ ਸਿਰਦਾਰ ਸਾਹਿਬ ਦੀ ਦੋ ਮੁਰੱਬਿਆਂ ਦੀ ਜ਼ਮੀਨ ਵਿੱਚੋਂ ਲੰਘ ਕੇ ਚੱਕ ਨੰਬਰ 531 ਗਾਫ਼-ਬੇ ਪੁੱਜ ਜਾਂਦੇ ਹਾਂ।

ਪਿੰਡ ਦੀ ਫਿਰਨੀ 'ਤੇ ਬਣੇ ਲੱਕੜ ਦੇ ਟਾਲ ਤੇ ਆਰੇ 'ਤੇ ਗੱਡੀ ਨੂੰ ਪਾਰਕ ਕਰਦੇ ਹਾਂ। ਪਿੰਡ ਦੇ ਅੰਦਰ ਕੱਚੀ ਸੜਕ ਦੇ ਦੋਹੀਂ ਪਾਸੀਂ ਆਬਾਦੀ ਵੱਸੀ ਵਿਖਾਈ ਦੇ ਰਹੀ ਹੈ। ਇਨ੍ਹਾਂ ਦੋਨਾਂ ਪਿੰਡਾਂ ਦਾ ਹਰ ਸਿਆਣਾ ਬੰਦਾ ਸਿਰਦਾਰ ਸਾਹਿਬ ਤੇ ਸ. ਗੰਗਾ ਸਿੰਘ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਸ. ਗੰਗਾ ਸਿੰਘ ਤਾਂ ਅੱਜ ਤੋਂ ਚਾਲ੍ਹੀ-ਪੰਜਤਾਲੀ ਸਾਲ ਪਹਿਲਾਂ ਇਸ ਪਿੰਡ ਵਿੱਚ ਅੱਠ ਦਿਨ ਰਹਿ ਕੇ ਗਿਆ ਹੈ, ਜਿਸ ਦੀ ਇੱਕ ਸ਼ੀਸ਼ੇ ਵਿੱਚ ਮੜੀ ਤਸਵੀਰ ਅੱਜ ਵੀ ਇਸ ਘਰ ਦੀ ਦੀਵਾਰ ਦਾ ਸ਼ਿੰਗਾਰ ਬਣੀ ਹੋਈ ਹੈ। ਇੱਥੋਂ ਦੇ ਪੇਂਡੂ ਇਨ੍ਹਾਂ ਦੇ ਘਰ ਨੂੰ ਜ਼ੈਲਦਾਰ ਦਾ ਘਰ, ਡਿਪਟੀ ਦਾ ਘਰ, ਚੁਬਾਰੇ ਵਾਲਾ ਘਰ ਕਹਿ ਕੇ ਸੰਬੋਧਨ ਕਰਦੇ ਹਨ। ਉਸ ਸਮੇਂ ਚੁਬਾਰੇ ਵਾਲਾ ਘਰ ਸਿਰਦਾਰ ਜੀ ਦਾ ਹੀ ਸੀ। ਸਿਰਦਾਰ ਸਾਹਿਬ ਜਦੋਂ ਡਿਪਟੀ ਕਮਿਸ਼ਨਰ ਸਨ ਤਾਂ ਉਹ ਕਦੇ ਵੀ ਕਾਰ 'ਤੇ ਬੈਠ ਆਪਣੇ ਘਰ ਨਹੀਂ ਸਨ ਆਏ। ਉਨ੍ਹਾਂ ਸਦਾ ਆਪਣੀ ਕਾਰ ਨੂੰ ਦੂਰ ਪਿੰਡ ਦੀ ਫਿਰਨੀ 'ਤੇ ਖੜੀ ਕਰ ਕੇ ਆਉਂਦੇ ਸਨ। ਉਹ ਆਪਣੇ ਪੇਂਡੂ ਭਾਈਚਾਰੇ 'ਤੇ ਕਿਸੇ ਵੀ ਪ੍ਰਕਾਰ ਦਾ ਸੁੱਕਾ ਰੋਹਬ ਤੇ ਵਿਖਾਵਾ ਕਰਨ ਦੇ ਆਦੀ ਨਹੀਂ ਸਨ। ਇਹੋ ਕਾਰਨ ਹੈ ਕਿ ਅੱਜ ਵੀ ਬੱਚਾ ਬੱਚਾ ਉਨ੍ਹਾਂ ਦੇ ਪਿੰਡ ਵਿੱਚ ਬੜੇ ਫ਼ਖ਼ਰ ਨਾਲ ਉਨ੍ਹਾਂ ਨੂੰ ਯਾਦ ਕਰਦਾ ਹੈ।

ਸਿਰਦਾਰ ਸਾਹਿਬ ਦੇ ਘਰ ਦਾ ਮਾਲਕ ਇਸ ਸਮੇਂ ਵਲੀ ਉੱਲਾ ਖ਼ਾਨ ਹੈ। ਪਿੰਡ ਦੀ ਆਬਾਦੀ ਚਾਰ ਹਜ਼ਾਰ ਦੇ ਨੇੜੇ ਹੈ, ਜਿਨ੍ਹਾਂ ਵਿੱਚੋਂ ਵਧੇਰੇ ਬਲੋਚ ਹਨ ਅਤੇ 10% ਜੱਟ ਤੇ 10% ਦੂਜੀਆਂ ਗੋਤਾਂ ਦੇ ਵਸਨੀਕ ਰਹਿ ਰਹੇ ਹਨ। ਪਿੰਡ ਦਾ ਡਾਕਖ਼ਾਨਾ ਚੱਕ ਨੰਬਰ 530 ਗਾਫ਼-ਬੇ ਹੈ ਤੇ ਪਿੰਡ ਦੀ ਤਹਿਸੀਲ ਸਮੁੰਦਰੀ ਹੈ। ਉਹ ਪ੍ਰਾਇਮਰੀ ਸਕੂਲ ਜਿੱਥੇ ਸਿਰਦਾਰ ਸਾਹਿਬ ਪੜ੍ਹਦੇ ਰਹੇ ਹਨ, ਹੁਣ ਨਵਾਂ ਰੁਖ਼ ਅਖ਼ਤਿਆਰ ਕਰ ਚੁੱਕਾ ਹੈ। ਇਹ ਸਕੂਲ ਦੀ ਇਮਾਰਤ ਵੀ ਨਵੀਂ ਹੈ ਤੇ ਸਕੂਲ ਨੂੰ ਕੁੜੀਆਂ ਦਾ ਸਕੂਲ ਕਿਹਾ ਜਾਂਦਾ ਹੈ। ਅਸੀਂ ਸਿਰਦਾਰ ਸਾਹਿਬ ਦੇ ਘਰ ਤੇ ਸਕੂਲ ਦੀਆਂ ਕੁਛ ਇੱਕ ਫ਼ੋਟੋਆਂ ਖਿੱਚ ਕੇ ਵਾਪਸ ਕਾਰ ਵਿੱਚ ਬੈਠ ਜਾਂਦੇ ਹਾਂ।

ਸਾਡੀ ਚਾਹ ਦਾ ਪ੍ਰਬੰਧ ਨਾਲ ਲੱਗਦੇ ਪਿੰਡ 530 ਗਾਫ਼-ਬੇ ਵਿਖੇ ਵਾਰਸ ਕੰਬੋ ਦੇ ਘਰ ਸੀ। ਵਾਰਸ ਕੰਬੋ ਨੇ ਥੋੜੇ ਜਿਹੇ ਸਮੇਂ ਵਿੱਚ ਪਿੰਡ ਦੇ ਪਤਵੰਤਿਆਂ ਦਾ ਵੱਡਾ ਇਕੱਠ ਕੀਤਾ ਹੋਇਆ ਸੀ। ਕੁਛ ਪਲਾਂ ਵਿੱਚ ਹੀ ਅਸੀਂ ਉਸ ਦੇ ਘਰ ਅਪੜ ਜਾਂਦੇ ਹਾਂ। ਉਸ ਦਾ ਘਰ ਪਿੰਡ ਦੀ ਸੜਕ ਦੇ ਉੱਤੇ ਹੀ ਖੱਬੇ ਪਾਸੇ ਵਾਲੇ ਮੋੜ 'ਤੇ ਪਹਿਲਾ ਘਰ ਸੀ। ਉਸ ਨੇ ਸਾਨੂੰ ਆਪਣੇ ਘਰ ਦੀ ਬੈਠਕ ਵਿੱਚ ਬਿਠਾਇਆ। ਬੈਠਕ ਵਿੱਚ ਸੱਤ ਅੱਠ ਕੁਰਸੀਆਂ ਦਾ ਪ੍ਰਬੰਧ ਸੀ। ਇੱਕ ਪਾਸੇ ਪਲੰਘ ਪਿਆ ਹੋਇਆ ਸੀ। ਪਿੰਡ ਦੇ ਤੀਹ ਚਾਲ੍ਹੀ ਸੱਜਣ ਸਾਨੂੰ ਵਾਰੋ ਵਾਰੀ ਹੱਥ ਮਿਲਾ ਕੇ ਅੰਦਰ ਮਿਲਣ ਆਏ। ਉਨ੍ਹਾਂ ਸਾਰਿਆਂ ਅੰਦਰ ਖ਼ੁਸ਼ੀ ਦਾ ਸਮੁੰਦਰ ਵੱਘ ਰਿਹਾ ਸੀ। ਉਨ੍ਹਾਂ ਨੇ ਸਾਡਾ ਇੰਜ ਸੁਆਗਤ ਕੀਤਾ, ਜਿਵੇਂ ਕੋਈ ਬਰਾਤ ਪਿੰਡ ਵਿੱਚ ਢੁੱਕੀ ਹੋਵੇ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਸਿਰਦਾਰ ਕਪੂਰ ਸਿੰਘ ਅਗਲੇ ਵਰ੍ਹੇ ਨੂੰ ਇੱਕ ਸੌ ਸਾਲ ਪੂਰੇ ਉਤਰ ਰਹੇ ਹਨ ਤੇ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ ਆ ਰਹੀ ਹੈ, ਉਨ੍ਹਾਂ ਸਾਰਿਆਂ ਨੂੰ ਧਰਵਾਸ ਹੋਇਆ ਕਿ ਹੁਣ ਸਰਦਾਰ ਜ਼ਰੂਰ ਸਾਡੇ ਪਿੰਡਾਂ ਦਾ ਚੱਕਰ ਲਾਉਣਗੇ। ਸ. ਗੰਗਾ ਸਿੰਘ ਤੋਂ ਪਿੱਛੋਂ ਮੈਂ ਹੀ ਆਪਣੀ ਧਰਮ ਪਤਨੀ ਨਾਲ ਪਾਕਿਸਤਾਨ ਦੇ ਕੁਝ ਸਾਥੀਆਂ ਨਾਲ ਪਹਿਲੀ ਵਾਰ ਇਨ੍ਹਾਂ ਪਿੰਡਾਂ ਦੀ ਜ਼ਿਆਰਤ 'ਤੇ ਪੁੱਜਾ ਸਾਂ।

ਵਾਰਸ ਕੰਬੋ ਨੇ ਸਾਡੀ ਪੂਰੇ ਦਿਲ ਨਾਲ ਖ਼ਾਤਰਦਾਰੀ ਕੀਤੀ। ਉਨ੍ਹਾਂ ਬੜੀ ਜਲਦੀ, ਬੜੇ ਸਲੀਕੇ ਨਾਲ ਦੋ ਤਿੰਨ ਪਲੇਟਾਂ ਵਿੱਚ ਵੱਖ ਵੱਖ ਤਰ੍ਹਾਂ ਦੇ ਬਿਸਕੁਟ ਤੇ ਇੱਕ ਵੱਡੀ ਪਲੇਟ ਵਿੱਚ ਉਬਲੇ ਹੋਏ ਆਂਡਿਆਂ ਦੀਆਂ ਕੱਟ ਕੇ ਟੁਕੜੀਆਂ ਪੇਸ਼ ਕੀਤੀਆਂ। ਗਰਮ ਗਰਮ ਚਾਹ ਦਿੱਤੀ ਗਈ। ਚਾਹ ਦੀਆਂ ਚੁਸਕੀਆਂ ਵਿੱਚ ਸਿਰਦਾਰ ਕਪੂਰ ਸਿੰਘ ਜੀ ਦੀਆਂ ਯਾਦਾਂ ਦਾ ਆਲਮ ਛਾਇਆ ਰਿਹਾ। ਪਿੰਡ ਦੇ ਬੱਚੇ ਵੀ ਵੱਡੀ ਗਿਣਤੀ ਵਿੱਚ ਬਾਹਰ ਇਕੱਠੇ ਹੋਏ ਸਨ। ਪਿੰਡ ਦੇ ਇਸ ਵੱਡੇ ਇਕੱਠ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਹੁਣ ਇਸੇ ਬਹਾਨੇ ਚੜ੍ਹਦੇ ਪੰਜਾਬ ਦੇ ਸਰਦਾਰਾਂ ਰਾਹੀਂ ਸਾਡੇ ਪਿੰਡਾਂ ਦੀ ਵੁਕਤ ਪਵੇਗੀ। ਹਰ ਇੱਕ ਡਿਪਟੀ ਦੀਆਂ ਯਾਦਾਂ ਨੂੰ ਯਾਦ ਕਰ ਰਿਹਾ ਸੀ।

ਅਸੀਂ ਚੱਕ ਨੰਬਰ 530 ਗਾਫ਼-ਬੇ ਵਾਰਸ ਕੰਬੋ ਦੇ ਪਿੰਡ 'ਚੋਂ ਅੱਧਾ ਘੰਟਾ ਬੈਠ ਵਾਪਸ ਲਾਹੌਰ ਦਾ ਰਾਹ ਫੜਿਆ। ਹੁਣ ਸਾਡੀ ਕਾਰ ਮੁੜ ਕਾਹਨਾ ਨਾਗ ਪੁਲ ਥਾਣੀਂ ਹੁੰਦੇ ਹੋਏ ਜਲੰਧਰ ਵਿੱਚੋਂ ਦੀ ਲੰਘ ਕੇ ਚੌਕ ਜਹਾਂਗੀਰ ਰੋਡ ਤੋਂ ਹੁੰਦੇ ਹੋਏ ਡਿਜਕੋਟ ਪਹੁੰਚਦੇ ਹਾਂ। ਇਹ ਵੀ ਲਾਇਲਪੁਰ ਜਿਸ ਨੂੰ ਅੱਜਕੱਲ੍ਹ ਫ਼ੈਸਲਾਬਾਦ ਆਖਦੇ ਹਾਂ, ਦੀ ਨਵੀਂ ਤਹਿਸੀਲ ਹੈ। ਫਿਰ ਥੋੜ੍ਹੀ ਦੇਰ ਬਾਦ ਲਾਹੌਰ ਲਈ ਅਸੀਂ ਮੋਟਰਵੇਅ 'ਤੇ ਪੈ ਜਾਂਦੇ ਹਾਂ। ਪਾਕਿਸਤਾਨ ਵਿੱਚ ਲਾਹੌਰ ਤੋਂ ਪਿਸ਼ਾਵਰ ਤਕ ਬਣੀ ਮੋਟਰਵੇਅ 'ਤੇ ਜਦੋਂ ਕੋਈ ਸਵਾਰ ਹੁੰਦਾ ਹੈ ਤਾਂ ਉਸ ਨੂੰ ਇੰਜ ਮਹਿਸੂਸ ਹੁੰਦਾ ਹੈ ਕਿ ਉਹ ਅਮਰੀਕਾ ਦੇ ਕਿਸੇ ਵੱਡੇ ਸ਼ਹਿਰ 'ਚੋਂ ਲੰਘ ਰਿਹਾ ਹੋਵੇ। ਇਸ ਮੋਟਰਵੇਅ ਤੋਂ ਹੀ ਰਾਤ ਨੂੰ ਲਾਹੌਰ ਪੁੱਜ ਜਾਂਦੇ ਹਾਂ।

## ਗੌਰਮਿੰਟ ਕਾਲਜ, ਲਾਹੌਰ

ਗੌਰਮਿੰਟ ਕਾਲਜ, ਲਾਹੌਰ ਅੰਗਰੇਜ਼ਾਂ ਦੇ ਸਮੇਂ ਦਾ ਇੱਕ ਪੁਰਾਤਨ ਕਾਲਜ ਹੈ। ਇਸ ਕਾਲਜ ਦੀ ਸਥਾਪਨਾ 1864 ਦੇ ਕਰੀਬ ਕੀਤੀ ਗਈ ਸੀ। ਕਾਲਜ ਦੀ ਇਮਾਰਤਸਾਜ਼ੀ ਦੀ ਬਾਹਰੀ ਦਿੱਖ ਵੀ ਪੱਛਮੀ ਇਮਾਰਤਸਾਜ਼ੀ ਨਾਲ ਮੇਲ ਖਾਂਦੀ ਹੈ। ਇਸ ਕਾਲਜ ਨੂੰ ICS ਅਫ਼ਸਰਾਂ ਦੀ ਨਰਸਰੀ ਵੀ ਕਿਹਾ ਜਾਂਦਾ ਹੈ। ਜਿੰਨੇ ਲਹਿੰਦੇ ਤੇ ਚੜ੍ਹਦੇ ਪੰਜਾਬ ਦੇ ICS ਅਫ਼ਸਰ ਹੋਏ ਹਨ, ਉਹ ਇਸੇ ਕਾਲਜ ਵਿੱਚੋਂ ਪੜ੍ਹ ਕੇ ਨਿਕਲੇ ਹਨ। ਸਿਰਦਾਰ ਕਪੂਰ ਸਿੰਘ ਦੀ ਪੜ੍ਹਾਈ ਵੀ ਇਸੇ ਕਾਲਜ ਵਿੱਚ ਹੋਈ ਸੀ। ਅੰਗਰੇਜ਼ਾਂ ਸਮੇਂ ਇਸ ਕਾਲਜ ਦੀ ਪਰੰਪਰਾ ਸੀ ਕਿ ਇਸ ਦਾ ਪ੍ਰਿੰਸੀਪਲ ਕਿਸੇ ICS ਅਫ਼ਸਰ ਨੂੰ ਲਾਇਆ ਜਾਂਦਾ ਸੀ। ਡਾ. ਸਈਅਦ ਨਜ਼ੀਰ ਅਹਿਮਦ ਵੀ ਇਸ ਕਾਲਜ ਦਾ ਭਲੇ ਸਮੇਂ ਪ੍ਰਿੰਸੀਪਲ ਰਿਹਾ ਸੀ।

ਕਾਲਜ ਨੂੰ ਵੇਖਣ ਦੀ ਬੜੀ ਤਾਂਘ ਸੀ, ਜਿਸ ਦੀ ਪੂਰਤੀ ਲਈ 29 ਨਵੰਬਰ, 2008 ਨੂੰ ਮਿੱਥੇ ਹੋਏ ਸਮੇਂ ਅਨੁਸਾਰ ਲਹਿੰਦੇ ਪੰਜਾਬ ਦੇ ਨਾਮਵਰ ਅਦੀਬ ਪ੍ਰੋ: ਆਸ਼ਿਕ ਰਾਹੀਲ ਦਾ ਸਭ ਤੋਂ ਛੋਟਾ ਪੁੱਤਰ ਆਪਣੀ ਨਵੀਂ ਕਾਰ 'ਤੇ ਲੈਣ ਆ ਗਿਆ। ਪ੍ਰੋ: ਰਾਹੀਲ ਅੱਜਕੱਲ੍ਹ ਬੋਸਟਨ ਅਮਰੀਕਾ ਵਿਖੇ ਆਪਣੇ ਵੱਡੇ ਲੜਕੇ ਪਾਸ ਗਏ ਸਨ। ਦੁਪਹਿਰੇ ਦੋ ਵਜੇ ਅਸੀਂ ਕਾਲਜ ਦੇ ਮੁੱਖ ਗੇਟ ਦੇ ਬਾਹਰ ਗੱਡੀ ਪਾਰਕ ਕੀਤੀ। ਸਕਿਉਰਟੀ ਦਾ ਬੜਾ ਪ੍ਰਬੰਧ ਸੀ। ਗੇਟ 'ਤੇ ਖੜੇ ਸਕਿਉਰਟੀ ਗਾਰਡਜ਼ ਨੇ ਫ਼ੋਟੋ ਲੈਣ ਲਈ ਪਹਿਲਾਂ ਉਨ੍ਹਾਂ ਦੇ ਸਕਿਉਰਟੀ ਅਫ਼ਸਰ ਤੋਂ ਆਗਿਆ ਲੈਣ ਦੀ ਹਿਦਾਇਤ ਦੇ ਦਿੱਤੀ, ਜਿਸ ਨੂੰ ਪ੍ਰੋ: ਆਸ਼ਿਕ ਰਾਹੀਲ ਦੇ ਪੁੱਤਰ ਨੇ ਆਪਣੀ ਦਰਖ਼ਾਸਤ ਰਾਹੀਂ ਪੂਰਾ ਕੀਤਾ। ਉਸ ਦਿਨ ਕਾਲਜ ਵਿੱਚ ਕਨਵੋਕੇਸ਼ਨ ਹੋਣ ਕਾਰਨ ਬੜੀ ਚਹਿਲ-ਪਹਿਲ ਸੀ। ਕਾਲਜ ਦੇ ਵੱਡੇ ਮੈਦਾਨ ਮਖ਼ਮਲੀ ਘਾਹ, ਫੁੱਲ-ਬੂਟੇ ਤੇ ਪ੍ਰਾਕਿਰਤੀ ਆਪਣੇ ਪੂਰੇ ਜੋਬਨ 'ਤੇ ਸੀ। ਅਸੀਂ ਕਰੀਬ ਅੱਧਾ ਘੰਟਾ ਕਾਲਜ ਵਿੱਚ ਬਿਤਾਇਆ ਤੇ ਮੁੜ ਕਾਰ ਵਿੱਚ ਵਾਪਸ ਆ ਗਏ।

## ਜਨਾਬ ਸਿਬਤੁਲ ਹਸਨ ਜ਼ੈਗਮ ਦੇ ਘਰ

ਲਹਿੰਦੇ ਪੰਜਾਬ ਵਿੱਚ ਜਨਾਬ ਸਿਬਤੁਲ ਹਸਨ ਜ਼ੈਗਮ ਦਾ ਨਾਉਂ ਇਸ ਤਰ੍ਹਾਂ ਹੀ ਲਿਆ ਜਾਂਦਾ ਹੈ, ਜਿਵੇਂ ਚੜ੍ਹਦੇ ਪੰਜਾਬ ਵਿੱਚ ਜਸਵੰਤ ਸਿੰਘ ਕੰਵਲ, ਪ੍ਰੋ: ਪ੍ਰੀਤਮ ਸਿੰਘ ਜਾਂ ਅੰਮ੍ਰਿਤਾ ਪ੍ਰੀਤਮ। ਉਹ ਇੱਕ ਬੜੇ ਉੱਚੇ ਕੱਦ ਵਾਲਾ ਅਦੀਬ ਤੇ ਕਾਲਮ-ਨਵੀਸ ਹੈ। ਉਸ ਦੇ ਆਰਟੀਕਲਜ਼ 'ਨਵਾਏ ਵਕਤ' ਤੇ 'ਜੰਗ' ਵਿੱਚ ਛਪਦੇ ਰਹੇ ਹਨ। ਪੰਜਾਬੀ ਦਾ ਜੇਕਰ ਕੋਈ ਵੱਡਾ ਅਦੀਬ ਲਹਿੰਦੇ ਪੰਜਾਬ ਵਿੱਚ ਇਸ ਸਮੇਂ ਮੌਜੂਦ ਹੈ, ਉਹ ਸਿਬਤੁਲ ਹਸਨ ਜ਼ੈਗਮ ਹੀ ਹਨ। ਜਦੋਂ ਸਿਰਦਾਰ ਸਾਹਿਬ ਸੰਨ 1964-65 ਵਿੱਚ ਪਹਿਲੀ ਵਾਰ ਲਾਹੌਰ ਪੁੱਜੇ ਸਨ ਤਾਂ ਜਨਾਬ ਬਸ਼ੀਰ ਮੁਹੰਮਦ ਕੁਰੇਸ਼ੀ ICS ਅਫ਼ਸਰ ਦੀ ਪਹਿਲ ਕਦਮੀ ਤੇ ਸਿਰਦਾਰ ਕਪੂਰ ਸਿੰਘ ਤੇ ਸਿਬਤੁਲ ਹਸਨ ਜ਼ੈਗਮ ਦੀ ਪਹਿਲੀ ਵਾਰ ਮੁਲਾਕਾਤ ਹੋਈ ਸੀ।

ਇਸ ਲਈ ਸੋਚਿਆ ਕਿ ਐਤਕੀਂ ਮੁਲਤਾਨ ਰੋਡ 'ਤੇ ਜੈਗਮ ਸਾਹਿਬ ਦੇ ਘਰ ਉਨ੍ਹਾਂ ਦੇ ਦਰਸ਼ਨ ਕਰਨ ਜ਼ਰੂਰ ਜਾਣਾ ਹੈ। ਮਿਤੀ 1 ਦਸੰਬਰ ਡਾ. ਸਈਅਦ ਅਖ਼ਤਰ ਹੁਸੈਨ ਅਖ਼ਤਰ ਆਪਣੀ ਕਾਰ ਲੈ ਕੇ ਸਮੇਂ ਸਿਰ ਮੇਰੇ ਪਾਸ ਪਹੁੰਚ ਗਏ। ਫਿਰ ਮੇਰੀ ਧਰਮ ਪਤਨੀ ਜਸਪਾਲ ਕੌਰ, ਸ. ਕਲਿਆਣ ਸਿੰਘ ਦੇ ਨਾਲ ਉਨ੍ਹਾਂ ਦੇ ਘਰ ਦੁਪਹਿਰ ਪਹਿਲਾਂ ਪੁੱਜ ਗਏ। ਜਦੋਂ ਜੈਗਮ ਸਾਹਿਬ ਨੂੰ ਪਤਾ ਲੱਗਾ ਕਿ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ 2 ਮਾਰਚ, 2009 ਨੂੰ ਆ ਰਹੀ ਹੈ ਤਾਂ ਉਨ੍ਹਾਂ ਇਕਦਮ ਐਲਾਨ ਕਰ ਦਿੱਤਾ ਕਿ ਅਸੀਂ ਵੀ ਪਿੱਛੇ ਨਹੀਂ ਰਹਾਂਗੇ ਤੇ ਉਨ੍ਹਾਂ ਦੀ 'ਸਾਚੀ ਸਾਖੀ' ਨੂੰ ਸ਼ਾਹਮੁਖੀ ਵਿੱਚ ਪ੍ਰਕਾਸ਼ਤ ਕਰਨ ਦਾ ਯਤਨ ਕਰਾਂਗੇ। ਉਨ੍ਹਾਂ ਨੇ ਲਹਿੰਦੇ ਤੇ ਚੜ੍ਹਦੇ ਪੰਜਾਬ ਦੇ ਸਿਰਦਾਰ ਕਪੂਰ ਸਿੰਘ ਜੀ ਦੇ ਸਮਕਾਲੀ ਮਿੱਤਰਾਂ ਦੀ ਵਿਸਤਾਰ ਸਹਿਤ ਜਾਣਕਾਰੀ ਦਿੱਤੀ। ਉਨ੍ਹਾਂ ਦੀਆਂ ਅਨੇਕਾਂ ਅਭੁੱਲ ਯਾਦਾਂ ਨੂੰ ਤਾਜ਼ਾ ਕੀਤਾ। ਉਨ੍ਹਾਂ ਕਿਹਾ ਕਿ ਸਿਰਦਾਰ ਸਾਹਿਬ ਵਰਗੇ ਵਿਦਵਾਨ ਸੰਸਾਰ ਵਿੱਚ ਘੱਟ ਹੀ ਪੈਦਾ ਹੁੰਦੇ ਹਨ। ਉਨ੍ਹਾਂ ਵੱਲੋਂ ਸਾਡੇ ਸਿਰਦਾਰ ਸਾਹਿਬ ਦੀ ਜਨਮ ਸ਼ਤਾਬਦੀ ਦੇ ਯਤਨਾਂ ਦੀ ਪੁਰਜ਼ੋਰ ਸ਼ਲਾਘਾ ਤੇ ਹਿਮਾਇਤ ਕੀਤੀ। ਇਸ ਤਰ੍ਹਾਂ ਕਰੀਬ ਇੱਕ ਘੰਟਾ ਸਿਬਤੁਲ ਹੱਸਨ ਜੈਗਮ ਪਾਸ ਬੈਠ ਕੇ ਉਨ੍ਹਾਂ ਤੋਂ ਰੁਖ਼ਸਤ ਲਈ।

ਯਾਤਰਾ ਉਪਰੰਤ ਮਨ 'ਚ ਖ਼ਿਆਲ ਪੈਦਾ ਹੋਇਆ ਕਿ ਸਿਰਦਾਰ ਕਪੂਰ ਸਿੰਘ ਦੇ ਜਨਮ ਵਾਲੇ ਲਹਿੰਦੇ ਪੰਜਾਬ ਵਿੱਚ ਜਿਹੜਾ ਇਸ ਸਮੇਂ ਦੂਜਾ ਦੇਸ਼ ਹੈ, ਉੱਥੋਂ ਦੇ ਲੋਕ ਉਨ੍ਹਾਂ ਦੇ ਨਾਉਂ ਤੋਂ ਵਾਕਿਫ਼ ਹਨ। ਉਨ੍ਹਾਂ ਨਾਲ ਭਾਵਨਾਤਮਕ ਸਨੇਹ ਵੀ ਰੱਖਦੇ ਹਨ। ਉਹ ਲੋਕ ਸਿਰਦਾਰ ਸਾਹਿਬ ਜੀ ਦੀ ਯਾਦ ਵਿੱਚ ਕੁਛ ਕਰਨ ਦੇ ਸੁਪਨੇ ਵੀ ਲੈ ਰਹੇ ਹਨ। ਪਰ, ਜਿਨ੍ਹਾਂ ਲੋਕਾਂ ਲਈ ਸਿਰਦਾਰ ਨੇ ਜਿਸਮਾਨੀ, ਮਾਨਸਿਕ ਤੇ ਰੂਹਾਨੀ ਕੁਰਬਾਨੀ ਦਿੱਤੀ, ਚੜ੍ਹਦੇ ਪੰਜਾਬ ਦੇ ਉਹ ਲੋਕ ਉਸ ਨੂੰ ਮਨੋਂ ਵਿਸਾਰ ਚੁੱਕੇ ਹਨ। ਆਪਣੇ ਆਪ ਨੂੰ ਸਿਰਦਾਰ ਦੇ ਵਾਰਸ ਸਮਝਣ ਵਾਲੇ ਚੁੱਪ ਹਨ। ਉਹ ਸਭ ਗੁੱਝੀ ਨੀਂਦ ਵਿੱਚ ਸੁੱਤੇ ਪਏ ਹਨ। ਕਿਸੇ ਨੂੰ ਨਹੀਂ ਪਤਾ ਕਿ ਸਿੱਖਾਂ ਦੇ ਮਹਾਨ ਵਿਦਵਾਨ ਦੀ ਪਹਿਲੀ ਜਨਮ ਸ਼ਤਾਬਦੀ ਸਿਰ 'ਤੇ ਹੈ। ਉਨ੍ਹਾਂ ਨੂੰ ਆਪਣੇ ਫ਼ਰਜ਼ ਦੀ ਪਹਿਚਾਣ ਨਹੀਂ। ਕੀ ਬਣੇਗਾ ਇਸ ਕੌਮ ਦਾ ਜਿਨ੍ਹਾਂ ਉਸ ਮਹਾਨ ਕੋਹਿਨੂਰ ਹੀਰੇ ਦੀ ਸ਼ਨਾਖ਼ਤ ਹੀ ਨਾ ਜਾਣੀ।

ਜਾਗੋ ਜਾਗੋ ਸੁੱਤਿਓ! ਆਓ ਅਸੀਂ ਆਪਣੇ ਉਸ ਮਹਾਂ ਨਾਇਕ ਨੂੰ ਯਾਦ ਕਰੀਏ। ਆਓ! ਇਸ ਉਪਲਕਸ਼ ਵਿੱਚ ਸਿਰਦਾਰ ਕਪੂਰ ਸਿੰਘ ਜੀ ਦੀ ਯਾਦ ਨੂੰ ਨਤਮਸਤਕ ਹੋਵੀਏ!

ਆਮੀਨ!



# ਸਮਕਾਲੀ ਦਾਨਿਸ਼ਵਰਾਂ ਦੀ ਨਜ਼ਰ ਵਿੱਚ

ਸ. ਕਪੂਰ ਸਿੰਘ ਦਰਿਆ-ਦਿਲ ਬੁੱਧੀਵਾਨ ਅਤੇ ਸਮਾਜਿਕ-ਦਰਸ਼ਨ ਦਾ ਵਹਿੰਦਾ ਹੋਇਆ ਦਰਿਆ ਸੀ, ਜਿਸ ਦੇ ਗੁਣਾਂ ਨੂੰ ਬਿਆਨ ਕਰਨ ਲੱਗਿਆਂ ਹਮੇਸ਼ਾ ਥਾਂ ਦੀ ਥੁੜ ਮਹਿਸੂਸ ਹੁੰਦੀ ਰਹਿੰਦੀ ਹੈ।

*ਡਾ. ਧਰਮ ਅਨੰਤ ਸਿੰਘ*

•

ਸਿਰਦਾਰ ਕਪੂਰ ਸਿੰਘ ਇੱਕ ਖੋਜੀ ਲਿਖਾਰੀ ਹੈ। ਇਸ ਦੀ ਖੋਜ ਦਾ ਦਾਇਰਾ ਅਮੁੱਕ ਹੈ। ਇਸ ਦੀ ਵਿਸ਼ਾਲ ਲਪੇਟ ਵਿੱਚ ਇਤਿਹਾਸ, ਧਰਮ, ਅਰਥ, ਕਲਾ, ਦਰਸ਼ਨ, ਵਿਗਿਆਨ ਜਹੇ ਗੂੜ੍ਹੇ ਵਿਸ਼ੇ ਆ ਜਾਂਦੇ ਹਨ, ਹਰ ਪਾਸੇ ਦੀ ਸੂਝ ਦੇ ਨਾਲ ਨਾਲ ਇਸ ਲਿਖਾਰੀ ਦੀ ਆਪਣੀ ਸ਼ਖ਼ਸੀਅਤ ਦਾ ਆਵੇਸ਼ ਮੌਜੂਦ ਹੁੰਦਾ ਹੈ, ਜਿਸ ਦਾ ਅਸਰ ਨਾ ਕੇਵਲ ਪਾਠਕ ਦੀਆਂ ਮਾਨਸਕ ਤੇ ਸਾਹਿੱਤਕ ਰੁਚੀਆਂ ਨੂੰ ਟੁੰਬਦਾ ਹੈ ਸਗੋਂ ਉਸ ਦੇ ਕੌਮੀ ਜਜ਼ਬੇ ਨੂੰ ਉਭਾਰਦਾ ਅਤੇ ਆਪਣੇ ਦੇਸ਼ ਦੀ ਮਹਾਨਤਾ ਲਈ ਸ਼ਰਧਾ ਅਤੇ ਮਾਣ ਪੈਦਾ ਕਰਦਾ ਹੈ।

*ਤੇਜਾ ਸਿੰਘ (ਪ੍ਰਿੰਸੀਪਲ)*

•

ਸਿਰਦਾਰ ਕਪੂਰ ਸਿੰਘ ਨੂੰ ਮੈਂ 1930 ਦਾ ਜਾਣਦਾ ਹਾਂ। ਉਸ ਦੀ ਅਕਾਦਮਿਕ ਯੋਗਤਾ ਬੜੀ ਸ਼ਾਨਦਾਰ ਹੈ। ਪੰਜਾਬ ਯੂਨੀਵਰਸਿਟੀ 'ਚੋਂ ਅੱਵਲ ਦਰਜੇ ਵਿੱਚ ਫ਼ਿਲਾਸਫ਼ੀ ਪਾਸ ਕੀਤੀ ਅਤੇ ਕੈਂਬਰਿਜ ਯੂਨੀਵਰਸਿਟੀ ਤੋਂ ਨੀਤੀ ਸ਼ਾਸਤਰ ਵਿੱਚ ਟਰਾਇਪੌਸ (Mathematics, Logic & Philosophy) ਵੀ ਪਹਿਲੇ ਸਥਾਨ ਪਰ ਹੀ ਪਾਸ ਕੀਤਾ। ਇਸ ਦੇ ਇਲਾਵਾ ਉਹ ਪੰਜਾਬੀ ਦਾ ਇੱਕ ਸੰਵੇਦਨਸ਼ੀਲ ਅਤੇ ਬੇਬਾਕ ਸ਼ਾਇਰ ਵੀ ਹੈ। ਕਰਮਸ਼ੀਲਤਾ ਅਤੇ ਖ਼ਿਆਲ ਦੀ ਮੌਲਿਕਤਾ ਉਸ ਦੀ ਸ਼ਖ਼ਸੀਅਤ ਦੇ ਪ੍ਰਮੁੱਖ ਪਛਾਣ-ਚਿੰਨ੍ਹ ਹਨ। ਇਸ ਖ਼ਾਤਰ ਉਸ ਨੇ, ਜੇ ਇਹ ਭੇਤ ਜ਼ਾਹਿਰ ਕਰਨ ਦੀ ਇਜਾਜ਼ਤ ਹੋਵੇ, ਮੇਰੀ ਤਰ੍ਹਾਂ, ਦੁੱਖ ਵੀ ਝੱਲੇ ਹਨ।

*ਡਾ. ਮੋਹਣ ਸਿੰਘ ਦੀਵਾਨਾ*

•

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਬੜੀ ਠੁੱਕਦਾਰ ਸ਼ੈਲੀ ਵਿੱਚ ਲਿਖਦੇ ਹਨ। ਪਰ ਉਪਰੋਂ ਜਾਪਦੀ ਸੰਕੋਚਵੀਂ ਤੇ ਬੋਚਵੀਂ ਸ਼ਬਦਾਵਲੀ ਵਿੱਚੋਂ ਵੀ ਉਹ ਬਰੀਕੀ ਨਾਲ ਤਿਖੀਆਂ ਵਿਅੰਗ ਸੁਰਾਂ ਨਿਖੇੜ ਲੈਣ ਦੇ ਹੁਨਰ ਦੀ ਮੁਕੰਮਲ ਮੁਹਾਰਤ ਕਾਰਨ ਬਾਕੀ ਸਭ ਨੂੰ ਮਾਤ ਪਾਉਂਦੇ ਹਨ। ਆਪਣੀ ਗੱਲ ਕਹਿਣ ਲਈ, ਜਿਹੜੀ ਸੂਤਰਿਕ ਪਾਸ਼ਾ ਦਾ ਇਸਤੇਮਾਲ ਕਰਦੇ ਹਨ, ਉਸ ਦੇ ਪਿੱਛੇ ਇੱਕ ਗਹਿਰੀ ਕਟਾਕਸ਼ ਛੁਪੀ ਹੁੰਦੀ ਹੈ। ਬੇਹੱਦ ਮਹੀਨ ਕਿਸਮ ਦੀ ਉਕਤ ਯੁਕਤੀ ਦੌਰਾਨ ਗੁੱਝੇ ਵਿਅੰਗ ਤੱਤ ਦਾ ਅਹਿਸਾਸ ਪਾਠਕ ਨੂੰ ਬੰਨ੍ਹ ਕੇ ਰੱਖਦਾ ਹੈ।

*ਡਾ. ਅਤਰ ਸਿੰਘ*

•

ਸ. ਕਪੂਰ ਸਿੰਘ ਨਾਲ ਪਹਿਲੀ ਵਾਰ ਪੰਜਾਬੀ ਨਿਬੰਧ-ਕਲਾ ਵਿੱਚ ਪ੍ਰੌਢ ਰੂਪ ਵਿੱਚ ਬੌਧਿਕ ਤੇ ਵਿਗਿਆਨਕ ਸ਼ੈਲੀ ਦਾ ਵਾਧਾ ਹੋਇਆ। ਉਸ ਨੂੰ ਦਰਸ਼ਨ ਵਿਗਿਆਨ ਤੇ ਸਾਹਿੱਤ ਆਦਿ ਸੰਬੰਧੀ ਵਿਸ਼ੇਸ਼ ਜਾਣਕਾਰੀ ਪ੍ਰਾਪਤ ਹੈ। ਇਸ ਸਾਰੀ ਸਮਗਰੀ ਨੂੰ ਉਹ ਆਪਣੇ ਲੇਖਾਂ ਵਿੱਚ ਬੌਧਿਕ ਤੇ ਵਿਦਵਤਾ ਪੂਰਨ ਸ਼ੈਲੀ ਵਿੱਚ ਗੁੰਦ ਕੇ ਮੌਲਿਕ ਰੰਗ ਵਿੱਚ ਪੇਸ਼ ਕਰ ਸਕਦਾ ਹੈ। ਵਿਵੇਕ-ਸ਼ੀਲ ਤੇ ਗੱਲ ਨੂੰ ਚਿੱਥ-ਚਿੱਥ ਕੇ ਗੰਭੀਰ ਰੂਪ ਦੇ ਦੇਣਾ, ਉਸ ਨੂੰ ਪ੍ਰਮਾਣਾਂ ਰਾਹੀਂ ਸਿੱਧ ਕਰ ਸਕਣਾ ਉਸ ਦੇ ਲਿਖਣ-ਢੰਗ ਦੇ ਵੱਡੇ ਗੁਣ ਹਨ।

*ਪ੍ਰੋ: ਕਿਰਪਾਲ ਸਿੰਘ ਕਸੇਲ*

•

ਇਨ੍ਹਾਂ ਗਿਆਨ-ਭਰਪੂਰ ਨਿਬੰਧਾਂ ਦੀ ਸਰਲਤਾ, ਸਪੱਸ਼ਟਤਾ ਅਤੇ ਤਰਕਸ਼ੀਲਤਾ ਇਨ੍ਹਾਂ ਦੇ ਵਿਸ਼ੇਸ਼ ਗੁਣ ਹਨ। ਚੰਗੇਰੀ ਵਾਰਤਕ ਦੇ ਇਹ ਮੁੱਢਲੇ ਲੱਛਣ ਹਨ। ਪੰਜਾਬੀ ਦੀ ਸਮਕਾਲੀ ਵਾਰਤਕ ਵਿੱਚ ਅਧਿਆਤਮਵਾਦ ਦੀਆਂ ਡੂੰਘਾਈਆਂ ਅਤੇ ਸਾਫ਼ ਭਾਸ਼ਾ ਦੀ ਵਰਤੋਂ ਕਾਰਨ ਵਾਰਤਕ ਦੇ ਔਖਾ ਮਾਧਿਅਮ ਹੋਣ ਦਾ ਭੁਲੇਖਾ ਜਿਹਾ ਪੈਂਦਾ ਸੀ, ਪਰ ਅੰਗਰੇਜ਼ੀ ਵਾਰਤਕ ਦੇ ਪ੍ਰਭਾਵ ਅਤੇ ਜੀਵਨ ਵਿੱਚ ਮਸ਼ੀਨ ਦੀ ਵਰਤੋਂ ਅਤੇ ਸ਼ਹਿਰੀਕਰਣ (Urbansiation) ਕਰਕੇ ਨਵੀਂ ਵਾਰਤਕ ਨੂੰ ਜੋ ਰੂਪ ਸ. ਕਪੂਰ ਸਿੰਘ ਵਰਗੇ ਵਾਰਤਾਕਾਰਾਂ ਨੇ ਦਿੱਤਾ ਹੈ, ਉਹ ਇਤਿਹਾਸਕ ਪੱਖ ਤੋਂ ਸਦਾ ਮਹੱਤਵਪੂਰਣ ਰਹੇਗਾ।

*ਡਾ. ਕੁਲਬੀਰ ਸਿੰਘ ਕੰਗ*

•

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਵੀਹਵੀਂ ਸਦੀ ਦੇ ਚੋਣਵੇਂ ਅਤੇ ਪਤਵੰਤੇ ਸਿੱਖ ਚਿੰਤਕਾਂ ਵਿੱਚੋਂ ਇਕ ਸਨ । ਆਪਣੇ ਸਮਕਾਲੀਆਂ ਵਿਚ, ਬਾਕੀ ਸਭ ਨਾਲੋਂ ਉਹ ਅਲਹਿਦਾ ਅਤੇ ਨਿਆਰੇ ਸਨ, ਕਿਉਂਕਿ ਉਨ੍ਹਾਂ ਨੂੰ ਪੂਰਬੀ ਅਤੇ ਪੱਛਮੀ ਵਿਦਿਅਕ ਅਤੇ ਬੌਧਿਕ ਗਿਆਨ-ਪ੍ਰਣਾਲੀਆਂ, ਸ਼ਾਸਤਰਾਂ ਦੀ ਮਹਿਜ਼ ਜਾਣਕਾਰੀ ਨਹੀਂ, ਸਗੋਂ ਇਨ੍ਹਾਂ 'ਤੇ ਮੁਕੰਮਲ ਆਬੂਰ ਹਾਸਲ ਸੀ । ਅੱਧੀ ਦਰਜਨ ਤੋਂ ਵਧੀਕ ਭਾਸ਼ਾਵਾਂ ਦੇ ਗਿਆਤਾ ਸਨ ਉਹ । ਉਨ੍ਹਾਂ ਨੇ ਕੇਵਲ ਨਿੱਠ ਕੇ ਪੜ੍ਹਿਆ ਹੀ ਨਹੀਂ ਸੀ, ਬਲਕਿ ਗੁੜ੍ਹਿਆ ਹੋਇਆ ਵੀ ਸੀ । ਇਸੇ ਕਾਰਨ ਉਹ ਵਿਚਾਰ ਵਿਮਰਸ਼ ਵਿਚ ਕਦੀ ਕਿਸੇ ਤੋਂ ਮਾਤ ਨਹੀਂ ਸੀ ਖਾਂਦੇ । ਉਨ੍ਹਾਂ ਦੀ ਪੜ੍ਹਾਈ ਲਿਖਾਈ ਮੁਕੰਮਲ ਤੌਰ ਪਰ ਸਿੱਖੀ ਅਤੇ ਪੰਥ ਨੂੰ ਸਮਰਪਣ ਸੀ ।

ਭਰਵਾਂ ਅਤੇ ਜਥੇਦਾਰ ਜੁੱਸਾ, ਬੇਪ੍ਰਵਾਹ, ਬੇਮਲਾਲ ਅਤੇ ਬੇਮੁਥਾਜ ਮਸਤਕ, ਸਿਰ 'ਤੇ ਵੱਡੀ ਛਬੀਦਾਰ ਦਸਤਾਰ, ਨਜ਼ਰਾਂ 'ਚ ਗੁਰੂ ਦਾ ਭੈਅ, ਅਦਬ ਤੇ ਸਤਿਕਾਰ, ਚਿਹਰੇ 'ਤੇ ਸ਼ਬਦ ਦਾ ਪ੍ਰਕਾਸ਼ । ਪੂਰੀ ਹਸਤੀ ਦੇ ਰੋਮ ਰੋਮ 'ਚੋਂ ਫੁਟਦਾ ਗੁਰੂ ਦਾ ਜਾਹੋ ਜਲਾਲ । ਗਿਆਨ ਦਾ ਵਗਦਾ ਦਰਿਆ ਅਤੇ ਚੜ੍ਹਦੀ ਕਲਾ ਦੀ ਸਾਖਸ਼ਾਤ ਮੂਰਤ ਸਨ ਸਿਰਦਾਰ ਕਪੂਰ ਸਿੰਘ !

—ਪ੍ਰੋ. ਅਵਤਾਰ ਸਿੰਘ



## ਲਗਨ ਦੀ ਕੁਠਾਲੀ ਵਿੱਚ ਢਲਿਆ ਸੋਨਾ

ਕੈਨੇਡਾ ਵਾਸੀ ਸ. ਜੈਤੇਗ ਸਿੰਘ ਅਨੰਤ ਇੱਕ ਅਜਿਹੀ ਮਿਕਨਾਤੀਸੀ ਸ਼ਖ਼ਸੀਅਤ ਹਨ, ਜਿਨ੍ਹਾਂ ਦਾ ਨਾਂ ਕੌਮਾਂਤਰੀ-ਗਗਨ ਉਪਰ ਧ੍ਰੂ ਤਾਰੇ ਵਾਂਗ ਚਮਕਿਆ ਹੈ। ਬਚਪਨ ਤੋਂ ਹੀ ਸਖ਼ਤ ਮਿਹਨਤ ਅਤੇ ਲਗਨ ਦੀ ਕੁਠਾਲੀ ਵਿੱਚ ਸੋਨੇ ਵਾਂਗ ਢਲੇ ਹੋਏ ਸ. ਅਨੰਤ ਨੇ ਆਪਣੀਆਂ ਲਿਖਤਾਂ ਅਤੇ ਫੋਟੋ-ਪ੍ਰਦਰਸ਼ਨੀਆਂ ਰਾਹੀਂ ਸਮੇਂ ਦੇ ਸੱਚ ਨੂੰ ਪੇਸ਼ ਕੀਤਾ ਹੈ। ਉਹਨਾਂ ਦੇ ਕਲਮਾਂ 'ਸੱਤ ਸਮੁੰਦਰੋਂ ਪਾਰ', 'ਮੇਰੀ ਧਰਤੀ ਮੇਰੇ ਲੋਕ' ਅਤੇ 'ਪੰਜਾਬੀਆਂ ਦਾ ਛੇਵਾਂ ਦਰਿਆ' ਵਿੱਚੋਂ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਖ਼ੁਸ਼ਬੋਈ ਆਉਂਦੀ ਹੈ।

ਸ. ਜੈਤੇਗ ਸਿੰਘ ਅਨੰਤ 'ਕਹਿਣ' ਵਿੱਚ ਨਹੀਂ 'ਕਰਨ' ਵਿੱਚ ਵਿਸ਼ਵਾਸ ਰੱਖਦੇ ਹਨ। ਉਹਨਾਂ ਦੀ ਫ਼ਿਤਰਤ ਹੈ ਕਿ ਜਿਸ ਕੰਮ ਨੂੰ ਇੱਕ ਵਾਰ ਹੱਥ ਵਿੱਚ ਲੈ ਲਿਆ, ਉਸ ਨੂੰ ਕਾਮਯਾਬੀ ਨਾਲ ਅੰਜਾਮ ਦੇਣਾ ਹੀ ਦੇਣਾ ਹੈ। ਪਿਤਾ-ਪੁਰਖੀ ਗੁਣ ਉਹਨਾਂ ਵਿੱਚ ਮੌਜੂਦ ਹਨ।

ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ, ਚੰਡੀਗੜ੍ਹ ਦੇ ਕਰਤਾ ਧਰਤਾ ਸ. ਜੈਤੇਗ ਸਿੰਘ ਅਨੰਤ ਦੀ ਸ਼ਖ਼ਸੀਅਤ ਦਾ ਇੱਕ ਹੋਰ ਮਹੱਤਵਪੂਰਣ ਪੱਖ ਉਹਨਾਂ ਦਾ ਕੁਸ਼ਲ ਸੰਪਾਦਕ ਹੋਣਾ ਹੈ, ਜਿਸ ਦੀ ਮਿਸਾਲ ਉਹਨਾਂ ਵੱਲੋਂ ਕੁਝ ਅਰਸਾ ਪਹਿਲਾਂ ਹੀ ਆਪਣੇ ਪਿਤਾ ਭਾਈ ਹਰਿਚਰਨ ਸਿੰਘ ਜੀ ਦੀ ਯਾਦ ਵਿਚ ਸੰਪਾਦਿਤ ਪੁਸਤਕ 'ਜਨ ਪਰਉਪਕਾਰੀ ਆਏ' ਹੈ। ਇਸੇ ਸਿਲਸਿਲੇ ਵਿੱਚ ਉਹਨਾਂ ਦੀ ਹੱਥਲੀ ਪੁਸਤਕ 'ਸਿਰਦਾਰ' ਹੈ, ਜਿਹੜੀ ਉਹਨਾਂ ਨੇ ਉਚੇਚੇ ਤੌਰ 'ਤੇ ਕੈਨੇਡਾ ਤੋਂ ਪੰਜਾਬ ਵਿੱਚ ਆ ਕੇ ਸੰਪਾਦਿਤ ਕੀਤੀ ਹੈ। ਇਹ ਪੁਸਤਕ ਹਿੰਦੁਸਤਾਨ ਦੇ ਬੇਸ਼ਕੀਮਤੀ ਹੀਰੇ ਮਰਹੂਮ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਦੇ ਜੀਵਨ, ਵਡਮੁੱਲੇ ਕਾਰਜਾਂ, ਪ੍ਰਬੰਧਕੀ ਅਮਲ ਅਤੇ ਫ਼ਲਸਫ਼ੇ ਨੂੰ ਉਜਾਗਰ ਕਰਦੀ ਹੈ। ਸ. ਕਪੂਰ ਸਿੰਘ ਜੀ ਦੀ ਪਹਿਲੀ ਜਨਮ- ਸ਼ਤਾਬਦੀ ਦੇ ਮੌਕੇ 'ਤੇ ਸੰਪਾਦਿਤ ਇਸ ਪੁਸਤਕ ਵਿਚ ਚੋਟੀ ਦੇ ਵਿਦਵਾਨ ਲਿਖਾਰੀਆਂ ਵੱਲੋਂ ਸਿਰਦਾਰ ਕਪੂਰ ਸਿੰਘ ਜੀ ਦੇ ਜੀਵਨ ਦੇ ਵੱਖ-ਵੱਖ ਦ੍ਰਿਸ਼ਟੀਕੋਣਾਂ ਨੂੰ ਬਿਆਨਿਆ ਗਿਆ ਹੈ।

ਸ. ਜੈਤੇਗ ਸਿੰਘ ਅਨੰਤ ਜੀ ਦੀ ਇਹ ਪੁਸਤਕ ਨਾ ਕੇਵਲ ਇਤਿਹਾਸ ਦੇ, ਸਗੋਂ ਪੰਜਾਬੀ ਸਾਹਿੱਤ ਦੇ ਪਾਠਕਾਂ ਲਈ ਨਾਯਾਬ ਤੋਹਫ਼ਾ ਸਿੱਧ ਹੋਵੇਗੀ। ਇਹ ਮੇਰਾ ਪੱਕਾ ਯਕੀਨ ਹੈ।

ਆਮੀਨ!

—ਦਰਸ਼ਨ ਸਿੰਘ ਆਸ਼ਟ (ਡਾ.)
ਪੰਜਾਬੀ ਯੂਨੀਵਰਸਿਟੀ, ਪਟਿਆਲਾ